ਅੰਤਰ-ਭਾਰਤੀ ਪੁਸਤਕ-ਮਾਲਾ

# ਅਨਾਦਿ-ਅਨੰਤ

ਸ੍ਰੀਰੰਗ

ਅਨੁਵਾਦ
ਐਸ. ਐਸ. ਮੀਸ਼ਾ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਸਾਹਿਤ ਦੇ ਪ੍ਰੇਮੀਆਂ ਅਤੇ ਨਾਟਕ ਦੇ ਅਭਿਮਾਨੀਆਂ ਵਿਚ 'ਸ੍ਰੀਰੰਗ' ਨਾਮ ਨਾਲ ਪ੍ਰਸਿੱਧ ਆਦਿਆ ਰੰਗਾਚਾਰੀ ਲੱਗਭਗ ਪੰਜਾਹ ਸਾਲਾਂ ਤੋਂ ਸਾਹਿਤ ਸਿਰਜਣਾ ਕਰ ਰਹੇ ਹਨ। ਉਨ੍ਹਾਂ ਨੇ ਲੱਗਭਗ 35 ਨਾਟਕ ਅਤੇ 50 ਇਕਾਂਗੀ ਨਾਟਕ ਲਿਖੇ ਹਨ। ਇਸ ਤੋਂ ਇਲਾਵਾ ਨਵੇਂ-ਨਵੇਂ ਪ੍ਰਯੋਗ ਕਰਨ ਵਿਚ ਕੁਸ਼ਲ ਹੋਣ ਦੇ ਕਾਰਣ ਨਾਟਕਾਂ ਨੂੰ ਮਾਧਿਅਮ ਬਣਾ ਕੇ ਨਵੇਂ-ਨਵੇਂ ਉਦੇਸ਼ਾਂ ਦੀ ਪ੍ਰਾਪਤੀ ਲਈ ਯਤਨਸ਼ੀਲ ਹਨ। ਇਨ੍ਹਾਂ ਦੀ ਤਕਨੀਕ ਨਾ ਕੇਵਲ ਨਵੀਂ ਹੁੰਦੀ ਹੈ ਸਗੋਂ ਨਵੇਂ-ਨਵੇਂ ਵਿਚਾਰਾਂ ਦੀ ਪ੍ਰੇਰਕ ਵੀ ਹੁੰਦੀ ਹੈ। 1963 ਈ. ਵਿਚ ਇਨ੍ਹਾਂ ਨੂੰ ਸੰਗੀਤ ਨਾਟਕ ਅਕਾਦਮੀ ਦਾ ਪੁਰਸਕਾਰ ਮਿਲਿਆ।

ਨਾਟਕ ਦੇ ਖੇਤਰ ਵਿਚ 'ਸ੍ਰੀਰੰਗ' ਨੇ ਚੋਖਾ ਨਾਂ ਖੱਟਿਆ ਹੈ ਜਿਸ ਦੇ ਇਹ ਯੋਗ ਵੀ ਹਨ, ਪਰੰਤੂ ਇਸ ਕਰਕੇ ਇਨ੍ਹਾਂ ਨਾਲ ਇਕ ਕਿਸਮ ਦਾ ਅਨਿਆਇ ਵੀ ਹੋਇਆ। ਹੁਣ ਤਕ ਉਨ੍ਹਾਂ ਨੇ ਬਾਰਾਂ ਨਾਵਲ ਲਿਖੇ ਹਨ। ਨਾਟਕ ਦੇ ਰੂਪ ਵਿਚ ਪ੍ਰਸਿੱਧੀ ਦੇਣ ਵਾਲੇ 'ਹਰਿਜਨਵਾਰ' ਦੀ ਰਚਨਾ ਜੋ ਉਨ੍ਹਾਂ ਨੇ 1930 ਵਿਚ ਕੀਤੀ ਤਾਂ ਉਨ੍ਹਾਂ ਦਾ ਪਹਿਲਾ ਨਾਵਲ 'ਵਿਸ਼ਵਾਮਿਤ੍ਰਨ ਸ੍ਰਿਸ਼ਟੀ' 1934 ਵਿਚ ਪ੍ਰਕਾਸ਼ਿਤ ਹੋਇਆ। ਕੰਨੜ ਨਾਵਲ-ਖੇਤਰ ਵਿਚ ਇਹ ਇਕ ਨਵਾਂ ਪ੍ਰਯੋਗ ਸੀ। ਪਰੰਤੂ ਇਸ ਨਾਵਲ ਨੇ ਜਾਂ ਉਨ੍ਹਾਂ ਦੇ ਦੂਸਰੇ ਨਾਵਲਾਂ ਨੇ ਆਲੋਚਕਾਂ ਦਾ ਖਾਸ ਧਿਆਨ ਨਹੀਂ ਖਿੱਚਿਆ।

ਕੰਨੜ ਭਾਸ਼ਾ ਵਿਚ ਪਹਿਲਾ ਨਾਵਲ ਕਿਹੜਾ ਹੈ? ਹੁਣੇ ਜਿਹੇ ਇਸ ਪ੍ਰਸ਼ਨ ਨੇ ਆਲੋਚਕਾਂ ਦਾ ਧਿਆਨ ਖਿੱਚਿਆ ਹੈ। ਲੱਗਭਗ 1805 ਵਿਚ ਰਚਿਤ 'ਕਲਾਵਤੀ ਪਰਿਣਯ' (ਲੇਖਕ : ਯਾਦਵ) 1821 ਵਿਚ ਰਚਿਤ 'ਸੌਗਾਂਧਿਕਾ ਪਰਿਣਯ' (ਲੇਖਕ : ਮੁਮੰਡੀ ਕ੍ਰਿਸ਼ਣਰਾਜ ਔਂਡੇਅਰ) 'ਮੁਦ੍ਰਾ ਮੰਜੂਸ਼' ਤੋਂ ਪਹਿਲਾਂ ਦੀਆਂ ਰਚਨਾਵਾਂ ਹਨ। ਡਾ. ਸ੍ਰੀਨਿਵਾਸ ਹਵਨੂਰ ਦੇ ਇਕ ਅਜੋਕੇ ਲੇਖ ਦੇ ਆਧਾਰ ਤੇ ਇਨ੍ਹਾਂ ਦੋਹਾਂ ਨੂੰ ਰੋਮਾਂਟਿਕ ਵਰਗ ਵਿਚ ਰਖਿਆ ਜਾ ਸਕਦਾ ਹੈ। ਕੇਂਪੁਨਾਰਾਇਣ ਦਾ 'ਮੁਦ੍ਰਾ ਮੰਜੂਸ਼' (1823) ਕੰਨੜ ਦਾ ਪਹਿਲਾ ਇਤਿਹਾਸਕ ਨਾਵਲ ਹੈ। 1842 ਤਕ ਬੰਯਨ ਦਾ

'ਪਿਲਗ੍ਰਿਮਜ਼ ਪ੍ਰੋਗਰੇਸ' 'ਯਾਂਤ੍ਰਿਕਨ ਸੰਚਾਰ' ਨਾਮ ਹੇਠ ਪ੍ਰਕਾਸ਼ਿਤ ਹੋਇਆ। 1857 ਵਿਚ ਐਸ. ਬੀ. ਕ੍ਰਿਸ਼ਨਸਵਾਮੀ ਅਯੰਗਾਰ ਨੇ ਡੇਨਿਅਲ ਡਫੋਨ ਦੇ 'ਰਾਬਿਨਸਨ ਕਰੂਸੋ' ਦਾ ਕੰਨੜ ਵਿਚ ਅਨੁਵਾਦ ਕੀਤਾ। ਤਦ ਤਕ ਕੰਨੜ ਦੇ ਨਾਵਲ-ਸਾਹਿਤ ਵਿਚ ਵਰਣੋਂਤਮਕਤਾ ਦੀ ਪੇਸ਼ਕਾਰੀ ਹੋ ਚੁੱਕੀ ਸੀ।

ਬੀ. ਵੇਂਕਟਾਚਾਰੀਆ ਨੇ 1895 ਵਿਚ ਬੰਕਿਮਚੰਦਰ ਦੇ 'ਦੁਰਗੇਸ਼ ਨੰਦਨੀ' ਦਾ ਕੰਨੜ ਵਿਚ ਅਨੁਵਾਦ ਕੀਤਾ। ਇਸ ਤੋਂ ਬਾਅਦ ਉਨ੍ਹਾਂ ਨੇ ਕੰਨੜ ਨੂੰ ਅਨੇਕ ਬੰਗਾਲੀ ਨਾਵਲ ਪ੍ਰਦਾਨ ਕੀਤੇ। ਵੇਂਕਟਾਚਾਰੀਆ ਦੇ ਅਨੁਵਾਦ ਲੋਕਪ੍ਰਿਯ ਹਨ। ਇੰਜ ਬੰਗਾਲੀ ਨਾਵਲਾਂ ਦਾ ਪ੍ਰਭਾਵ ਕੰਨੜ ਨਾਵਲ ਖੇਤਰ ਵਿਚ ਸ਼ੁਰੂ ਹੋਇਆ। ਵੇਂਕਟਾਚਾਰੀਆ ਨੇ 'ਦੁਰਗੇਸ਼ ਨੰਦਨੀ' ਦੀ ਭੂਮਿਕਾ ਅੰਗਰੇਜ਼ੀ ਵਿਚ ਲਿਖੀ ਅਤੇ ਇਸ ਵਿਚ ਉਨ੍ਹਾਂ ਨੇ 'ਨਾਵੇਲ' ਸ਼ਬਦ ਦੀ ਵਰਤੋਂ ਕਰ ਕੇ ਇਸ ਦੀ ਵਿਸਤਰਤ ਵਿਆਖਿਆ ਇਸ ਪ੍ਰਕਾਰ ਕੀਤੀ ਹੈ—"ਸਮਾਜ ਅਤੇ ਸਮਾਜ ਦੇ ਅੰਗ ਮਾਨਵ ਦੇ ਜੀਵਨ ਵਿਚ ਵਿਖਾਈ ਦੇਣ ਵਾਲੇ ਦੁਰਵਿਵਹਾਰ ਆਦਿ ਨੂੰ ਪ੍ਰਗਟ ਕਰ ਕੇ ਹਰ ਕਿਸੇ ਨੂੰ ਸਹੀ ਢੰਗ ਨਾਲ ਚਲਣ ਦਾ ਰਾਹ ਵਿਖਾਉਣਾ ਚਾਹੀਦੇ।"

ਗੁਲਵਾੜੀ ਵੇਂਕਟਰਾਇ ਦਾ 'ਇੰਦਰਾ ਬਾਇ' ਕੰਨੜ ਦਾ ਪਹਿਲਾ ਮੌਲਿਕ ਸਮਾਜਿਕ ਨਾਵਲ ਹੈ। ਇਸ ਦਾ ਦੂਜਾ ਨਾਮ 'ਸਦਵਰਮ ਵਿਜੇ' ਹੈ (ਇਸ ਨੂੰ ਤਤਕਾਲੀਨ ਜ਼ਿਲਾ ਅਧਿਕਾਰੀ ਕਾਚਮਨ ਨੇ ਅੰਗਰੇਜ਼ੀ ਵਿਚ ਉਲਥਾਇਆ) ਇਸ ਦੂਸਰੇ ਸਿਰਲੇਖ ਤੋਂ ਇਸ ਦਾ ਉਦੇਸ਼ ਸਪੱਸ਼ਟ ਹੁੰਦਾ ਹੈ। ਬੀ. ਵੇਂਕਟਾਚਾਰੀਆ ਨੇ 'ਨਾਵੇਲ' ਦੀ ਵਿਆਖਿਆ ਕਰਦਿਆਂ ਉਸ ਦੁਆਰਾ ਪਾਠਕਾਂ ਦੇ ਸੁਭਾਅ ਨੂੰ ਬਦਲਣ ਦੀ ਸ਼ਕਤੀ ਨੂੰ ਪ੍ਰਧਾਨਤਾ ਦਿਤੀ ਹੈ। ਇਸ ਨਾਵਲ ਵਿਚ ਵੀ ਉਹੀ ਉਦੇਸ਼ ਹੈ। ਸਮਕਾਲੀ ਸਮਾਜ ਦੇ ਮਠਾਂ ਅਤੇ ਸਮਾਜਿਕ ਰੂੜ੍ਹੀਆਂ ਦੀ ਇਥੇ ਤਿੱਖੀ ਆਲੋਚਨਾ ਹੋਈ ਹੈ। ਸੱਚਾਈ ਅਤੇ ਦਿਲ ਦੀ ਨਿਰਮਲਤਾ, ਇਨ੍ਹਾਂ ਦੋਹਾਂ ਦੀ ਸਾਧਨਾ ਹੀ ਸਾਡੇ ਲਈ ਇਸ ਲੋਕ ਵਿਚ ਅਤੇ ਪਰਲੋਕ ਵਿਚ ਲੋੜੀਂਦੀ ਹੈ। ਇਨ੍ਹਾਂ ਤੋਂ ਇਲਾਵਾ ਸਾਰੇ ਜਤਨ ਨਿਰਾਰਥਕ ਹਨ। ਲੇਖਕ ਨੇ ਆਪਣੇ ਇਸੇ ਦ੍ਰਿਸ਼ਟੀਕੋਣ ਨੂੰ ਸਪੱਸ਼ਟ ਕੀਤਾ ਹੈ। ਧਿਆਨਯੋਗ ਗੱਲ ਇਹ ਹੈ ਕਿ 1905 ਵਿਚ ਪ੍ਰਕਾਸ਼ਿਤ 'ਵਾਗਦੇਵੀ' (ਬੋਲਾਰ ਬਾਬੂਰਾਇ ਦੀ ਰਚਨਾ) ਵਿਚ ਇਸ ਕਿਸਮ ਦੀ ਉਪਦੇਸ਼ਕਤਾ ਨਹੀਂ ਹੈ, ਸਗੋਂ ਉਸ ਦੀ ਕਹਾਣੀ ਵਿਚ ਮਨੁੱਖ ਦੇ ਸੁਭਾਅ ਵਿਚ ਪ੍ਰੀਤ ਵਿਖਾਈ ਗਈ ਹੈ।

ਕੰਨੜ ਵਿਚ, ਨਾਵਲ ਸਾਹਿਤ ਇਕ ਰੂਪ-ਵਿਧੀ ਦੇ ਰੂਪ ਵਿਚ 191- ਵਿਚ ਪ੍ਰਕਾਸ਼ਿਤ ਐਮ. ਐਸ. ਪੁੱਟੰਣਾ ਦੇ 'ਮਾਡਿੱਦੁਣੋ ਮਹਰਾਇਆ' ਨਾਲ ਉਭਰਦਾ ਹੈ। ਉਂਜ ਤਾਂ ਲੇਖਕ ਅਜਿਹੇ ਪਾਤਰਾਂ ਦਾ ਨਿਰਮਾਣ ਕਰਦਾ ਹੈ ਜੋ ਦੂਜਿਆਂ ਲਈ ਆਦਰਸ਼ ਹੋਣ ਪਰ ਇਸ ਨਾਵਲ ਦੀ ਨਵੀਨਤਾ ਇਹ ਹੈ ਕਿ ਮਨੁੱਖ ਦੇ ਸੁਭਾਅ ਵਿਚ ਲਗਾਉ ਪੈਦਾ ਹੁੰਦਾ ਹੈ। ਇਥੇ ਵੀ ਅਦਭੁਤ ਘਟਨਾਵਾਂ ਲਈ ਥਾਂ ਹੈ। ਮਰ ਗਈ ਸਮਝੀ ਜਾਣ ਵਾਲੀ ਔਰਤ ਵੀ ਜੀਉਂਦੀ ਹੋ ਕੇ ਆ ਸਕਦੀ ਹੈ। ਜਾਦੂ ਟੂਣੇ ਲਈ ਵੀ ਥਾਂ ਹੈ। ਪਰੰਤੂ ਇਥੋਂ ਦੇ ਪਾਤਰਾਂ ਦੀ ਵਿਲੱਖਣਤਾ ਹੀ ਹੈਰਾਨੀਜਨਕ

ਹੈ। ਪਾਤਰਾਂ ਦਾ ਪਰਸਪਰ ਸੁਭਾਅ ਅਤੇ ਜੀਵਨ ਦੇ ਅਨੁਭਵ ਨਾਲ ਪਾਤਰਾਂ ਦੇ ਸੁਭਾਅ ਵਿਚ ਤਬਦੀਲੀ ਆਦਿ ਨੂੰ ਇਹ ਨਾਵਲ ਪੇਸ਼ ਕਰਦਾ ਹੈ। ਇਸ ਵਿਚ ਪੁੱਟੰਣਾ ਨੇ ਪ੍ਰਭਾਵਮਈ ਸ਼ੈਲੀ ਦੀ ਵਰਤੋਂ ਕੀਤੀ ਹੈ। 'ਮਾਡਿੱਦਦੁਣੋ ਮਹਰਾਯਾ' ਕੰਨੜ ਵਿਚ ਅਜਿਹਾ ਪਹਿਲਾ ਨਾਵਲ ਹੈ ਜਿਸ ਵਿਚ ਲੇਖਕ ਨੇ ਜਿਸ ਜਗਤ ਨੂੰ ਸਿਰਜਿਆ ਹੈ ਅਤੇ ਉਸ ਵਿਚ ਜਿਨ੍ਹਾਂ ਕਲਪਿਤ ਘਟਨਾਵਾਂ ਦਾ ਵਰਣਨ ਕੀਤਾ ਉਸ ਵਿਚ ਇਕ ਸਾਰਥਕ ਅਰਥ ਵਿਦਮਾਨ ਹੈ।

'ਸੁੱਬੰਣਾ' 1926 ਵਿਚ ਪ੍ਰਕਾਸ਼ਿਤ ਹੋਇਆ। ਇਸ ਨੂੰ ਨਾਵਲਿਟ ਕਿਹਾ ਜਾ ਸਕਦਾ ਹੈ। ਸ਼੍ਰੀਨਿਵਾਸ (ਡਾ. ਮਾਸਿਤ ਵੇਂਕਟੇਸ਼ ਅਯੰਗਾਰ) ਨੇ ਇਸ ਵਿਚ ਇਹ ਕਿਹਾ ਹੈ ਕਿ ਕਿਵੇਂ ਇਕ ਵਿਅਕਤੀ ਦਾ ਜੀਵਨ ਸੰਘਰਸ਼ ਵਿਚ ਫਸ ਕੇ ਹੌਲੀ ਹੌਲੀ ਪਰੌੜ ਅਵਸਥਾ ਤਕ ਪਹੁੰਚਦਾ ਹੈ। ਸੁੱਬੰਣਾ ਵਿਚ ਸੰਗੀਤਕਾਰ ਬਣਨ ਦੀ ਖ਼ਾਹਸ਼ ਹੈ। ਮਾਪਿਆਂ ਨਾਲ ਅਣਬਣ ਹੋ ਜਾਣ ਕਾਰਣ ਉਹ ਉਨ੍ਹਾਂ ਨੂੰ ਛੱਡ ਕੇ ਮੈਸੂਰ ਤੋਂ ਕਲਕੱਤੇ ਜਾ ਕੇ, ਪਤਨੀ ਅਤੇ ਬੱਚਿਆਂ ਤੋਂ ਵਿਛੜ ਕੇ, ਸੰਗੀਤ ਰਾਹੀਂ ਹੀ ਮਨ ਦੀ ਸ਼ਾਂਤੀ ਅਤੇ ਜੀਵਨ ਨਾਲ ਟੱਕਰ ਲੈਣ ਦੀ ਸਥਿਰਤਾ ਪ੍ਰਾਪਤ ਕਰਦਾ ਹੈ। ਇਹੀ ਇਸ ਨਾਵਲਿਟ ਦੀ ਸੰਖੇਪ ਕਹਾਣੀ ਹੈ। ਵਿਅਕਤਿਤਵ ਦਾ ਵਿਕਾਸ ਹੋ ਕੇ ਉਸ ਦਾ ਪਰਪੱਕ ਹੋਣਾ ਹੀ ਇਸ ਵਿਚਲੀ ਕਿਰਿਆ ਹੈ। ਇਸ ਨਾਵਲ ਵਿਚ ਨਾਟਕੀ ਘਟਨਾਵਾਂ ਨਹੀਂ ਹਨ। ਸੁੱਬੰਣਾ ਨੇ ਕੰਨੜ ਨਾਵਲ ਦੀ ਅੱਖ ਨੂੰ ਮਨੁੱਖ ਦੇ ਅੰਦਰੂਨੀ ਜਗਤ ਵਲ ਮੋੜਿਆ ਹੈ।

'ਵਿਨਾਇਕ' ਨੇ (ਵਿਨਾਇਕ ਕ੍ਰਿਸ਼ਣਗੋਕਾਕ) 1932 ਵਿਚ 'ਇੱਜੋੜ' ਨਾਮੀ 172 ਸਫ਼ਿਆਂ ਦਾ ਨਾਵਲ ਪ੍ਰਕਾਸ਼ਿਤ ਕੀਤਾ। ਕੋਮਲ ਅਤੇ ਦਿਆਲੂ ਕੁੜੀ ਦਾ ਉਜੱਡ ਅਤੇ ਮੂਰਖ ਪਤੀ ਦੇ ਹੱਥੋਂ ਮਰਨਾ ਹੀ ਇਸ ਦੀ ਕਹਾਣੀ ਹੈ। ਦੂਸਰੇ ਸਾਲ ਹੀ ਆਨੰਦਕਦ (ਬੇਟਗੇਰੀ ਕ੍ਰਿਸ਼ਣ ਸ਼ਰਮਾ) ਨੇ 'ਸੁਦਰਸ਼ਨ' ਨਾਮੀ ਨਾਵਲ ਲਿਖਿਆ। 'ਸੁਦਰਸ਼ਨ' ਇਕ ਸਮਾਜਿਕ ਨਾਵਲ ਕਿਹਾ ਜਾ ਸਕਦਾ ਹੈ। ਪਰੰਤੂ ਇਕ ਆਦਰਸ਼ ਵਿਅਕਤੀ ਨੂੰ ਪੇਸ਼ ਕਰਨਾ ਹੀ ਇਸ ਦਾ ਟੀਚਾ ਹੈ। ਇਹ ਗਾਂਧੀ ਯੁੱਗ ਦਾ ਪਹਿਲਾ ਨਾਵਲ ਹੈ। ਇਸ ਦਾ ਨਾਇਕ ਸਰਲ ਜੀਵਨ, ਖੁਲ੍ਹੇ ਵਿਚਾਰਾਂ ਅਤੇ ਧੀਰਜ ਦੀ ਮੂਰਤੀ ਹੈ। ਹੈਰਾਨੀ ਵਾਲੀ ਗੱਲ ਇਹ ਹੈ ਕਿ ਵਿਨਾਇਕ ਦੇ ਇੱਜੋੜ ਦਾ ਛੇਵਾਂ ਭਾਗ 25 ਸਾਲਾਂ ਬਾਅਦ 1953 ਵਿਚ ਪ੍ਰਕਾਸ਼ਿਤ ਹੋਇਆ ਇਕ ਦੂਸਰੇ ਆਦਰਸ਼ ਵਿਚ ਪੇਸ਼ ਹੋਇਆ ਹੈ। ਪਰੰਤੂ 'ਵਿਨਾਇਕ' ਦਾ ਨਰਹਰਿ ਅਨੇਕ ਪ੍ਰਭਾਵਾਂ ਵਿਚ ਫਸ ਕੇ ਜੀਵਨ ਦੇ ਉਤਾਰਾਂ-ਚੜ੍ਹਾਵਾਂ ਦਾ ਅਨੁਭਵ ਕਰ ਕੇ ਤਰਤੀਬ ਨਾਲ ਸਾਡੇ ਸਾਹਮਣੇ ਹੀ ਇਕ ਰੂਪ ਧਾਰਨ ਕਰਦਾ ਹੈ। 'ਕੁਵੇਂਪੂ' (ਡਾ. ਕੇ. ਬੀ. ਪੁੱਟਪ) ਦਾ 'ਕਾਨੂਰ ਸੁਬੱਮਾ ਹੇਗੱਡਤੀ' (1936) ਅਤੇ ਅ. ਨ. ਕ੍ਰਿ. (ਡਾ. ਅ. ਨ. ਕ੍ਰਿਸ਼ਣਰਾਵ) ਦੇ ਲਿਖੇ ਅਨੇਕ ਨਾਵਲ ਹਨ। ਇਨ੍ਹਾਂ ਨਾਵਲਕਾਰਾਂ ਨੇ ਜੀਵਨ ਦੇ ਜਿਸ ਰੂਪ ਨੂੰ ਵੇਖਿਆ ਉਸੇ ਨੂੰ ਪੇਸ਼ ਕਰਨ ਲਈ ਉਨ੍ਹਾਂ ਦੇ ਨਾਵਲ ਮਾਧਿਅਮ ਬਣੇ। ਇਹ ਸੱਚ ਹੈ ਕਿ ਹੌਲੀ ਹੌਲੀ ਜੀਵਨ ਦੀ ਜਟਿਲਤਾ ਅਤੇ ਕਠੋਰ ਸੱਚ ਦੇ ਧਰਾਤਲ ਉਤੇ ਅਵਿਕਸਤ ਗਗਨ-ਫੁੱਲਾਂ ਦਾ ਨਿਰਮਾਣ ਵੀ ਹੋਇਆ ਹੈ।

ਸ਼ਿਵਰਾਮ ਕਾਰੰਤ ਨੇ ਇਕ ਵਧੀਆ ਨਾਵਲ 'ਚੋਮਨਦੁਤੀ' 1933 ਵਿਚ ਪ੍ਰਕਾਸ਼ਿਤ ਕੀਤਾ (ਤਦ ਤਕ ਕਾਰੰਤ ਦੇ ਪੰਜ ਨਾਵਲ ਛਪ ਚੁੱਕੇ ਸਨ)। ਹਰਿਜਨਾਂ ਦੀ ਸਮੱਸਿਆ ਕੰਨੜ ਨਾਵਲਾਂ ਵਿਚ ਪਿਛਲੇਰੇ ਸਾਲਾਂ ਵਿਚ ਬਾਰ ਬਾਰ ਪੇਸ਼ ਹੋਈ ਹੈ। ਪਰੰਤੂ ਚਾਲ੍ਹੀ ਸਾਲ ਪਹਿਲਾਂ ਕਾਰੰਤ ਨੇ ਇਕ ਵਿਸ਼ੇਸ਼ ਵਾਤਾਵਰਣ ਦਾ ਨਿਰਮਾਣ ਕੀਤਾ ਸੀ। ਅਛੂਤਾਂ ਦਾ ਜੀਵਨ ਇਥੇ ਕਲਾਤਮਕ ਰੂਪ ਵਿਚ ਪੇਸ਼ ਹੋਇਆ ਹੈ। ਸੁਧਾਰ ਦੀ ਇੱਛਾ ਨਾਲੋਂ ਅੰਤਰਮਨ ਦਾ ਬੋਧ ਹੀ ਇਸ ਵਿਚ ਮੁੱਖ ਹੈ। ਇਸ ਪ੍ਰਕਾਰ ਗਰੀਬ ਅਤੇ ਉਸ ਨੂੰ ਕੁਚਲਣ ਲਈ ਤਿਆਰ ਚਹੁੰ ਪਾਸਿਆਂ ਦੇ ਲੋਕ ਉਨ੍ਹਾਂ ਦੀ ਦੁਨੀਆਂ ਨੂੰ ਪ੍ਰਗਟ ਕਰਨ ਲਈ ਉਨ੍ਹਾਂ ਨੇ ਕਲਪਣਾ ਦੇ ਸੈਂਕੜੇ ਦੀਵੇ ਜਗਾ ਦਿਤੇ ਹਨ। ਭਾਵਕਤਾ ਨੂੰ ਢਿੱਲ ਨਾ ਦੇਣ ਵਾਲੇ ਕਾਰੰਤ ਦਾ ਦ੍ਰਿਸ਼ਟੀਕੋਣ ਅੱਜ ਵੀ ਅਸਚਰਜ ਜਾਪਦਾ ਹੈ। ਅੱਜ ਵੀ ਕਾਰੰਤ ਕੰਨੜ ਨਾਵਲ ਖੇਤਰ ਦੇ ਮਹਾਨ ਲੇਖਕਾਂ ਵਿਚੋਂ ਇਕ ਹੈ।

'ਸ਼੍ਰੀਰੰਗ' ਦਾ 'ਵਿਸ਼ਵਾਮਿਤ੍ਰਨ ਸ੍ਰਿਸ਼ਟੀ' 1934 ਵਿਚ ਪ੍ਰਕਾਸ਼ਿਤ ਹੋਇਆ ਜਿਸ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਉਦੋਂ ਤਕ ਕੰਨੜ ਭਾਸ਼ਾ ਵਿਚ ਵਰਣਨਯੋਗ ਨਾਵਲ ਸਾਹਿਤ ਦਾ ਨਿਰਮਾਣ ਨਹੀਂ ਹੋਇਆ ਸੀ। ਧਰਮ ਉਪਦੇਸ਼ ਤੋਂ ਹਟ ਕੇ ਨਾਵਲ ਵਿਚ ਜੀਵਨ ਦੇ ਸੰਘਰਸ਼ 'ਚੋਂ ਉਭਰੇ ਪਾਤਰਾਂ ਦਾ ਨਿਰਮਾਣ ਹੋਣ ਲੱਗਾ ਸੀ। ਨਾਵਲ ਸਮਾਜ ਦੀ ਆਲੋਚਨਾ ਵੱਲ ਰੁਚਿਤ ਹੋਇਆ ਸੀ, ਨਵਾਂ ਆਦਰਸ਼ ਵਿਖਾਣ ਲੱਗਾ ਸੀ ਅਤੇ ਮਨੁੱਖ ਦੇ ਅੰਦਰੂਨੀ ਜਗਤ ਦੇ ਵਿਹਾਰ ਦੀ ਮਹੱਤਤਾ ਨੂੰ ਪਛਾਣਨ ਲੱਗਾ ਸੀ ਬੋਲਚਾਲ ਦੀ ਭਾਸ਼ਾ ਦੀ ਸਾਰਥਕ ਰੂਪ ਵਿਚ ਵਰਤੋਂ ਕਟਨ ਲੱਗਾ ਸੀ। ਐਮ. ਐਸ. ਪੁੱਟੰਣਾ ਅਤੇ ਸ਼੍ਰੀਨਿਵਾਸ ਨੇ ਨਾਵਲ ਦੀ ਭਾਸ਼ਾ ਨੂੰ ਤਿੱਖਾਪਨ, ਲਚਕ ਅਤੇ ਕੋਮਲਤਾ ਪ੍ਰਦਾਨ ਕੀਤੀ। ਪਰੰਤੂ ਉਦੋਂ ਤਕ ਛਪੇ ਨਾਵਲਾਂ ਦੀ ਗਿਣਤੀ ਬਹੁਤ ਘੱਟ ਸੀ (1945 ਤਕ ਲੱਗਭਗ 150 ਨਾਵਲ ਛਪੇ ਸਨ। ਫੇਰ ਲੋਕਪ੍ਰਿਯ ਨਾਵਲਕਾਰ ਅ. ਨ. ਕ੍ਰਿ. ਦੇ ਮੁੱਢਲੇ ਨਾਵਲ 'ਜੀਵਨ ਯਾਤ੍ਰੇ' ਅਤੇ 'ਉਦਯਰਾਗ' 1934 ਵਿਚ ਛਪੇ)। ਆਮ ਤੌਰ ਤੇ ਕੰਨੜ ਪਾਠਕਾਂ ਕੋਲ ਬੀ. ਵੇਂਕਟਾਚਾਰੀਆ ਅਤੇ ਗਲਗਨਾਥ ਦੇ ਸਾਹਸੀ ਨਾਇਕਾਂ ਦੀਆਂ ਰੋਮਾਂਚਕਾਰੀ ਰਚਨਾਵਾਂ ਵਿਖਾਈ ਦੇਂਦੀਆਂ ਸਨ। ਭਾਵ ਦੂਜੇ ਨਾਵਲਕਾਰਾਂ ਵਿਚੋਂ ਲੱਗਭਗ ਹਰੇਕ ਨੇ ਇਕ-ਇਕ ਨਾਵਲ ਲਿਖਿਆ।

ਇਸ ਸਥਿਤੀ ਵਿਚ ਸ਼੍ਰੀਰੰਗ ਦੇ 'ਵਿਸ਼ਵਾਮਿਤ੍ਰਨ ਸ੍ਰਿਸ਼ਟੀ' ਦੀ ਰਚਨਾ 1934 ਵਿਚ ਹੋਈ।

ਇਸ ਰਚਨਾ ਦਾ ਕੇਂਦਰੀ ਪਾਤਰ ਨਾਰਾਇਣ ਨਾਂ ਦਾ ਇਕ ਨੌਜਵਾਨ ਹੈ। ਉਹ ਘਰੋਂ ਭੱਜ ਦੌੜਦਾ ਹੈ ਕਿਉਂਕਿ ਘਰ ਵਾਲੇ ਉਸ ਦੀ ਮਰਜ਼ੀ ਦੇ ਵਿਰੁੱਧ ਉਸ ਦਾ ਵਿਆਹ ਕਰਨਾ ਚਾਹੁੰਦੇ ਹਨ। ਉਹ ਰੇਲ ਗੱਡੀ ਦੇ ਡੱਬੇ ਵਿਚ ਚੜ੍ਹਦਾ ਹੈ। ਇਥੋਂ ਉਸ ਦਾ ਸੰਪਰਕ ਵਿਸ਼ਾਲ ਜਗਤ ਨਾਲ ਸ਼ੁਰੂ ਹੁੰਦਾ ਹੈ। ਉਹ ਨੌਜਵਾਨ ਹੈ। ਕਾਲਜ ਵਿਚ ਪੜ੍ਹ ਚੁੱਕਾ ਹੈ ਅਤੇ ਬੁੱਧੀਜੀਵੀ ਹੈ। ਉਹ ਚਾਹੁੰਦਾ ਹੈ ਉਸ ਦੇ ਆਲੇ ਦੁਆਲੇ ਦਾ ਸਮਾਜ ਪ੍ਰਫੁੱਲਤ ਰਹੇ। ਆਪਣੇ ਵਿਆਹ ਦੇ ਸੁਆਲ ਤੋਂ ਜੋ ਬੇਚੈਨੀ ਹੁੰਦੀ ਹੈ ਉਹ ਗੱਡੀ ਵਿਚ, ਰਸਤੇ ਵਿਚ ਚਾਹ ਦੀ ਦੁਕਾਨ ਵਿਚ, ਪਿੰਡ ਦੇ

ਵਿਭਿੰਨ ਵਰਗਾਂ ਅਤੇ ਲੋਕਾਂ ਨਾਲ ਮਿਲਣ ਨਾਲ ਵਧਦੀ ਹੀ ਜਾਂਦੀ ਹੈ। ਜਨਤਾ ਦੀ ਮੂਰਖਤਾ ਉਤੇ ਉਸ ਨੂੰ ਤਰਸ ਆਉਂਦਾ ਹੈ, ਇਸ ਨੂੰ ਦੂਰ ਕਰਨ ਦੀ ਤਾਂਘ ਵਧਦੀ ਜਾਂਦੀ ਹੈ। ਕਾਲਜ ਵਿਚ ਪੜ੍ਹਿਆ-ਲਿਖਿਆ ਹੋਣ ਦੇ ਕਾਰਣ ਨਾਰਾਇਣ ਸੁਧਾਰ ਲਈ ਵਿਦਿਆ ਦਾ ਸਹਾਰਾ ਲੈਂਦਾ ਹੈ। ਪਿੰਡ ਦਾ ਕੁਲਕਰਣੀ ਜਨਤਾ ਵਿਚ ਮੂਰਖਤਾ ਵਧਾਉਂਦਾ ਹੈ ਅਤੇ ਇਸੇ ਤੋਂ ਆਪਣੀ ਰੋਟੀ ਚਲਾਉਂਦਾ ਹੈ। ਕੁਲਕਰਣੀ ਦੀ ਸਹਾਇਤਾ ਨਾਲ ਹੀ ਨਾਰਾਇਣ ਸਕੂਲ ਖੋਲ੍ਹਦਾ ਹੈ। ਜਿਸ ਮੂਰਖਤਾ ਦਾ ਵਿਰੋਧ ਕਰਨ ਲਈ ਨਾਰਾਇਣ ਨੇ ਕਮਰਕੱਸਾ ਕੀਤਾ ਸੀ ਉਹੀ ਮੂਰਖਤਾ ਉਸ ਨੂੰ ਮਹਾਂਪੁਰਖ ਦੇ ਆਸਣ ਉਤੇ ਬਿਠਾ ਦੇਂਦੀ ਹੈ। ਉਹ ਮੀਂਹ ਪਵਾਣ ਵਾਲਾ ਚਮਤਕਾਰੀ ਪੁਰਖ ਬਣ ਜਾਂਦਾ ਹੈ। ਅਖੀਰ ਸਕੂਲ ਵਿਚ ਪੜ੍ਹਾਉਂਦਿਆਂ ਹੀ ਨਾਰਾਇਣ ਦੀ ਮੌਤ ਹੋ ਜਾਂਦੀ ਹੈ।

ਸ੍ਰੀਰੰਗ ਦਾ ਨਾਵਲ ਜਿਸ ਸਮੇਂ ਛਪਿਆ ਉਸ ਸਮੇਂ ਉਹ ਸਮੇਂ ਤੋਂ ਕਿੰਨਾ ਅੱਗੇ ਸੀ, ਇਹ ਸਪੱਸ਼ਟ ਸੀ। ਇਸ ਗੱਲ ਨੇ ਕਈ ਸਾਲਾਂ ਤਕ ਆਲੋਚਕਾਂ ਦਾ ਧਿਆਨ ਆਪਣੇ ਵੱਲ ਨਹੀਂ ਸੀ ਖਿੱਚਿਆ। ਪਾਠਕ ਨਾਵਲ ਦੇ ਕੇਂਦਰੀ ਪਾਤਰ ਨਾਲ ਇਕ-ਮਿਕ ਹੋ ਜਾਂਦੇ ਸਨ। ਅਜਿਹੇ ਲੋਕਾਂ ਨੂੰ 'ਵਿਸ਼ਵਾਮਿਤ੍ਰਨ ਸ੍ਰਿਸ਼ਟੀ' ਪ੍ਰਭਾਵਿਤ ਨਾ ਕਰ ਸਕਿਆ। ਨਾਵਲ ਦੇ ਵਧੇਰੇ ਹਿੱਸੇ ਵਿਚ ਨਾਵਲਕਾਰ ਨਾਵਲ ਦੇ ਪਾਤਰਾਂ ਤੋਂ ਦੂਰ ਖਲੋ ਕੇ ਆਪਣੇ ਹੱਥ ਠੋਕਾ ਪਾਤਰਾਂ ਤੋਂ ਨਿਰਲੇਪ ਹੋ ਕੇ ਵੇਖ ਸਕਦਾ ਹੈ। ਆਖਰੀ ਹਿੱਸੇ ਤੋਂ ਇਲਾਵਾ ਸਾਰਾ ਨਾਵਲ ਵਿਅੰਗ ਭਰਪੂਰ ਹੈ। ਇਹ ਵਿਅੰਗ ਸਰਲ ਅਤੇ ਸਿੱਧਪੱਧਰਾ ਨਹੀਂ ਹੈ। ਨਾਰਾਇਣ ਸਮਝਦਾਰ ਹੈ। ਆਦਰਸ਼ ਨਾਲ ਚੰਬੜਿਆ ਹੋਇਆ ਹੈ। ਪਰ ਉਸ ਦੀ ਵਿਚਾਰ-ਸ਼ਕਤੀ ਵਿਚ ਨਾ ਤਾਂ ਯਥਾਰਥ ਦਾ ਬੋਧ ਹੈ ਅਤੇ ਨਾ ਹੀ ਅਨੁਭਵ ਦੀ ਡੂੰਘਾਈ। ਫਲਾਣੇ ਪਿੰਡ ਜਾਣਾ ਚਾਹੀਦਾ ਏ ਜਾਂ ਨਹੀਂ, ਫੈਸਲਾ ਕੀਤੇ ਬਿਨਾਂ ਹੀ ਉਹ ਗੱਡੀ ਉਤੇ ਚੜ੍ਹ ਜਾਂਦਾ ਹੈ ਇਸ ਤੋਂ ਉਸ ਦੇ ਜੀਵਨ ਦਾ ਸੰਕੇਤ ਮਿਲਦਾ ਹੈ। ਉਸ ਨੂੰ ਜਾਣ ਦੀ ਤਾਂਘ ਹੈ ਪਰ ਨਿਸ਼ਚਾ ਨਹੀਂ ਕਿ ਉਸ ਨੇ ਜਾਣਾ ਕਿਥੇ ਹੈ। ਤੀਸਰੇ ਦਰਜੇ ਵਿਚ ਉਸ ਦਾ ਸਫ਼ਰ ਸ਼ੁਰੂ ਹੁੰਦਾ ਹੈ। ਸਾਰੇ ਸਫ਼ਰ ਵਿਚ ਉਸ ਨੂੰ ਸੁਧਾਰਨ ਦੀ ਤਾਂਘ ਰੱਖਣ ਵਾਲਿਆਂ ਅਤੇ ਉਸ ਦੇ ਵਿਚ ਡੂੰਘੀ ਵਿੱਥ ਹੈ। ਪਰ ਇਹ ਸਪੱਸ਼ਟ ਹੈ ਕਿ ਇਸ ਦੀ ਜਾਣਕਾਰੀ ਨਾਰਾਇਣ ਨੂੰ ਨਹੀਂ ਹੈ। ਇਸ ਰਚਨਾ ਵਿਚ ਦੋ ਪ੍ਰਕਾਰ ਦੇ ਵਿਅੰਗ ਹੋਣ ਨਾਲ ਇਕ ਵਿਸ਼ੇਸ਼ ਕਿਸਮ ਦੀ ਜਟਿਲਤਾ ਦੀ ਸਿਰਜਣਾ ਹੋ ਜਾਂਦੀ ਹੈ। ਇਕ ਵਿਅੰਗ ਇਹ ਹੈ ਕਿ ਆਪਣੇ ਆਲੇ-ਦੁਆਲੇ ਦੀ ਦੁਨੀਆਂ ਨੂੰ ਨਾਰਾਇਣ ਨਹੀਂ ਸਮਝਦਾ ਅਤੇ ਉਹਦੇ ਅਤੇ ਸਮਾਜ ਵਿਚ ਇਕ ਵਿੱਥ ਹੈ। ਦੂਜਾ ਵਿਅੰਗ ਇਹ ਹੈ ਕਿ ਉਸ ਨੂੰ ਆਪਣੇ ਅਨੁਭਵ ਦੇ ਅਭਾਵ ਦਾ ਅਹਿਸਾਸ ਨਹੀਂ ਹੈ। ਆਲੇ-ਦੁਆਲੇ ਦੀ ਮੂਰਖਤਾ ਵੇਖ ਕੇ ਨਾਰਾਇਣ ਨੂੰ ਬੜਾ ਤਰਸ ਆਉਂਦਾ ਹੈ। ਨਾਰਾਇਣ ਨੂੰ ਉਸ ਜਨਤਾ ਨਾਲ ਬਹੁਤ ਨਫ਼ਰਤ ਪੈਦਾ ਹੋਈ। "...ਹਾਇ! ਕਿੰਜ ਇਨ੍ਹਾਂ ਲੋਕਾਂ ਦਾ ਸੁਧਾਰ ਕੀਤਾ ਜਾਵੇ।" ਤਦ ਨਾਰਾਇਣ ਨੂੰ ਸਮਝ ਆਈ ਕਿ ਇਨ੍ਹਾਂ ਨੂੰ ਵਿਦਿਅਤ ਕਰਨਾ ਚਾਹੀਦੈ...ਇਨ੍ਹਾਂ ਨੂੰ ਤਾਂ ਸਿੱਖਿਆ ਦੀ ਲੋੜ ਹੈ। ਪਰ

ਉਸ ਨੂੰ ਇਹ ਗੱਲ ਸਮਝ ਨਹੀਂ ਆਉਂਦੀ ਹੈ ਕਿ ਉਸ ਨੂੰ ਆਪ ਵੀ ਜੀਵਨ ਦੇ ਬਾਰੇ ਸਿੱਖਿਆ ਦੀ ਲੋੜ ਹੈ।

ਇਸ ਨਾਵਲ ਵਿਚ ਸ੍ਰੀਰੰਗ ਨੇ ਕੰਨੜ ਵਿਚ ਪਹਿਲੀ ਵਾਰ ਮਨੋਵਿਗਿਆਨਕ ਸ਼ੈਲੀ ਨੂੰ ਅਪਣਾਇਆ ਹੈ। (ਸ਼ਾਇਦ ਦੂਸਰੀ ਵਾਰ ਇਸ ਦੀ ਵਰਤੋਂ ਤ. ਰਾ. ਸੁ. ਦੇ 'ਬਿਡੁਗਡੇਯ ਬੇਡਿ' ਵਿਚ ਹੋਈ।) ਸ੍ਰੀਰੰਗ ਕੁਝ ਸਮਾਂ ਇੰਗਲੈਂਡ ਵਿਚ ਰਹੇ ਸਨ। ਇਸ ਲਈ ਉਨ੍ਹਾਂ ਦੀਆਂ ਰਚਨਾਵਾਂ ਉਤੇ ਅੰਗਰੇਜ਼ੀ ਸਾਹਿਤ ਦਾ ਪ੍ਰਭਾਵ ਲੱਭਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਮਨੋਵਿਗਿਆਨਕ ਤਕਨੀਕ ਦੀ ਵਰਤੋਂ ਕਰਨ ਵਾਲੇ ਸ੍ਰੀਰੰਗ ਨੂੰ ਸਮਝਣਾ ਲਾਜ਼ਮੀ ਹੈ। ਨਾਰਾਇਣ ਦੇ ਆਲੇ-ਦੁਆਲੇ ਦੇ ਸੰਸਾਰ ਨੂੰ ਉਹ ਉਸੇ ਦੀਆਂ ਨਜ਼ਰਾਂ ਨਾਲ ਵੇਖਦੇ ਹਨ। ਉਸ ਦੇ ਮਨ ਵਿਚਲੇ ਵਿਚਾਰ ਸ਼ੀਸ਼ੇ ਵਿਚ ਦਿੱਸਣ ਵਾਂਗ ਸਾਫ਼ ਦਿਖਾਈ ਦੇਂਦੇ ਹਨ। ਪਰੰਤੂ ਜੇਮਜ਼ ਡਾਇਸ ਵਿਚ ਜੋ ਵਿਅੰਗ ਨਹੀਂ ਹੈ ਉਹ ਇਥੇ ਵਿਖਾਈ ਦੇਂਦਾ ਹੈ। ਇਥੇ ਨਾਇਕ ਦੇ ਮਨ ਦੀਆਂ ਪਰਤਾਂ ਅੱਡ ਅੱਡ ਕਰਕੇ ਵੇਖਣ ਦਾ ਜਤਨ ਨਹੀਂ ਕੀਤਾ ਗਿਆ ਹੈ।

ਇਸ ਨਾਵਲ ਵਿਚ ਭਾਸ਼ਾ ਦੀ ਵਰਤੋਂ ਵੀ ਇਕ ਵਿਸ਼ੇਸ਼ਤਾ ਹੈ। ਵਿਭਿੰਨ ਪਾਤਰਾਂ ਦੇ ਸਮਾਜਿਕ ਵਰਗ ਦੇ ਅਨੁਕੂਲ ਹੀ ਨਹੀਂ ਸਗੋਂ ਉਨ੍ਹਾਂ ਦੀ ਮਾਨਸਿਕ ਪੱਧਰ ਦੇ ਅਨੁਕੂਲ ਭਾਸ਼ਾ ਦੀ ਵਰਤੋਂ ਵਾਰਤਾਲਾਪ ਵਿਚ ਵਰਤੀ ਗਈ ਹੈ। ਇਸ ਨਾਲ ਨਾ ਕੇਵਲ ਆਸਾਨੀ ਨਾਲ ਪਛਾਣਨਯੋਗ ਵਰਗ ਅਤੇ ਭਾਸ਼ਾ-ਭੇਦ ਕਿਸੇ ਵੀ ਸਾਧਾਰਣ ਲੇਖਕ ਦੁਆਰਾ ਵਰਤੇ ਜਾਣ ਵਾਲੇ ਚਿੰਨ੍ਹ ਦਿਖਾਈ ਦੇਂਦੇ ਹਨ ਸਗੋਂ ਉਨ੍ਹਾਂ ਦੇ ਦ੍ਰਿਸ਼ਟੀਕੋਣ ਦੇ ਅੰਤਰ ਨੂੰ ਪ੍ਰਗਟ ਕਰਨ ਵਾਲੇ ਸੰਕੇਤ ਵੀ ਦਿਖਾਈ ਦੇ ਸਕਦੇ ਹਨ।

ਇੰਜ ਇਕ ਵਿਲੱਖਣ ਰਚਨਾ ਨਾਲ ਨਾਵਲ ਖੇਤਰ ਵਿਚ ਪ੍ਰਵੇਸ਼ ਕਰਨ ਵਾਲੇ ਸ੍ਰੀਰੰਗ ਇਕ ਨਾਵਲ ਤੋਂ ਬਾਅਦ ਦੂਜੇ ਨਾਵਲ ਵਿਚ ਆਪਣੀ ਸਾਧਨਾ ਦੇ ਨਵੇਂ ਪੱਖ ਪੇਸ਼ ਕਰ ਰਹੇ ਹਨ। ਪਿਛਲੇ ਚਾਲ੍ਹੀ ਸਾਲਾਂ ਵਿਚ ਕੰਨੜ ਨਾਵਲ ਸਾਹਿਤ ਨਾ ਕੇਵਲ ਅਮੀਰ ਹੋਇਆ ਹੈ ਸਗੋਂ ਪ੍ਰਫੁਲਤ ਵੀ ਹੁੰਦਾ ਜਾ ਰਿਹਾ ਹੈ। 1945 ਤਕ ਸ਼ਿਵਰਾਮ ਕਾਰੰਤ, ਅ. ਨ. ਕ੍ਰਿਸ਼ਣਰਾਇ ਨੇ ਵਿਲੱਖਣ ਰਚਨਾਵਾਂ ਭੇਟ ਕੀਤੀਆਂ ਹਨ। ਉਸ ਤੋਂ ਬਾਅਦ ਸ਼ਿਵਰਾਮ ਕਾਰੰਤ ਨੇ ਇਕ ਵਿਸ਼ੇਸ਼ ਕਿਸਮ ਦੀ ਹੀ ਸਾਧਨਾ ਕੀਤੀ ਹੈ। ਉਨ੍ਹਾਂ ਨੇ ਸੁਲਝੇ ਅਨੁਭਵ, ਜੀਵਨ ਲਈ ਸ਼ਰਧਾ ਨੂੰ 'ਮਰਲਿ ਮਣਿੰਗੇ' ਤੋਂ 'ਮੂਕਜਿੱਯ ਕਨਸੁਗਲੂ' ਤਕ ਕਥਾਵਸਤੂ ਅਤੇ ਸੂਖਮ ਦ੍ਰਿਸ਼ਟੀਕੋਣ ਨਾਲ ਭਰਪੂਰ ਸਫਲ ਤਕਨੀਕ ਵਾਲੇ ਅਨੇਕ ਨਾਵਲ ਪ੍ਰਦਾਨ ਕੀਤੇ ਹਨ। ਕੰਨੜ ਨਾਵਲ ਦੇ ਖੇਤਰ ਵਿਚ ਕਈ ਵਾਰ ਵਾਦ-ਵਿਵਾਦ ਪੈਦਾ ਹੋਣ ਤੇ ਵੀ ਕਿਸੇ ਆਲੋਚਕ ਦੁਆਰਾ ਹਊ-ਪਰ੍ਹੇ ਨਾ ਕੀਤੇ ਜਾ ਸਕਣ ਵਾਲੇ ਨਾਵਲ ਉਨ੍ਹਾਂ ਨੇ ਪ੍ਰਦਾਨ ਕੀਤੇ ਹਨ। ਉਨ੍ਹਾਂ ਨੇ ਆਪਣੇ ਦ੍ਰਿਸ਼ਟੀਕੋਣ ਨੂੰ ਇਨ੍ਹਾਂ ਸ਼ਬਦਾਂ ਵਿਚ ਬਿਆਨ ਕੀਤਾ ਹੈ :

"ਇਹ ਸੱਚ ਹੈ ਕਿ ਅੱਜ ਕਲ੍ਹ ਸਾਹਿਤ ਵਿਚ ਅਨੇਕ ਵਾਦ ਚਲ ਪਏ ਹਨ। ਇਹ ਸਜੀਵ ਸਾਹਿਤ ਦਾ ਇਕ ਗੁਣ ਹੈ, ਪਰੰਤੂ ਤਕਨੀਕ ਸ਼ੈਲੀ ਹੋਰ ਕਿਸਮ ਦਾ ਮਹੱਤਵ ਉਨ੍ਹਾਂ ਦੇ ਕਾਰਜ ਉਤੇ ਨਿਰਭਰ ਹੁੰਦਾ ਹੈ। ਉਸ ਦੀ ਮਹੱਤਤਾ ਇਸ

ਵਿਚ ਹੈ ਕਿ ਸਾਹਿਤਕਾਰ ਆਪਣੀ ਕਲਪਨਾ, ਭਾਵਨਾ ਅਤੇ ਉਦੇਸ਼ਾਂ ਦਾ ਪਾਠਕਾਂ ਦੇ ਦਿਲ ਉਤੇ ਅਜਿਹਾ ਪ੍ਰਭਾਵ ਪਾਵੇ ਕਿ ਉਨ੍ਹਾਂ ਉਤੇ ਇਨ੍ਹਾਂ ਦੀ ਅਮਿਟ ਛਾਪ ਲਗ ਜਾਵੇ।''

ਆਨੰਦ ਕੰਦ ਅਤੇ ਵਿਨਾਇਕ ਨਾਲ ਜੋ ਪਰੰਪਰਾ ਸ਼ੁਰੂ ਹੋਈ (ਕਹਾਣੀ ਦੇ ਖੇਤਰ ਵਿਚ ਇਹ ਸ੍ਰੀਨਿਵਾਸ ਦੀ ਪਰੰਪਰਾ ਨਾਲ ਜੁੜੀ ਹੋਈ ਹੈ) ਉਹੀ ਕੰਨੜ ਵਿਚ ਚਲਦੀ ਆ ਰਹੀ ਹੈ। ਉਸ ਵਿਚ ਆਦਰਸ਼ ਪਿਆਰ ਹੈ, ਜੀਵਨ ਨੂੰ ਆਤਮਾ ਦੀ ਭੱਠੀ ਸਮਝਿਆ ਜਾਂਦਾ ਹੈ, ਤਿਆਗ ਅਤੇ ਮਨ ਦੀ ਸਥਿਰਤਾ ਨੂੰ ਮਾਣ ਮਿਲਿਆ ਹੈ। ਅਨੇਕ ਨਾਵਲਕਾਰ ਇਸੇ ਪਰੰਪਰਾ ਦੇ ਹਨ। ਹੈਰਾਨੀ ਵਾਲੀ ਗੱਲ ਇਹ ਹੈ ਕਿ 1945 ਤੋਂ ਸ਼ੁਰੂ ਹੋ ਕੇ ਲੱਗਭਗ ਦਸਾਂ ਸਾਲਾਂ ਤਕ ਪ੍ਰਗਤੀਸ਼ੀਲ ਲਹਿਰ ਚਲੀ ਜਿਸ ਦੇ ਪ੍ਰਮੁੱਖ ਸੰਚਾਲਕ ਅ. ਨ. ਕ੍ਰਿ. ਹਨ। ਉਨ੍ਹਾਂ ਦੀ ਪਹਿਲੀ ਵਿਸ਼ੇਸ਼ ਰਚਨਾ ''ਸੰਧਿਆਰਾਗ'' ਇਸੇ ਪਰੰਪਰਾ ਦੀ ਰਚਨਾ ਹੈ। ਪ੍ਰਗਤੀਸ਼ੀਲ ਲਹਿਰ ਨੂੰ ਸਰਬ ਭਾਰਤੀ ਸ੍ਵਰੂਪ ਪ੍ਰਾਪਤ ਸੀ। ਪ੍ਰਗਤੀਸ਼ੀਲ ਲੇਖਕਾਂ ਨੇ ਇਸ ਗੱਲ ਉਤੇ ਜ਼ੋਰ ਦਿਤਾ ਕਿ ਸਾਹਿਤ ਵਿਚ ਸਮਾਜ ਦੀ ਗੰਦਗੀ ਅਤੇ ਬੁਰਾਈਆਂ ਨੂੰ ਪੇਸ਼ ਕਰ ਕੇ ਇਨ੍ਹਾਂ ਦਾ ਖੰਡਨ ਕਰਨ ਦੀ ਇਕ ਪ੍ਰਬਲ ਸ਼ਕਤੀ ਹੋਣੀ ਚਾਹੀਦੀ ਹੈ। ਇਸੇ ਦੌਰਾਨ ਅ. ਨ. ਕ੍ਰਿ. ਤੋਂ ਇਲਾਵਾ ਤ. ਰਾ. ਸੁ. (ਤ. ਰਾ. ਸੁੱਬਰਾਵ), ਬਸਵਰਾਜ ਕੱਟੀਮਨੀ ਆਦਿ ਪ੍ਰਸਿੱਧ ਲੇਖਕਾਂ ਨੇ ਨਾਵਲ ਲਿਖੇ। ਸੱਚਾਈ ਇਹ ਹੈ ਕਿ ਇਸ ਵਰਗ ਦੇ ਲੇਖਕਾਂ ਵਿਚ ਕਲਾ ਪਛੜ ਗਈ ਸੀ, ਵੇਗ ਅਤੇ ਪ੍ਰਚਾਰ ਪ੍ਰਧਾਨ ਸੀ। ਪਰੰਤੂ 'ਬਿਡੁਗਡੇਯ ਬੇਡਿ', 'ਜਵਾਲਾਮੁਖੀ' ਆਦਿ ਸ਼ਕਤੀਸ਼ਾਲੀ ਨਾਵਲਾਂ ਵਿਚ ਕਥਾਵਸਤੂ ਦਾ ਵਿਸਤਾਰ ਹੋਇਆ ਹੈ। ਬੇਲੋੜਾ ਸੰਕੋਚ ਤਿਆਗ ਦਿਤਾ ਗਿਆ ਹੈ। ਇਸ ਤੋਂ ਇਲਾਵਾ ਇਹ ਵੀ ਸੱਚ ਹੈ ਕਿ ਇਸ ਨਾਲ ਪਾਠਕਾਂ ਦੀ ਗਿਣਤੀ ਵਿਚ ਵੀ ਵਾਧਾ ਹੋਇਆ।

ਪਿਛਲੇ ਪੰਝੀ ਸਾਲਾਂ ਵਿਚ 'ਨਵਯ-ਪੰਥ' ਨੇ ਕੰਨੜ ਵਿਚ ਚੋਖਾ ਪ੍ਰਭਾਵ ਗ੍ਰਹਿਣ ਕੀਤਾ ਹੈ। ਹੈਰਾਨੀ ਵਾਲੀ ਗੱਲ ਇਹ ਹੈ ਕਿ ਨਵਯ-ਪੰਥ ਵਾਲਾ (ਕਵਿਤਾ ਨੂੰ ਛੱਡ ਕੇ) ਸਾਹਿਤ ਬਹੁਤ ਘੱਟ ਹੈ। ਪਰੰਤੂ ਸਾਹਿਤ ਦੇ ਬਾਰੇ ਸੂਖਮ ਅਤੇ ਕਈ ਵਾਰ ਕਠੋਰ ਅਤੇ ਵਿਸਤਰਤ ਆਲੋਚਨਾ ਅਤੇ ਵਿਵੇਚਨਾ ਹੋਣ ਤੇ ਕਾਰਣ ਇਹ ਵਾਦ ਚੋਖਾ ਪ੍ਰਭਾਵਸ਼ਾਲੀ ਬਣਿਆ ਹੈ। ਇਹ ਸੱਚ ਹੈ ਕਿ ਇਹ ਇਕ ਪੱਖੋਂ ਸਰਬ ਭਾਰਤੀ ਬੌਧਿਕ ਲਹਿਰ ਦਾ ਸ੍ਵਰੂਪ ਹੈ। ਬਿਦੇਸ਼ਾਂ ਨੂੰ ਜਾਣ ਵਾਲੇ ਨੌਜਵਾਨਾਂ ਦੀ ਗਿਣਤੀ ਵਿਚ ਵਾਧਾ ਹੋਣ, ਵਿਸ਼ਵ-ਵਿਦਿਆਲਿਆਂ ਵਿਚ ਅੰਗਰੇਜ਼ੀ ਸਾਹਿਤ ਦੇ ਅਧਿਅਨ ਅਤੇ ਅਧਿਆਪਨ ਵਿਚ ਵਿਸਤਾਰ ਹੋਣ ਅਤੇ ਸਾਹਿਤ ਨੂੰ ਉਚਿਤ ਦਰਜਾ ਮਿਲਣ ਕਰਕੇ ਕਿਤਾਬਾਂ ਅਤੇ ਰਸਾਲਿਆਂ ਦੀ ਗਿਣਤੀ ਵਧੀ ਜਿਸ ਨਾਲ ਇਸ ਲਹਿਰ ਨੂੰ ਉਤੇਜਨਾ ਮਿਲੀ। ਇਹ ਸਮੁੱਚੇ ਭਾਰਤ ਉਤੇ ਪੈਣ ਵਾਲਾ ਪ੍ਰਭਾਵ ਹੈ। ਇਸ ਨਾਲ ਕਾਫਕਾ, ਕਾਮੂ, ਬ੍ਰੈਖ਼ਤ, ਅਏਨੇਸਕੋ, ਬਰੂਹ, ਸਾਤਰੇ ਆਦਿ ਪੱਛਮੀ ਸਾਹਿਤਕਾਰਾਂ ਦਾ ਪ੍ਰਭਾਵ ਸਮੁੱਚੇ ਭਾਰਤ ਉਤੇ ਪਿਆ। ਜੇ ਕੰਨੜ ਦੇ ਬਾਰੇ ਹੀ ਕਹਿਣਾ ਹੋਵੇ ਤਾਂ ਨਾਵਲਕਾਰ ਨੂੰ ਕਿਸੇ ਵੀ ਸਿਧਾਂਤ ਨੂੰ ਪੂਰੀ ਤਰ੍ਹਾਂ ਸਵੀਕਾਰ ਨਾ ਕਰਕੇ ਜੀਵਨ ਦੇ

ਅਨੁਭਵ ਦਾ ਵਸਤੂਪਰਕ ਦ੍ਰਿਸ਼ਟੀ ਤੋਂ ਵਿਸ਼ਲੇਸ਼ਣ ਕਰਨਾ ਚਾਹੀਦਾ ਹੈ। ਅਨੁਭਵ ਨੂੰ ਜਾਂ ਵਿਅਕਤਿਤਵ ਨੂੰ ਨਾ ਭੁਲਾ ਕੇ ਤਿਆਰ ਕੀਤੇ ਗਏ ਕਿਸੇ ਸਾਂਚੇ ਨੂੰ ਸਵੀਕਾਰ ਨਾ ਕਰ ਕੇ ਸਾਹਿਤ ਸਿਰਜਣਾ ਕਰਨੀ ਚਾਹੀਦੀ ਹੈ। ਨਿਰਲੇਪ ਅਤੇ ਵਸਤੂਪਰਕ ਹੋ ਕੇ ਆਪਣੇ ਅਨੁਭਵ ਨੂੰ ਬਿਆਨ ਕਰਨ ਲਈ ਜਤਨਸ਼ੀਲ ਹੋਣ ਨਾਲ ਭਾਸ਼ਾ ਵਿਚ ਇਕ ਵਿਸ਼ੇਸ਼ ਕਿਸਮ ਦੀ ਲਚਕ ਆ ਜਾਂਦੀ ਹੈ। ਭਾਸ਼ਾ ਦੀ ਵਰਤੋਂ ਕਰਨ ਲੱਗਿਆਂ ਉਸ ਦੇ ਨਾਲ ਸੰਘਰਸ਼ ਕਰਨਾ ਪੈਂਦਾ ਹੈ। ਰਚਨਾ ਦੀ ਲੋੜ ਦੇ ਅਨੁਸਾਰ ਇਸ ਨੂੰ ਰਖਣਾ ਪੈਂਦਾ ਹੈ, ਬਦਲਣਾ ਪੈਂਦਾ ਹੈ। ਇਹ ਨਵ-ਵਾਦ ਵਾਲਿਆਂ ਦੀ ਵਿਚਾਰਧਾਰਾ ਦਾ ਆਧਾਰ ਹੈ।

ਕਿਸੇ ਵੀ ਵਾਦ ਨਾਲ ਆਪਣੇ ਆਪ ਨੂੰ ਨਾ ਬੰਨ੍ਹ ਕੇ ਸੁਤੰਤਰ ਰਾਹ ਉਤੇ ਚਲਣ ਵਾਲੇ ਅਨੇਕ ਨਾਵਲਕਾਰ ਹਨ। ਕਾਰੰਤ ਦੇ ਨਾਮ ਦਾ ਵਰਣਨ ਪਹਿਲਾਂ ਹੀ ਕੀਤਾ ਜਾ ਚੁੱਕਾ ਹੈ। 'ਗ੍ਰਾਮਾਇਣ' ਦੇ ਲੇਖਕ ਰਾਵਬਹਾਦੁਰ, 'ਮਨੇਅੱਲੀ ਮਦੁਮਗਲ' ਦੇ ਕਰਤਾ ਕੁਵੇਂਪੂ ਵੀ ਇਸੇ ਵਿਚ ਆਉਂਦੇ ਹਨ। ਸ਼ੰਕਰ ਮੋਕਾਸ਼ੀ 'ਪੁਣੇਕਰ' ਨੇ ਆਪਣੇ ਨਾਵਲ 'ਗੰਗੱਵਾ ਗੰਗਾਮਾਈ' ਨੂੰ ਨਵਸ਼ੈਲੀ ਦਾ ਨਹੀਂ ਕਿਹਾ ਪਰ ਕੁਝ ਆਲੋਚਕਾਂ ਨੇ ਇਸ ਵਿਚ ਨਵ-ਨਾਵਲ ਦੇ ਗੁਣ ਵੇਖੇ ਹਨ। ਅਜੋਕੇ ਸਾਲਾਂ ਵਿਚ ਪ੍ਰਸਿੱਧ ਹੋਏ ਡਾ. ਭੈਰੱਪਾ ਨੇ 'ਵੰਸ਼ਵਰਿਸ਼', 'ਨਾਇਨੇਰਲੂ', 'ਗ੍ਰਹਿਭੰਗ' ਆਦਿ ਨਾਵਲਾਂ ਵਿਚ ਕਾਰੰਤ ਵਾਂਗ ਡੂੰਘੇ ਅਨੁਭਵ ਦੇ ਆਧਾਰ ਉਤੇ ਰਚਨਾਵਾਂ ਦੀ ਸਿਰਜਣਾ ਕੀਤੀ ਹੈ। ਸ਼੍ਰੀਰੰਗ ਦਾ ਨਾਮ ਇਸੇ ਤਰ੍ਹਾਂ ਕਿਸੇ ਵਾਦ ਵਿਚ ਪਏ ਬਿਨਾਂ ਲਿਖਣ ਵਾਲਿਆਂ ਵਿਚ ਵਰਣਨਯੋਗ ਹੈ।

ਜੇ ਇਹ ਕਿਹਾ ਜਾਵੇ ਕਿ ਸ਼੍ਰੀਰੰਗ ਦਾ ਹਰੇਕ ਨਾਵਲ ਇਕ ਪ੍ਰਯੋਗ ਹੈ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਪ੍ਰਯੋਗ ਵੱਲ ਉਨ੍ਹਾਂ ਦਾ ਖਾਸ ਧਿਆਨ ਹੈ। ਇਹ ਸਪੱਸ਼ਟ ਰੂਪ ਵਿਚ ਕਹਿਣਾ ਪਵੇਗਾ ਕਿ 'ਵਿਸ਼ਵਾਮਿਤ੍ਰਨ ਸ੍ਰਿਸ਼ਟੀ' ਵਾਂਗ ਸ਼੍ਰੀਰੰਗ ਦੇ ਨਾਵਲ ਬਿਲਕੁਲ ਨਵੇਂ ਪ੍ਰਯੋਗ ਹਨ ਅਤੇ ਸਫ਼ਲ ਵੀ ਹਨ। ਅ. ਨ. ਕ੍ਰਿ. ਦੇ ਲੋਕਪ੍ਰਿਯ ਹੋਣ ਦਾ ਕਾਰਣ ਇਹ ਸੀ ਕਿ ਉਨ੍ਹਾਂ ਨੇ ਮੱਧਵਰਗ ਦੇ ਪਰਿਵਾਰਕ ਜੀਵਨ ਦੇ ਰੀਤੀ-ਰਿਵਾਜਾਂ ਨੂੰ ਆਦਰਸ਼-ਮੁਖਤਾ ਨੂੰ ਆਪਣੇ ਨਾਵਲਾਂ ਵਿਚ ਪੇਸ਼ ਕੀਤਾ। ਸ਼੍ਰੀਰੰਗ ਵਿਚ ਬੌਧਿਕ ਅੰਸ਼ ਪ੍ਰਧਾਨ ਹੈ। ਸਸਤਾਪਨ ਜਾਂ ਭਾਵੁਕਤਾ ਇਨ੍ਹਾਂ ਨੂੰ ਪਸੰਦ ਨਹੀਂ। (ਇਸੇ ਲਈ ਇਹ ਆਲੋਚਨਾ ਕੀਤੀ ਜਾਂਦੀ ਹੈ ਕਿ ਉਹ ਇਕ ਨਾਵਲਕਾਰ ਅਤੇ ਨਾਟਕਕਾਰ ਦੇ ਰੂਪ ਵਿਚ ਬੜੇ ਤਿੱਖੇ ਹਨ।) ਆਲੇ-ਦੁਆਲੇ ਦੇ ਸੰਸਾਰ ਲਈ ਲਗਾਉ ਹੋਣ ਨਾਲ ਉਹ ਇਸ ਦੇ ਇਕ ਅੰਸ਼ ਨੂੰ ਲੈਂਦੇ ਹਨ ਅਤੇ ਉਸ ਨੂੰ ਵੇਖਣ ਤੋਂ ਬਾਅਦ ਉਨ੍ਹਾਂ ਦਾ ਲਗਾਉ ਦੂਸਰੇ ਵਿਚ ਪੈਦਾ ਹੋ ਜਾਂਦਾ ਹੈ। ਇਸੇ ਲਈ ਉਨ੍ਹਾਂ ਦੇ ਇਕ ਨਾਵਲ ਵਿਚ ਪੇਸ਼ ਵਾਤਾਵਰਣ ਜਾਂ ਪਾਤਰ ਕਿਸੇ ਦੂਸਰੇ ਨਾਵਲ ਵਿਚ ਦਿਖਾਈ ਨਹੀਂ ਦੇਂਦੇ। ਇਸ ਦ੍ਰਿਸ਼ਟੀਕੋਣ ਤੋਂ ਤਾਂ ਉਹ ਆਪਣੇ ਸਮਕਾਲੀ ਲੋਕਪ੍ਰਿਯ ਨਾਵਲਕਾਰਾਂ ਵਿਚੋਂ ਬਹੁਤਿਆਂ ਨਾਲੋਂ ਵਿਭਿੰਨ ਹਨ।

ਸ਼੍ਰੀਰੰਗ ਦਾ ਹਰ ਨਾਵਲ ਅੱਡ ਅੱਡ ਵਿਲੱਖਣਤਾ ਦਾ ਮਾਲਕ ਹੈ। 'ਪ੍ਰਕ੍ਰਿਤੀ' ਵਿਚ ਉਨ੍ਹਾਂ ਨੇ ਤਿੰਨ ਪੀੜ੍ਹੀਆਂ ਦਾ ਚਿੱਤਰਣ ਕੀਤਾ ਹੈ। ਇਨ੍ਹਾਂ ਤਿੰਨਾਂ ਪੀੜ੍ਹੀਆਂ

ਵਿਚ ਸਮਾਜ ਦੇ ਵਿਭਿੰਨ ਵਰਗਾਂ ਦਾ ਸੰਬੰਧ ਕਿਸ ਪ੍ਰਕਾਰ ਬਦਲਦਾ ਹੈ, ਇਸ ਤੱਥ ਨੂੰ ਪ੍ਰਗਟਾਣ ਵਾਲੀ ਇਹ ਰਚਨਾ ਇਕ ਭਾਵਨਾ ਜਾਂ ਉਦੇਸ਼ ਦੀ ਪੇਸ਼ਕਾਰੀ ਨਾ ਹੋ ਕੇ ਜੀਵਨ ਦੀ ਤੋਰ ਦਾ ਅਨੁਭਵ ਜਾਪਦੀ ਹੈ। ਤਕਨੀਕ ਦੀ ਪ੍ਰਧਾਨਤਾ ਅਸੀਂ ਇਥੇ ਵੇਖ ਸਕਦੇ ਹਾਂ। ਵਰਤਮਾਨ ਤੋਂ ਸ਼ੁਰੂ ਹੋਣ ਵਾਲਾ ਇਹ ਬਿਰਤਾਂਤ ਭੂਤਕਾਲ ਵਲ ਮੁੜ ਕੇ ਫਿਰ ਵਰਤਮਾਨ ਵਲ ਮੂੰਹ ਕਰਨਾ ਇਥੇ ਸਾਰਥਕ ਹੋਇਆ ਹੈ।

ਅਗਸਤ 15, 1947 ਨੂੰ ਸ੍ਰੀਰੰਗ ਦਾ 'ਪੁਰਸ਼ਾਰਥ' ਨਾਵਲ ਛਪਿਆ। ਲੋਕਮਾਨਯ ਤਿਲਕ ਦੀ ਸ਼ਮਸ਼ਾਨ-ਯਾਤਰਾ ਦੇ ਸਮੇਂ (1-8-1920) ਜੋ ਨਾਵਲ ਦੀ ਕਹਾਣੀ ਸ਼ੁਰੂ ਹੁੰਦੀ ਹੈ ਉਹ ਆਜ਼ਾਦੀ ਦੀ ਪ੍ਰਾਪਤੀ ਨਾਲ ਖਤਮ ਹੁੰਦੀ ਹੈ। ਆਜ਼ਾਦੀ ਦੀ ਪ੍ਰਾਪਤੀ ਲਈ ਅਸਾਂ ਆਪਣੇ ਆਪ ਨੂੰ ਪੇਸ਼ ਕਰ ਦਿੱਤਾ ਹੈ—ਇਹ ਸੋਚ ਕੇ ਚਾਰ ਦੋਸਤ ਮੁੜ ਮਿਲਦੇ ਹਨ। ਤਿੰਨਾਂ ਪਾਤਰਾਂ ਨੇ ਜਿਸ ਆਦਰਸ਼ ਨੂੰ ਚੁਣਿਆ ਸੀ ਉਸ ਨੂੰ ਤਿਆਗ ਕੇ ਅੱਡ ਅੱਡ ਰਾਹ ਅਪਣਾ ਕੇ ਆਪਣੇ ਆਪਣੇ ਪੁਰਸ਼ਾਰਥ ਦੀ ਪ੍ਰਾਪਤੀ ਕਰਦੇ ਹਨ। ਅੰਤ ਵਿਚ ਆਜ਼ਾਦੀ ਲਈ ਲੜਨ ਵਾਲਾ ਕੇਵਲ ਸਾਧੂ ਹੈ। ਈਮਾਨਦਾਰੀ ਨਾਲ ਆਦਰਸ਼ ਦੀ ਪਾਲਣਾ ਕਰਨ ਵਾਲਾ ਸਾਧੂ ਸਭ ਕੁਝ ਕੁਰਬਾਨ ਕਰ ਦੇਂਦਾ ਹੈ। ਚਹੁੰਵਾਂ ਦੀਆਂ ਯਾਦਾਂ ਚਾਰ ਪੁਰਸ਼ਾਰਥਾਂ ਦਾ ਰੂਪ ਧਾਰਣ ਕਰਦੀਆਂ ਹਨ।

ਅਜੋਕੇ ਨਾਵਲ 'ਵਿਸ਼ਚਕਰਵਿਊ' ਵਿਚ ਗਾਂਧੀ ਯੁੱਗ ਤੋਂ ਬਾਅਦ ਦੀ ਕਥਾਵਸਤੂ ਹੈ। ਇਸ ਵਿਚ ਦੋ ਪੀੜ੍ਹੀਆਂ ਵਿਚਲਾ ਅੰਤਰ ਪਿਉ-ਪੁੱਤਰ ਦੇ ਰੂਪ ਵਿਚ ਪੇਸ਼ ਹੋਇਆ ਹੈ। ਸ੍ਰੀਰੰਗ ਭਾਸ਼ਾ ਦੀ ਵਰਤੋਂ ਵਲ ਖਾਸ ਧਿਆਨ ਦੇਂਦੇ ਹਨ। ਇਥੇ ਦੋਹਾਂ ਪੀੜ੍ਹੀਆਂ ਵਿਚਲਾ ਅੰਤਰ ਸ਼ਬਦਾਂ ਦੀ ਪੇਸ਼ਕਾਰੀ ਵਿਚ ਪ੍ਰਗਟ ਹੁੰਦਾ ਹੈ। 'ਕਮਾਂਡਰ' 'ਕਹੇ ਅਨੁਸਾਰ ਕਰਨਾ', 'ਲੀਡਰ', 'ਸੁੱਖ', 'ਸਾਰਥਕ' ਹਰੇਕ ਸ਼ਬਦ ਅੱਡ-ਅੱਡ ਪੀੜ੍ਹੀ ਵਿਚ ਅੱਡ-ਅੱਡ ਅਰਥ ਦਾ ਬੋਧ ਕਰਵਾਂਦਾ ਹੈ। ਅੰਤ ਵਿਚ ਪੁੱਤਰ ਪਿਉ ਨੂੰ ਕਹਿੰਦਾ ਹੈ, "ਪਤਾ ਨਹੀਂ ਗਾਂਧੀ ਵਿਚ ਤੁਸਾਂ ਕੀ ਵੇਖਿਆ ਸੀ, ਸਾਨੂੰ ਤਾਂ ਸਮਝ ਹੀ ਨਹੀਂ ਆਉਂਦਾ।"

'ਅਨਾਦਿ-ਅਨੰਤ' ਸ੍ਰੀਰੰਗ ਦਾ ਅੱਠਵਾਂ ਨਾਵਲ ਹੈ (1959)। ਪਹਿਲੇ ਭਾਗ 'ਅਨਾਦਿ' ਦੀ ਘਟਨਾ ਅਤੇ ਦੂਜੇ ਭਾਗ 'ਆਨੰਤ' ਦੀ ਘਟਨਾ ਵਿਚਕਾਰ ਦਸਾਂ ਸਾਲਾਂ ਦਾ ਅੰਤਰ ਹੈ। ਅਨਾਦਿ ਵਿਚ ਤਿੰਨ ਪਾਤਰ ਹਨ—ਉਨ੍ਹਾਂ ਵਿਚ ਇਕ ਸਵਰਗਵਾਸੀ ਸਰਲਾ ਹੈ। ਪਰੰਤੂ ਬਾਕੀ ਦੋ ਪਾਤਰਾਂ ਰਾਮੰਣਾ ਅਤੇ ਕੁਮੁਦ ਦੀਆਂ ਯਾਦਾਂ ਦੇ ਸਿਲਸਿਲੇ ਵਿਚ ਸਰਲਾ ਉਨ੍ਹਾਂ ਵਾਂਗ ਹੀ ਜੀਉਂਦੀ ਅਤੇ ਵਾਸਤਵਿਕ ਜਾਪਦੀ ਹੈ। ਇਸ ਤੋਂ ਇਲਾਵਾ ਉਨ੍ਹਾਂ ਦੀ ਗੱਲਬਾਤ ਵਿਚ ਇਕ ਕਿਸਮ ਦਾ ਰਹੱਸ ਹੋਣ ਕਾਰਣ, ਰਾਮੰਣਾ ਅਤੇ ਕੁਮੁਦ ਦੇ ਮਾਨਸਿਕ ਸੰਘਰਸ਼ ਨੂੰ, ਉਨ੍ਹਾਂ ਵਿਚਲੇ ਸੰਬੰਧਾਂ ਦੇ ਪਰਿਵਰਤਨ ਨੂੰ ਉਹ ਕਿਥੋਂ ਤਕ ਗ੍ਰਹਿਣ ਕਰਦੀ ਹੈ ਜਾਂ ਕਲਪਨਾ ਕਰਦੀ ਹੈ ਇਹ ਇਕ ਸਮੱਸਿਆ ਹੀ ਬਣੀ ਰਹਿਣ ਦੇ ਕਾਰਣ ਉਸ ਦਾ ਵਿਅਕਤਿਤਵ ਇਕ ਰਹੱਸ ਹੀ ਬਣਿਆ ਰਹਿੰਦਾ ਹੈ। ਇਸ ਨਾਵਲ ਦੀ ਕਥਾ-ਵਸਤੂ ਔਰਤ-ਮਰਦ ਦਾ

ਸੰਬੰਧ ਹੈ। (ਲਿੰਗ-ਸੰਬੰਧ ਆਖੀਏ ਤਾਂ ਬੇਲੋੜੇ ਰੂਪ ਵਿਚ ਕਥਾ-ਵਸਤੂ ਦੀ ਵਿਆਪਕਤਾ ਨੂੰ ਅੱਖੋਂ ਓਹਲੇ ਕਰਨ ਵਾਲੀ ਗੱਲ ਹੋਵੇਗੀ। ਔਰਤ ਤੇ ਮਰਦ ਦੋਹਾਂ ਦਾ ਇਕ ਦੂਜੇ ਦੇ ਮਨ ਨੂੰ, ਸਮੁੱਚੇ ਜੀਵਨ ਨੂੰ ਸਮਾਉਣ ਦਾ ਢੰਗ ਇਸ ਕਹਾਣੀ ਵਿਚ ਹੈ)। ਇਸ ਕਥਾ-ਵਸਤੂ ਦੇ ਵਿਕਾਸ ਦੇ ਨਾਲ ਕਈ ਕਹਾਣੀਆਂ ਸੰਕੇਤਕ ਰੂਪ ਵਿਚ ਮੁੱਢ ਤੋਂ ਚਲਦੀਆਂ ਹਨ ਅਤੇ ਨਾਵਲ ਦੀ ਜਟਲਤਾ ਨੂੰ ਵਧਾਉਂਦੀਆਂ ਹਨ। ਵਿਅਕਤੀ ਵਿਅਕਤੀ ਵਿਚਲਾ ਸੰਬੰਧ, ਭਾਸ਼ਾ ਦੀ ਖਿੱਚ, ਭੂਤ ਅਤੇ ਵਰਤਮਾਨ ਦਾ ਸੰਬੰਧ, ਸਰੀਰ ਅਤੇ ਮਨ ਦਾ ਸੰਬੰਧ ਇਹ ਸਾਰੇ ਨਾਵਲ ਦੇ ਪਹਿਲੇ ਛੇ ਕਾਂਡਾਂ ਵਿਚ (ਤੇਤੀ ਸਫ਼ਿਆਂ ਵਿਚ) ਪੇਸ਼ ਹੋ ਜਾਂਦੇ ਹਨ ਜੋ ਇਕ ਹੈਰਾਨੀ ਵਾਲੀ ਗੱਲ ਹੈ। ਪਹਿਲੇ ਕਾਂਡ ਵਿਚ ਕੁਮੁਦ ਅਤੇ ਰਾਮੰਨਾ ਸਮਵਿਥ ਚਲਦੇ ਹਨ। ਤਦ ਵੀ ਉਨ੍ਹਾਂ ਦਾ ਇਕ ਪੈਰ ਭੂਤਕਾਲ ਵਿਚ ਹੈ ਅਤੇ ਦੂਸਰਾ ਵਰਤਮਾਨ ਕਾਲ ਵਿਚ। ਔਰਤ ਮਰਦ ਦੀ ਖਿੱਚ, ਇੱਛਾ, ਇਸ ਇੱਛਾ ਦੇ ਅਨੇਕ ਰੂਪ, ਪਿਆਰ ਵਿਚ ਲੁਕਿਆ ਵਿਤਕਰਾ, ਵਿਤਕਰੇ ਦੀ ਕਰੂੰਬਲ ਤੋਂ ਫੁੱਟਿਆ ਪਿਆਰ, ਉਨ੍ਹਾਂ ਦੋਹਾਂ ਨੂੰ ਮਜਬੂਰਨ ਵਿਆਹ ਲਈ ਪ੍ਰੇਰਨ ਵਾਲੀਆਂ ਕਿਰਿਆਵਾਂ ਅਤੇ ਇਨ੍ਹਾਂ ਦੇ ਵਿਕਾਸ ਤੋਂ ਔਰਤ-ਮਰਦ ਦੇ ਸੰਬੰਧ ਦਾ ਇਕ ਹੋਰ ਰੂਪ ਸਰਲਾ ਦੇ ਜੀਵਨ ਨੂੰ ਪਿਠਭੂਮੀ ਬਣਾ ਕੇ ਪੇਸ਼ ਕੀਤਾ ਹੈ।

ਦੂਸਰੇ ਭਾਗ ਵਿਚ ਵੀ ਤਿੰਨ ਪਾਤਰ ਹਨ—ਪ੍ਰਤੱਖ ਦੋ ਅਤੇ ਅਪ੍ਰਤੱਖ ਇਕ। ਪਹਿਲੇ ਭਾਗ ਵਿਚ ਕੁਮੁਦ ਅਤੇ ਰਾਮੰਨਾ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਵਾਲੀ ਸਰਲਾ ਜਿਵੇਂ ਪ੍ਰਤੱਖ ਨਾ ਹੋਣ ਤੇ ਵੀ ਪ੍ਰਤੱਖ ਦਿਖਾਈ ਦੇਂਦੀ ਹੈ ਇਸੇ ਤਰ੍ਹਾਂ ਉਨ੍ਹਾਂ ਦੇ ਸੰਬੰਧ ਦੇ ਫਲਸਰੂਪ ਮੋਹਨ ਵੀ ਇਥੇ ਪ੍ਰਤੱਖ ਨਹੀਂ ਦਿੱਸਦਾ। ਉਹ ਅਪ੍ਰਤੱਖ ਰਹਿੰਦਾ ਹੈ ਅਤੇ ਸਰਲਾ ਵਾਂਗ ਮੌਤ ਦੇ ਮੂੰਹ ਵਿਚ ਪੈ ਜਾਂਦਾ ਹੈ। ਇਥੇ ਸ੍ਰੀਰੰਗ 'ਕਾਲ' ਦੀ ਵਰਤੋਂ ਇਕ ਵਿਸ਼ੇਸ਼ ਰੂਪ ਵਿਚ ਕਰਦੇ ਹਨ। ਸਾਰੀਆਂ ਘਟਨਾਵਾਂ ਇਕ ਘੰਟੇ ਵਿਚ ਬੀਤਦੀਆਂ ਹਨ ਪਰੰਤੂ ਇਸੇ ਵਿਚ ਦਸ ਸਾਲ ਦੇ ਜੀਵਨ ਦਾ ਉਤਾਰ-ਚੜ੍ਹਾਅ ਹੀ ਨਹੀਂ, ਕੁਮੁਦ ਅਤੇ ਰਾਮੰਨਾ ਦਾ ਸੰਘਰਸ਼ ਵੀ ਇਕ ਰੂਪ ਗ੍ਰਹਿਣ ਕਰਦਾ ਹੈ। ਸਰੀਰ ਅਤੇ ਮਨ ਦੇ ਸੰਬੰਧ (ਕੁਮੁਦ ਦਾ ਸਰੀਰ ਹੀ ਰਾਮੰਨਾ ਦੇ ਸਰੀਰ ਨਾਲ ਉਸ ਦੀ ਇੱਛਾ ਦੇ ਵਿਰੁੱਧ ਪਿਆਰ ਕਰਨ ਲੱਗ ਜਾਂਦਾ ਹੈ। ਉਹ ਕਹਿੰਦੀ ਹੈ ਕਿ ਇਹ ਉਸ ਦਾ ਇਕ ਚਸਕਾ ਹੈ) ਗੱਲਬਾਤ, ਭਾਵਾਂ ਦਾ ਸੰਬੰਧ ਇਹ ਸਭ ਇਥੇ ਇਕ ਦੂਜੇ ਨਾਲ ਮਿਲ ਜਾਂਦੇ ਹਨ। 'ਪਤੀ-ਪਤਨੀ ਨੂੰ ਮਿਲਾਣ ਵਾਲੀ ਕੜੀ ਬੱਚਾ ਹੈ।' ਭਵਭੂਤੀ ਦੇ ਇਸ ਕਥਨ ਦੀ ਭੂਮਿਕਾ ਵਿਚ ਲੇਖਕ ਰਾਮੰਨਾ ਅਤੇ ਕੁਮੁਦ ਦੇ ਸੰਬੰਧ ਨੂੰ ਇਕ ਨਵੇਂ ਰੂਪ ਵਿਚ ਪੇਸ਼ ਕਰਦਾ ਹੈ ਅਤੇ ਮੋਹਨ ਦੇ ਅਸਤਿਤਵ ਅਤੇ ਮੌਤ ਦੋਹਾਂ ਦੇ ਅਰਥ ਵੱਲ ਸੰਕੇਤ ਕਰਦਾ ਹੈ। ਇਥੇ ਆਉਣ ਵਾਲੀ ਬੁੱਢੀ ਭੂਆ ਭੂਤ ਅਤੇ ਵਰਤਮਾਨ ਨੂੰ ਬਾਰ ਬਾਰ ਮਿਲਾ ਕੇ ਕੁਮੁਦ ਦੇ ਦਸ ਸਾਲਾਂ ਦੇ ਅਨੁਭਵ ਨੂੰ ਜੋੜਦੀ ਹੈ।

ਅਨਾਦਿ-ਅਨੰਤ ਦੇ ਕੁਝ ਹਿੱਸਿਆਂ ਵਿਚ (ਰਾਮੰਨਾ ਦਾ ਸਰਲਾ ਦੀ ਤਸਵੀਰ ਨਾਲ ਗੱਲਾਂ ਕਰਨਾ, ਦੋਸਤ ਦੇ ਘਰ ਵਿਚ ਖਾਣਾ, ਉਸ ਨੂੰ ਠੇਡਾ ਲਗਣਾ—

ਅਜਿਹੇ ਪ੍ਰਸੰਗਾਂ ਵਿਚ ਕੁਮੁਦ ਦੀ ਮਾਨਸਿਕ ਸਥਿਤੀ ਆਦਿ) ਸਾਨੂੰ ਇੰਜ ਲਗਦਾ ਹੈ ਕਿ ਬਿਆਨ ਨਾਟਕੀ ਹੋ ਗਿਆ ਹੈ। ਕਿਤੇ ਕਿਤੇ ਇਹ ਵੀ ਲੱਗ ਸਕਦਾ ਹੈ ਕਿ ਇਹ ਦਿਮਾਗ਼ੀ ਕਸਰਤ ਹੈ। ਪਰ ਇਹ ਕਹਿਣ ਵਿਚ ਕੋਈ ਸ਼ੱਕ ਨਹੀਂ ਹੈ ਕਿ ਇਹ ਔਰਤ-ਮਰਦ ਦੇ ਸੰਬੰਧਾਂ ਦੀ ਜਟਿਲਤਾ ਨੂੰ ਭਾਸ਼ਾ ਦੁਆਰਾ ਪੇਸ਼ ਕਰਨ ਵਾਲੀ ਰਚਨਾ ਹੈ। ਕੇਵਲ ਯਾਦ ਦੇ ਰਾਹੀਂ ਹੀ ਗਿਆਰਾਂ-ਬਾਰਾਂ ਸਾਲਾਂ ਦੇ ਜੀਵਨ ਨੂੰ ਪੇਸ਼ ਕਰਨ ਵਾਲੀ ਇਹ ਵਿਲੱਖਣ ਸ਼ੈਲੀ ਹੈ। ਇਸ ਨਾਵਲ ਦੀ ਇਹ ਇਕ ਵਿਲੱਖਣ ਪ੍ਰਾਪਤੀ ਹੈ ਕਿ ਇਸ ਵਿਚ ਭੌਤਿਕ ਘਟਨਾਵਾਂ ਅਤੇ ਮਨ ਦੀ ਸੋਚ ਨੂੰ ਇਕੋ ਜਿਹੀ ਪੇਸ਼ਕਾਰੀ ਮਿਲੀ ਹੈ।

ਸੱਤਰ੍ਹਾਂ ਸਾਲਾਂ ਦੇ ਸ੍ਰੀਰੰਗ ਅੱਜ ਵੀ ਨਵੇਂ-ਨਵੇਂ ਪ੍ਰਯੋਗ ਕਰ ਰਹੇ ਹਨ। ਉਨ੍ਹਾਂ ਦੇ ਪ੍ਰਯੋਗ ਭਾਵੇਂ ਸਫ਼ਲ ਨਾ ਹੀ ਹੋਏ ਹੋਣ ਪਰ ਸਾਹਿਤ ਜਗਤ ਵਿਚ ਤੜਥੱਲੀ ਮਚਾਉਂਦੇ ਹਨ।

—ਐਲ. ਐਸ. ਸ਼ੇਸ਼ਗਿਰੀ ਰਾਵ

# 1

"ਚਲੋ ਸਿਨਮਾ ਵੇਖਣ ਚਲੀਏ ।"

"ਹੂੰ...ਊਂ...?"

"ਸਿਨਮੇ ਨਹੀਂ ਤਾਂ ਕਿਤੇ ਬਾਹਰ ਹੀ ਚਲੀਏ ?"

ਕੋਈ ਉੱਤਰ ਨਹੀਂ ਮਿਲਿਆ ।

"ਕਿਤੇ ਬਾਹਰ ਘੁੰਮ ਫਿਰ ਆਉਂਦੇ ਤਾਂ ਚੰਗਾ ਸੀ—ਘਰ ਬੈਠੇ ਬੈਠੇ ਤਾਂ ਹੁਣ ਤੂੰ ਵੀ ਅੱਕ ਗਈ ਹੋਵੇਂਗੀ, ਇਸੇ ਲਈ ਤਾਂ ਕਿਹਾ ਸੀ ।"

ਉਸ ਨੇ ਮੂੰਹ ਉਤੇ ਹੱਥ ਰੱਖ ਕੇ ਉਬਾਸੀ ਲਈ । ਇਹੀ ਉਸ ਦਾ ਉੱਤਰ ਸੀ ।

"ਤਾਂ ਤੇਰਾ ਮਤਲਬ ਏ ਕਿ ਕਿਤੇ ਜਾਣ ਦੀ ਜ਼ਰੂਰਤ ਨਹੀਂ ਏ । ਤੇਰੀ ਖਾਤਰ ਹੀ ਤਾਂ ਪੁੱਛਿਆ ਸੀ । ਉਂਜ ਮੇਰਾ ਲਿਖਣ ਦਾ ਕੰਮ ਵੀ ਪਿਆ ਏ, ਜਾਣਾ ਈ ਤਾਂ ਦੱਸ । ਮੈਂ ਰਾਤ ਨੂੰ ਲਿਖ ਲਵਾਂਗਾ...ਹਾਂ...ਤਾਂ ਨਾਂਹ ਹੀ ਕਰਦੀ ਏਂ ? ਅੱਛਾ, ਚੁੱਪਚਾਪ ਬਹਿ ਕੇ ਵੀ ਕੀ ਕਰੀਏ ? ਮੈਂ ਤਾਂ ਲਿਖਣ ਬੈਠਦਾ ਹਾਂ । ਕੋਈ ਜ਼ਰੂਰੀ ਕੰਮ ਹੋਵੇ ਤਾਂ ਆ ਕੇ ਦੱਸ ਦੇਵੀਂ ।"

ਇਹ ਕਹਿੰਦਿਆਂ ਹੱਥ ਵਿਚਲੀ ਅਖ਼ਬਾਰ ਸੁੱਟ ਕੇ ਬੇਚੈਨੀ ਭਰਿਆ ਸਾਹ ਖਿੱਚਦਿਆਂ ਰਾਮੰਣਾ ਕੁਰਸੀ ਤੋਂ ਉਠਿਆ । ਬਾਰਾਂ ਘੰਟਿਆਂ ਦੇ ਇਸ ਦਿਨ ਵਿਚ ਰਾਮੰਣਾ ਦੀ ਕੁਮੁਦ ਨਾਲ ਗੱਲ ਕਰਨ ਦੀ ਇਹ ਸੌਵੀਂ ਜਾਂ ਹਜ਼ਾਰਵੀਂ ਕੋਸ਼ਿਸ਼ ਸੀ ।

ਇਸ ਅਸਹਿਣਯੋਗ ਵਾਤਾਵਰਣ ਦਾ ਇਹ ਪਹਿਲਾ ਜਾਂ ਆਖਰੀ ਦਿਨ ਨਹੀਂ ਸੀ । ਅੱਜ ਚਾਰ ਮਹੀਨੇ ਲੰਘ ਚਲੇ ਨੇ । ਅਜਿਹਾ ਵਾਤਾਵਰਣ ਸਹਿਣ ਕਰਨ ਦੀ ਕੋਈ ਲੋੜ ਨਹੀਂ ਸੀ । ਕੁਮੁਦ ਕੌਣ ? ਮੇਰਾ ਤੇ ਉਹਦਾ ਕੀ ਸੰਬੰਧ ਏ ? ਮੈਂ ਕਿਉਂ ਉਹਦੇ ਲਈ ਘਰ ਵਿਚ ਸ਼ਮਸ਼ਾਨ ਵਰਗੀ ਚੁੱਪ ਨੂੰ ਸਹਿੰਦਾ ਰਹਾਂ । ਕੁਮੁਦ ਦਾ ਜੇ ਕੋਈ ਸੰਬੰਧ ਸੀ ਤਾਂ ਉਹ ਮੇਰੀ ਪਤਨੀ ਸਰਲਾ ਦੇ ਨਾਲ ਸੀ । ਵਿਚਾਰੀ ! ਸਰਲਾ ਦਾ ਸੁਭਾਅ ਹੀ ਭੋਲਾ ਭਾਲਾ ਸੀ । ਉਹ ਕੁਮੁਦ ਨੂੰ ਆਪਣੀ ਮਾਸੀ ਦੀ ਧੀ ਕਹਿੰਦੀ ਸੀ । ਪਤਾ ਨਹੀਂ ਉਹ ਮਾਸੀ ਕਿਹੜੇ ਦੇਸ਼ ਦੀ ਸੀ ? ਕਿਉਂਕਿ ਅਜੇ ਤਕ ਸਰਲਾ ਨੇ ਕਦੇ ਇਹ ਜ਼ਿਕਰ ਤਕ ਨਹੀਂ ਸੀ ਕੀਤਾ ਕਿ ਉਸ ਦੀ ਕੋਈ ਮਾਸੀ ਵੀ ਹੈ । ਇਕਦਮ ਇਕ ਦਿਨ ਆਪਣੇ ਭਰਾ ਦੇ ਘਰੋਂ ਵਾਪਸ ਆਉਂਦਿਆਂ ਉਹ ਕੁਮੁਦ ਨੂੰ ਨਾਲ ਲਿਆਈ ਸੀ । ਮਾਸੀ ਦੀ ਧੀ ਕਹਿ ਕੇ ਉਸ ਨੂੰ ਆਪਣੇ ਘਰ ਵਿਚ ਰੱਖ ਲਿਆ । ਮਾਸੀ ਦੇ ਬਾਰੇ ਪੁੱਛਣ ਦਾ ਮੌਕਾ ਵੀ ਮੈਨੂੰ ਨਹੀਂ

ਮਿਲਿਆ। ਕਿਉਂਕਿ ਮਾਸੀ ਮਰ ਚੁੱਕੀ ਸੀ। ਇੰਜ ਹੀ ਕੁਮੁਦ ਦੇ ਪਾਤਰ ਦਾ ਪ੍ਰਵੇਸ਼ ਹੋਇਆ ਸੀ। ਇਹ ਸਾਰੀ ਛੇ ਸਾਲ ਪਹਿਲਾਂ ਦੀ ਗੱਲ ਏ। ਪਰ ਹੁਣ ਕੁਮੁਦ ਲਈ ਇਹ ਸੰਬੰਧ ਵੀ ਟੁੱਟ ਚੁੱਕਾ ਸੀ। ਕਿਉਂਕਿ ਹੁਣ ਸਰਲਾ ਨੂੰ ਪੂਰੇ ਹੋਇਆਂ ਚਾਰ ਮਹੀਨੇ ਹੋ ਚੁੱਕੇ ਨੇ। ਛੇ ਸਾਲਾਂ ਦਾ ਸੰਪਰਕ ਤੇ ਨੇੜਤਾ ਜ਼ਰੂਰ ਹੈ। ਪਰ ਇਹ ਵਰਤਾਉ? ਅਜਿਹਾ ਵਰਤਾਉ ਸਹਿਣ ਕਰਨਾ ਹੁਣ ਕਿੰਨਾ ਕੁ ਚਿਰ ਸੰਭਵ ਹੋਵੇਗਾ। ਹੁਣ ਇਹ ਬਰਦਾਸ਼ਤ ਨਹੀਂ ਹੋਵੇਗਾ, ਇਹ ਗੱਲ ਮੂੰਹੋਂ ਨਾ ਕਹਿ ਕੇ, ਹੱਥਲੀ ਅਖ਼ਬਾਰ ਕੁਰਸੀ ਉਤੇ ਸੁੱਟਦਿਆਂ "ਜੇ ਕਿਸੇ ਚੀਜ਼ ਦੀ ਲੋੜ ਹੋਵੇ ਤਾਂ ਆ ਕੇ ਦੱਸ ਦੇਵੀਂ, ਭੁੱਲੀਂ ਨਾ" ਇਹ ਚੇਤਾਵਨੀ ਦੇ ਕੇ ਰਾਮੰਣਾ ਆਪਣੇ ਕਮਰੇ ਵਿਚ ਚਲਾ ਗਿਆ।

## 2

ਰਾਮੰਣਾ ਦੇ ਕਮਰੇ ਦਾ ਬੂਹਾ ਬੰਦ ਹੋਣ ਦੀ ਆਵਾਜ਼ ਸੁਣਦਿਆਂ ਹੀ ਕੁਮੁਦ ਆਪਣੇ ਆਪ ਨੂੰ ਰੋਕ ਨਾ ਸਕੀ। ਉਸ ਨੇ ਸੋਚਿਆ ਰਾਮੰਣਾ ਨੂੰ ਦੁੱਖ ਹੋਇਆ ਹੋਵੇਗਾ? ਉਹ ਉਸ ਨੂੰ ਦੁੱਖੀ ਕਰਨਾ ਨਹੀਂ ਸੀ ਚਾਹੁੰਦੀ। ਕਦੇ ਵੀ ਨਹੀਂ। ਉਸ ਨੂੰ ਦੁੱਖੀ ਕਰਨ ਦਾ ਵਿਚਾਰ ਵੀ ਉਹਦੇ ਲਈ ਇਸ ਜਨਮ ਵਿਚ ਸੰਭਵ ਨਹੀਂ ਸੀ। ਉਹ ਤਾਂ ਰਾਮੰਣਾ ਲਈ ਜਾਨ ਦੇਣ ਲਈ ਤਿਆਰ ਸੀ। ਪਰ ਕੀਤਾ ਕੀ ਜਾਵੇ? ਦਿਲ ਕੁਝ ਚਾਹੁੰਦਾ ਏ ਤੇ ਮਨ ਕੁਝ ਹੋਰ। ਦਿਲ ਰਾਮੰਣਾ ਦਾ ਸਾਥ ਲੋੜਦਾ ਏ ਤੇ ਮਨ ਨੂੰ ਉਸ ਦਾ ਹਾਸਾ-ਠੱਠਾ ਵੀ ਅਸਹਿ ਲਗਦਾ ਏ। ਇਹ ਕਿਉਂ? ਇਹ ਗੱਲ ਕੁਮੁਦ ਦੀ ਸਮਝ ਵਿਚ ਨਾ ਆਈ—ਪਰ ਗੱਲ ਇਹੀ ਸੀ। ਇਹ ਗੱਲ ਕੁਮੁਦ ਦੇ ਦਿਲ ਦੀ ਬੇਚੈਨੀ ਵਧਾ ਰਹੀ ਸੀ। ਸਰਲਾ ਦੀਦੀ ਦੀ ਮੌਤ ਨਾਲ ਉਸ ਨੂੰ ਇਕ ਵੱਡਾ ਧੱਕਾ ਲੱਗਾ ਸੀ। ਉਹਨੂੰ ਲੱਗਾ ਕਿ ਮੈਨੂੰ ਬਾਰ੍ਹਾਂ ਵਰ੍ਹਿਆਂ ਦੀ ਯਤੀਮ ਕੁੜੀ ਨੂੰ ਲਿਆ ਕੇ, ਪਾਲ ਪੋਸ ਕੇ ਜਿਸ ਨੇ ਖ਼ੁਸ਼ੀ ਖ਼ੁਸ਼ੀ ਵੱਡਾ ਕੀਤਾ ਉਸ ਮਾਂ ਵਰਗੀ ਸਰਲਾ ਦੀਦੀ ਦੀ ਮੌਤ ਨਾਲ ਇੰਜ ਹੋਇਆ? ਪਰ ਰਾਮੰਣਾ ਦੀ ਹਾਲਤ ਮੇਰੇ ਵਰਗੀ ਕਿਉਂ ਨਹੀਂ ਹੋਈ? ਪਿਆਰੀ ਪਤਨੀ ਦੇ ਵਿਛੋੜੇ ਦਾ ਜਿੰਨਾ ਦੁੱਖ ਪਤੀ ਨੂੰ ਹੋਇਆ ਓਨਾਂ ਮੈਨੂੰ ਹੋ ਸਕਦਾ ਏ? ਇਹ ਸੁਭਾਵਿਕ ਹੈ? ਅਜਿਹੇ ਸ਼ੰਕੇ ਉਸ ਦੇ ਮਨ ਵਿਚ ਕਈ ਵਾਰ ਪੈਦਾ ਹੁੰਦੇ ਰਹੇ। ਰਾਮੰਣਾ ਦੇ ਸਾਹਮਣੇ ਬੈਠ ਕੇ ਗੱਲਬਾਤ ਕਰਨਾ ਉਸ ਨੂੰ ਇਕ ਪ੍ਰਕਾਰ ਦੀ ਮੁਸ਼ਕਿਲ ਜਾਪਦੀ, ਪਰ ਰਾਮੰਣਾ ਅੱਖੋਂ ਉਹਲੇ ਹੁੰਦਾ ਤਾਂ ਉਹ ਪਾਗਲ ਜਿਹੀ ਹੋ ਜਾਂਦੀ। ਇਸੇ ਲਈ ਕਮਰੇ ਦੇ ਬੂਹੇ ਦੀ ਆਵਾਜ਼ ਸੁਣਦਿਆਂ ਹੀ ਦੁੱਖ ਦੀ ਬਿਜਲੀ ਕੜਕਣ ਤੇ ਵੀ ਦੂਜੇ ਹੀ ਪਲ ਉਸ ਦੇ ਮੂੰਹ ਉਤੇ ਹਾਸੇ ਦੀ ਬਿਜਲੀ ਦੌੜ ਗਈ। ਇਹ ਤਾਂ ਅੰਦਰ ਦਾ ਗੂੜ੍ਹ ਰਹੱਸ ਸੀ! ਮਨ-ਅੰਦਰ ਦੇ ਆਕਾਸ਼ ਵਿਚ ਪਹਿਲੀ ਗਰਜ ਸੁਣਾਈ ਦੇਂਦੀ ਏ ਪਿਛੋਂ ਖਿਜਲੀ ਚਮਕਦੀ ਹੋਵੇਗੀ। ਮੁਸਕਾਉਂਦੀ

ਹੋਈ ਉਹ ਬੰਦ ਦਰਵਾਜ਼ੇ ਵੱਲ ਵੇਖਣ ਲਗ ਪਈ। ਵੇਖਦਿਆਂ ਵੇਖਦਿਆਂ ਸੁੱਖ ਦੇ ਅਨੁਭਵ ਨੂੰ ਪਚਾਉਣ ਲਈ ਉਸ ਨੇ ਅੱਖਾਂ ਬੰਦ ਕਰ ਲਈਆਂ। ਧੁੱਪ ਵਿਚ ਮੀਂਹ ਦੀਆਂ ਕਣੀਆਂ ਪੈਣ ਵਾਂਗ ਉਸ ਦੇ ਮੁਸਕਰਾਉਂਦੇ ਹੋਏ ਮੂੰਹ ਉਤੇ ਬੰਦ ਕੀਤੀਆਂ ਅੱਖਾਂ ਵਿਚੋਂ ਅੱਥਰੂ ਕਿਰ ਰਹੇ ਸਨ। ਉਹਦਾ ਇਹ ਸੁੱਖ ? ਜਾਂ ਦੁੱਖ ? ਇਹ ਨਾ ਸਮਝਦਿਆਂ ਤੇ ਇਸ ਸਮਝਣ ਨਾਲੋਂ ਵੀ ਇਕ ਅਲੌਕਿਕ ਸੁੱਖ ਅਨੁਭਵ ਕਰਨ ਵਾਲੀ ਵਾਂਗ ਉਸ ਦਾ ਚਿਹਰਾ ਦਿਲਖਿੱਚਵਾਂ ਸੀ। ਅੱਖਾਂ ਬੰਦ ਕਰਨ ਵਿਚ ਤਾਂ ਕੁਮੁਦ ਨੂੰ ਇਕ ਅਲੌਕਿਕ ਆਨੰਦ ਮਿਲਦਾ ਸੀ। ਅੱਜ ਅੱਖਾਂ ਮੀਟੀ ਕੁਮੁਦ ਨੂੰ ਪੁਰਾਣੀਆਂ ਯਾਦਾਂ ਆਉਣੀਆਂ ਸੁਭਾਵਿਕ ਹੀ ਸੀ...ਅਜੇ ਵੀ ਰਾਮੰਨਾ ਦੇ ਕਮਰੇ ਦਾ ਬੂਹਾ ਬੰਦ ਸੀ। ਉਹ ਬਾਰ੍ਹਾਂ ਸਾਲਾਂ ਦੀ ਕੁੜੀ ਸੀ। ਪਹਿਲਾਂ ਪਹਿਲ ਸਰਲਾ ਦੀਦੀ ਨਾਲ ਉਥੇ ਆਈ ਸੀ। ਰੇਲ ਦੀ ਖਿੜਕੀ ਵਿਚ ਬੈਠ ਕੇ ਤੇਜ਼ੀ ਨਾਲ ਪਿੱਛੇ ਨੂੰ ਭੱਜਦਾ ਹੋਇਆ ਬਾਹਰੀ ਜਗਤ ਉਸ ਨੂੰ ਇੰਜ ਜਾਪਿਆ ਸੀ ਜਿਵੇਂ ''ਰਾਜਾ ਵੇਖੋ, ਰਾਣੀ ਵੇਖੋ'' ਦੀ ਫਿਲਮ ਹੋਵੇ। ਅਜਿਹਾ ਵੇਖਣ ਦੀ ਉਸ ਨੂੰ ਬੜੀ ਰੀਝ ਸੀ। ਪਰ ਸਰਲਾ ਦੀਦੀ ਉਸ ਨੂੰ ਲਗਾਤਾਰ ਕੁਝ ਨਾ ਕੁਝ ਕਹੀ ਜਾ ਰਹੀ ਸੀ। ਵਿਚੇ ਹੀ ਉਹ ਪੁੱਛ ਬਹਿੰਦੀ, ''ਸਮਝ ਗਈ ਨਾ ਕੁਮੁਦ।'' ਉਸ ਦੀ ਗੱਲ ਤਾਂ ਸੁਣਨੀ ਹੀ ਪੈਂਦੀ ਸੀ। ਉਹ ਗੱਲ ਵੀ ਕੀ ਸੀ ? ਸਾਰੀ ਵਾਟ ਰਾਮੰਨਾ ਦੀ ਪ੍ਰਸ਼ੰਸਾ। ਗੱਲ-ਗੱਲ ਵਿਚ ਕਹਿੰਦੀ, "ਉਹ ਇੰਜ ਕਹਿੰਦੇ ਨੇ।" ਸਰਲਾ ਦੀਦੀ ਨੇ ਗੰਭੀਰ ਹੋ ਕੇ ਸਪੱਸ਼ਟ ਰੂਪ ਵਿਚ ਦੱਸਿਆ ਸੀ, "ਉਹ ਲੇਖਕ ਨੇ, ਉਨ੍ਹਾਂ ਦਾ ਸੁਭਾਅ ਅਜੀਬ ਏ, ਤੈਨੂੰ ਮਖੌਲ ਕਰਨ ਤਾਂ ਰੋ ਨਾ ਪਈਂ।" ਅੱਜ ਵੀ ਉਨ੍ਹਾਂ ਦਾ ਮੂੰਹ ਯਾਦ ਆਉਂਦਾ ਏ ਤਾਂ ਹਾਸਾ ਆਉਂਦਾ ਏ। ਉਨ੍ਹਾਂ ਨੇ ਚੇਤਾਵਨੀ ਦੇਂਦਿਆਂ ਕਿਹਾ ਸੀ, "ਇਕ ਗੱਲ ਹੋਰ, ਉਹ ਮਜ਼ਾਕ ਕਰਨ ਤਾਂ ਤੂੰ ਵੀ ਅੱਗੋਂ ਮਜ਼ਾਕ ਨਾ ਕਰੀਂ, ਨਹੀਂ ਤਾਂ ਡਾਂਟ ਦੇਣਗੇ। ਕਿਉਂਕਿ ਉਨ੍ਹਾਂ ਦਾ ਮਨ ਕਿਸ ਸਮੇਂ ਕਿਹੋ ਜਿਹਾ ਹੋਵੇਗਾ ਇਹ ਕਿਹਾ ਨਹੀਂ ਜਾ ਸਕਦਾ।'' ਇਹ ਸਭ ਗੱਲਾਂ ਸੁਣ ਕੇ ਕੁਮੁਦ ਨੂੰ ਰਾਮੰਨਾ ਨੂੰ ਵੇਖਣ ਦੀ ਬੜੀ ਉਤਸੁਕਤਾ ਹੋਈ ਸੀ। ਸਟੇਸ਼ਨ ਤੋਂ ਉਹ ਅਤੇ ਸਰਲਾ ਦੀਦੀ ਘਰ ਆਈਆਂ। ਬੂਹਾ ਖੁਲ੍ਹਾ ਸੀ। ਅੰਦਰ ਕੋਈ ਦਿਖਾਈ ਨਹੀਂ ਸੀ ਦੇ ਰਿਹਾ। ਤਾਂ ਵੀ ਸਰਲਾ ਦੀਦੀ ਹੌਲੀ ਹੌਲੀ ਗੱਲ ਕਰਨ ਲੱਗੀ। ਉਸ ਨੇ ਕਿਹਾ ਸੀ, "ਹੱਥ ਪੈਰ ਧੋ ਲੈ, ਮੈਂ ਚਾਹ ਬਣਾਉਂਦੀ ਹਾਂ। ਕਮਰੇ ਦਾ ਦਰਵਾਜ਼ਾ ਬੰਦ ਹੈ। ਤਾਂ ਉਹ ਅੰਦਰ ਬੈਠੇ ਲਿਖ ਰਹੇ ਹੋਣਗੇ। ਕੋਈ ਖੜਾਕ ਨਾ ਕਰੀਂ। ਚਾਹ ਤਿਆਰ ਹੋਣ ਤੋਂ ਬਾਅਦ ਵੇਖੀ ਜਾਊ।" ਕੁਮੁਦ ਆਪਣੇ ਆਪ ਉਤੇ ਹੋਰ ਕਾਬੂ ਨਾ ਰਖ ਸਕੀ। ਕਮਰੇ ਦੇ ਬੂਹੇ ਨੂੰ ਟਿਕਟਿਕੀ ਲਗਾ ਕੇ ਵੇਖਣ ਲਗ ਪਈ। ਪਤਾ ਨਹੀਂ ਉਹ ਕਿੰਨਾ ਚਿਰ ਇੰਜ ਹੀ ਵੇਖਦੀ ਰਹੀ। ਇਕਦਮ ਕਮਰੇ ਵਿਚੋਂ ਆਵਾਜ਼ ਆਈ, "ਸਰਲਾ !" ਉਸੇ ਸਮੇਂ ਠਾਹ ਕਰਕੇ ਬੂਹਾ ਖੁਲ੍ਹਿਆ ਤੇ ਸਾਹਮਣੇ ਰਾਮੰਨਾ ਖਲੋਤੇ ਸਨ। ਕੁਮੁਦ ਦੀ ਸਮਝ ਵਿਚ ਨਾ ਆਇਆ ਕਿ ਉਹ ਕੀ ਕਰੇ। ਉਹ ਪੱਥਰ ਦੀ ਮੂਰਤੀ ਵਾਂਗ ਖਲੋਤੀ ਰਹੀ। "ਸਾਅਰੀ ਸਰਲਾ। ਥੋੜ੍ਹਾ ਕੰਮ ਹੀ ਬਾਕੀ ਸੀ। ਉਹ ਪੂਰਾ ਕਰਨਾ ਹੀ ਸੀ", ਕਹਿੰਦਿਆਂ ਮੇਰੇ ਕੋਲ ਆ ਕੇ ਦੋਵੇਂ

ਬਾਹਵਾਂ ਮੋਢਿਆਂ ਤੇ ਰੱਖ ਕੇ, "ਸਰਲਾ ਵੇਖੋ ਇਸ ਪੁਸਤਕ ਨਾਲ ਮੇਰਾ ਜੀਵਨ ਹੀ ਬਦਲ ਜਾਵੇਗਾ। ਤੂੰ ਪੜ੍ਹੇਂਗੀ ਤਾਂ ਤੈਨੂੰ ਪਤਾ ਲਗੇਗਾ, ਹੱਥ ਸੁੱਟ ਸਰਲਾ। ਅੱਜ ਤੋਂ ਤੇਰਾ ਪਤੀ ਪ੍ਰਸਿੱਧ ਸਾਹਿਤਕਾਰ ਹੋ ਗਿਆ ਏ।" ਇਹ ਕਹਿੰਦਿਆਂ ਉਨ੍ਹਾਂ ਨੇ ਮੇਰੇ ਮੋਢਿਆਂ ਨੂੰ ਬੜੇ ਜ਼ੋਰ ਨਾਲ ਕੱਸ ਦਿੱਤਾ। ਉਸੇ ਵੇਲੇ ਜਦ ਸਰਲਾ ਦੀਦੀ ਨੇ ਅੰਦਰੋਂ ਆ ਕੇ ਪੁੱਛਿਆ, "ਲਿਖਣ ਦਾ ਕੰਮ ਮੁੱਕ ਗਿਆ ?" ਤਾਂ ਵਿਚਾਰਾ ਰਾਮੰਣਾ ਇਕਦਮ ਝੁੰਜਲਾ ਗਿਆ ਤੇ ਮੈਨੂੰ ਵੇਖ ਕੇ ਪੁੱਛਣ ਲੱਗਾ, "ਹੈਂ ਇਹ ਲੜਕੀ ਕੌਣ ਏ ? ਮੈਂ ਵੀ ਸੋਚਿਆ ਪਈ ਸਰਲਾ ਏਨੀ ਪਤਲੀ ਕਿਵੇਂ ? ਕੀ ਪਤੈ ? ਮੈਂ ਸੋਚਿਆ ਭਰਾ ਦੇ ਘਰ ਰੋਟੀ ਰੱਜ ਕੇ ਨਾ ਮਿਲਣ ਕਰਕੇ ਸੁੱਕ ਕੇ ਏਨੀਂ ਪਤਲੀ ਹੋ ਗਈ ਹੋਵੇਗੀ...।" ਇਹ ਕਹਿੰਦਿਆਂ ਉਹ ਹੱਸਣ ਲਗ ਪਿਆ ਸੀ। ਪਰੰਤੂ ਜੋ ਘਟਨਾ ਵਾਪਰੀ ਉਸ ਤੋਂ ਜੋ ਅਨੁਭਵ ਕੁਮੁਦ ਨੂੰ ਪ੍ਰਾਪਤ ਹੋਇਆ ਉਹਨੂੰ ਉਹ ਭੁੱਲ ਨਾ ਸਕੀ। ਇਹ ਸੀ ਰਾਮੰਣਾ ਦੀਆਂ ਬਾਹਵਾਂ ਦੀ ਛੁਹ ਦਾ ਅਨੁਭਵ। ਪਤਾ ਨਹੀਂ ਕਿਉਂ—ਸਰੀਰ ਦੀ ਕੰਬਣੀ ਦੇ ਬਾਵਜੂਦ ਉਸ ਦਾ ਮਨ, ਰੱਜ ਕੇ ਰੋਟੀ ਖਾ ਕੇ ਸੌਣ ਵਾਲੇ ਦੀ ਨੀਂਦ ਵਾਂਗ, ਗੜੂੰਦਿਆ ਪਿਆ ਸੀ। ਇਨ੍ਹਾਂ ਛੇ ਸਾਲਾਂ ਵਿਚ ਜਦ ਵੀ ਉਹ ਬੰਦ ਦਰਵਾਜ਼ੇ ਨੂੰ ਵੇਖਦੀ ਸੀ ਤਦ ਹੀ ਕੁਮੁਦ ਉਸ ਦਿਨ ਦੀ ਖ਼ੁਸ਼ੀ ਨੂੰ ਯਾਦ ਕਰਕੇ ਅੱਖਾਂ ਬੰਦ ਕਰ ਲੈਂਦੀ ਸੀ। ਹੁਣ ਵੀ ਅੱਖਾਂ ਬੰਦ ਕਰਨ ਵੇਲੇ ਸ਼ੁਰੂ ਵਿਚ ਇਕ ਅੱਧਾ ਮਿੰਟ ਸੁੱਖ-ਸੂਰਜ ਦੀਆਂ ਕਿਰਣਾਂ ਨਾਲ ਉਹਦੇ ਚਿਹਰੇ ਉਤੇ ਸੁਨਹਿਰੀ ਲਾਲੀ ਚਮਕ ਉਠਦੀ ਏ। ਅੱਥਰੂ ਡਿੱਗਦੇ ਨੇ। ਪਰ ਹੁਣ ਅੱਥਰੂਆਂ ਦਾ ਕਾਰਣ ਸੁੱਖ ਏ ਜਾਂ ਦੁੱਖ ਉਹ ਨਹੀਂ ਜਾਣਦੀ। ਹੁਣ ਉਸ ਦਾ ਅੰਦਰਲਾ ਆਪਾ ਵੀ ਮਜ਼ਬੂਤ ਨਹੀਂ ਰਿਹਾ। ਇਸ ਲਈ ਝੱਟ ਮੂੰਹ ਪੂੰਝਿਆ, ਅੱਖਾਂ ਖੋਲ੍ਹ ਕੇ, ਘਬਰਾਹਟ ਨਾਲ ਇਧਰ ਉਧਰ ਝਾਕ ਕੇ, ਇਹ ਪਤਾ ਲੱਗਣ ਉਤੇ ਕਿ ਬੂਹਾ ਅਜੇ ਵੀ ਬੰਦ ਏ ਉਸ ਦੇ ਦਿਲ ਨੂੰ ਕੁਝ ਤਸੱਲੀ ਹੋਈ। ਤਾਂ ਲੰਮਾ ਸਾਹ ਲੈ ਕੇ ਉਹ ਹੱਥਲੀ ਕਿਤਾਬ ਪੜ੍ਹਨ ਲਗ ਪਈ।

3

ਖਾਣਾ ਛੇਤੀ ਖਤਮ ਹੋ ਗਿਆ, ਸਿਨਮੇ ਜਾਣ ਦੀ ਗੱਲ ਵਿਚ ਹੀ ਰਹਿ ਗਈ ਸੀ। ਲਿਖਣ ਦਾ ਕਹਿ ਕੇ ਬੂਹਾ ਬੰਦ ਕੀਤਾ ਏ ਇਸ ਲਈ ਬਾਹਰ ਵੀ ਨਹੀਂ ਜਾਇਆ ਜਾ ਸਕਦਾ। ਸ਼ਿਕਾਰੀ ਕੁੱਤਿਆਂ ਤੋਂ ਬਚਣ ਲਈ ਝਾੜੀ ਵਿਚ ਲੁਕੇ ਖਰਗੋਸ਼ ਵਾਂਗ ਰਾਮੰਣਾ ਕੁਰਸੀ ਅਤੇ ਮੇਜ਼ ਵਿਚਾਲੇ ਬੇਚੈਨ ਹੋ ਰਿਹਾ ਸੀ। ਅਖੀਰ ਮੇਜ਼ ਉਤੇ ਅਰਕਾਂ ਰੱਖ ਕੇ ਹੱਥਾਂ ਨਾਲ ਸਿਰ ਨੂੰ ਜ਼ੋਰ ਨਾਲ ਘੁੱਟਦਿਆਂ ਉਹ ਉਪਰ ਵੱਲ ਵੇਖਣ ਲਗ ਪਿਆ ਜਿਵੇਂ ਕੋਈ ਆਕਾਸ਼ ਵੇਖਣ ਦੀ ਕੋਸ਼ਿਸ਼ ਕਰ ਰਿਹਾ ਹੋਵੇ। ਉਸ ਦਾ ਧਿਆਨ ਸਾਹਮਣੀ ਕੰਧ ਵਲ ਗਿਆ। ਉਸ ਕੰਧ ਉਤੇ ਟੰਗੀ ਸਰਲਾ ਦੀ ਤਸਵੀਰ ਨਜ਼ਰੀਂ ਪਈ। ਉਸ ਨੇ ਫਿਰ ਧਿਆਨ ਨਾਲ ਉਸ ਤਸਵੀਰ ਨੂੰ

ਵੇਖਿਆ ਜਿਵੇਂ ਉਹ ਮੁੜ ਹੋਸ਼ ਵਿਚ ਆਇਆ ਮਹਿਸੂਸ ਕਰ ਰਿਹਾ ਹੋਵੇ। ਇਹ ਕੀ ? ਸਰਲਾ ਦੇ ਬੁਲ੍ਹ ਖੁੱਲ੍ਹੇ ਨੇ ? ਮੈਂ ਲਿਖ ਨਹੀਂ ਸਕਦਾ, ਮੇਰੀ ਪਰੇਸ਼ਾਨੀ ਨੂੰ ਵੇਖ ਕੇ ਉਹ ਮੁਸਕਰਾ ਰਹੀ ਏ ? ਮੈਂ ਕਿਵੇਂ ਲਿਖਾਂ ? ਸਰਲਾ ਤੂੰ ਸਭ ਕੁਝ ਜਾਣਦੀ ਏਂ ਫਿਰ ਵੀ ਹੱਸ ਰਹੀ ਏਂ ?" ਇਹ ਕਹਿੰਦਿਆਂ ਇਕ ਹਠੀ ਮੁੰਡੇ ਵਾਂਗ ਰਾਮੰਣਾ ਨੇ ਲੰਮਾ ਸਾਹ ਲਿਆ।

ਪਤਨੀ ਦੀ ਤਸਵੀਰ ਵੇਖ ਕੇ ਰਾਮੰਣਾ ਦੇ ਅਜਿਹੇ ਲੰਮੇ ਸਾਹ ਭਰਨ ਦਾ ਕਾਰਣ ਬਾਕੀ ਨਾ ਰਿਹਾ ਹੋਵੇ ਇਹ ਗੱਲ ਨਹੀਂ ਸੀ। ਉਸ ਦਾ ਸਾਰਾ ਲਿਖਣ-ਢੰਗ ਸਰਲਾ ਜਾਣਦੀ ਸੀ। ਇਹੀ ਕਿਉਂ ? ਸਰਲਾ ਆਪ ਵੀ ਉਸ ਦੀ ਪ੍ਰੇਰਨਾ ਦਾ ਇਕ ਅੰਸ਼ ਸੀ।

ਰਾਮੰਣਾ ਕਹਿੰਦਾ, "ਸਰਲਾ ਮੈਂ ਕੁਝ ਲਿਖਣਾ ਏ।"

ਤਾਂ ਸਰਲਾ ਸਦਾ ਇਹੀ ਪੁੱਛਦੀ, "ਕਹਾਣੀ, ਨਾਟਕ ਜਾਂ ਨਾਵਲ, ਕੀ ਚੀਜ਼ ਲਿਖਣ ਦੀ ਸੋਚ ਰਹੇ ਹੋ ?"

"ਹ-ਹਾ ? ਲਿਖਣਾ ਕਹਿੰਦਿਆਂ ਹੀ ਮੈਂ ਮੁਨੀਮ ਵਾਂਗ ਹਿਸਾਬ-ਕਿਤਾਬ ਲਿਖਦਾ ਹਾਂ, ਆਈ ਸਮਝ ?" ਰਾਮੰਣਾ ਗਰਜਦਾ।

ਸਰਲਾ ਜਵਾਬ ਦੇਂਦੀ, "ਨਹੀਂ ਕਲ੍ਹ ਕਹਿ ਰਹੇ ਸੋ ਨਾ ? ਉਸੇ ਦਾ ਤੁਸੀਂ ਨਾਵਲ ਲਿਖੋਗੇ ਜਾਂ ਨਾਟਕ ਦੇ ਰੂਪ ਵਿਚ ਲਿਖਣਾ ਏ।"

ਇਸ ਗੱਲ ਤੋਂ ਰਾਮੰਣਾ ਨੂੰ ਯਾਦ ਆਉਂਦਾ ਕਿ ਉਸ ਨੇ ਕੀ ਲਿਖਣਾ ਏ। ਪਰ ਪਤਨੀ ਦੇ ਸਾਹਮਣੇ ਉਹ ਇਹ ਗੱਲ ਕਿਵੇਂ ਮੰਨੇ ? ਇਸ ਲਈ ਥੋੜ੍ਹਾ ਜਿਹਾ ਗੁਸੈਲਾ ਹੋ ਕੇ ਹੀ ਕਹਿੰਦਾ, "ਪਾਗਲੇ ਕਿਹਾ ਨਹੀਂ ਸੀ ਪਈ ਨਾਟਕ ਹੀ ਲਿਖਾਂਗਾ।"

ਸਰਲਾ ਕਹਿੰਦੀ, "ਤੁਸੀਂ ਆਪ ਹੀ ਕਿਹਾ ਸੀ ਕਿ ਨਾਟਕ ਲਿਖੀਏ ਤਾਂ ਸਾਰੀਆਂ ਗੱਲਾਂ ਅਦਾਕਾਰੀ ਦੁਆਰਾ ਪੇਸ਼ ਨਹੀਂ ਕੀਤੀਆਂ ਜਾ ਸਕਦੀਆਂ। ਇਸੇ ਲਈ ਪੁੱਛਿਐ ਨਾਵਲ ਹੀ ਲਿਖੋਗੇ ?"

ਕਿੰਨੀ ਮਜ਼ੇਦਾਰ ਗੱਲ ਏ ! ਮੈਂ ਦੱਸਿਆ ਨਹੀਂ ਸੀ ਕਿ ਨਾਟਕ ਲਿਖੂੰਗਾ। ਮੇਰੀ ਇਹ ਗੱਲ ਝੂਠ ਸੀ। ਨਾਟਕ ਵਿਚ ਪੂਰੀ ਪੇਸ਼ਕਾਰੀ ਨਹੀਂ ਕਰ ਸਕਾਂਗਾ ਸਰਲਾ ਦਾ ਇਹ ਕਹਿਣਾ ਵੀ ਝੂਠ ਸੀ। ਤਾਂ ਵੀ ਇਨ੍ਹਾਂ ਝੂਠੀਆਂ ਗੱਲਾਂ ਵਲ ਧਿਆਨ ਨਾ ਦੇਂਦਿਆਂ ਮੈਂ ਕਿਹਾ, "ਇਸੇ ਲਈ ਕਲ੍ਹ ਸ਼ੁਰੂ ਨਹੀਂ ਸੀ ਕੀਤਾ। ਨਾਵਲ ਲਈ ਤਾਂ ਕਲ੍ਹ ਹੀ ਮਨ ਬਣਾ ਲਿਆ ਸੀ। ਇਹਨੂੰ ਹੀ ਅੱਜ ਤੋਂ ਲਿਖਣਾ ਸ਼ੁਰੂ ਕਰਾਂਗਾ।"

"ਅਜੀ ? ਨਾਵਲ ਹੀ ਲਿਖੋਗੇ," ਕਹਿੰਦਿਆਂ ਸਰਲਾ ਦਾ ਮੂੰਹ ਚਮਕਣ ਲੱਗ ਪੈਂਦਾ ਅਤੇ ਅੱਖਾਂ ਅੱਡੀਆਂ ਜਾਂਦੀਆਂ। ਉਸ ਦੀ ਖ਼ੁਸ਼ੀ ਅਤੇ ਮਾਣ ਨੂੰ ਵੇਖ ਕੇ ਰਾਮੰਣਾ ਨਾਵਲ ਲਿਖਣ ਦਾ ਹੀ ਫੈਸਲਾ ਕਰਦਾ।

"ਸਰਲਾ ਤੂੰ ਮੇਰਾ ਉੱਦਮ ਸੈਂ," ਰਾਮੰਣਾ ਨੇ ਸਰਲਾ ਦੀ ਤਸਵੀਰ ਦੇ ਸਾਹਮਣੇ ਸਵੀਕਾਰ ਕੀਤਾ।

ਕੇਵਲ ਇਕ-ਦੋ ਹੀ ਨਹੀਂ, ਪਤਾ ਨਹੀਂ ਕਿੰਨੇ ਢੰਗਾਂ ਨਾਲ ਉਸ ਨੂੰ ਸਰਲਾ ਕੋਲੋਂ ਮਦਦ ਮਿਲਦੀ ਸੀ ? ਜਿਹੜਾ ਹਿੱਸਾ ਲਿਖਿਆ ਨਹੀਂ ਸੀ ਗਿਆ ਉਹ ਲਿਖ ਦਿਤਾ ਏ ਕਹਿਣ ਤੇ ਕਦੇ ਕਦੇ ਉਹ ਉਤਸਾਹਿਤ ਨਾ ਹੁੰਦੀ। ਉਹਦੀ ਸਲਾਹ ਨਾਲ ਉਹ ਕਹਾਣੀ ਦੀ ਦਿਸ਼ਾ ਨੂੰ ਬਦਲ ਦੇਂਦਾ। ਪੁਸਤਕ ਦਾ ਅੰਤ ਤਾਂ ਉਹ ਉਹਦੀ ਸਲਾਹ ਨਾਲ ਹੀ ਕਰਦਾ। ਅਖ਼ੀਰ ਉਹ ਸਾਰੀ ਕਹਾਣੀ ਉਸ ਨੂੰ ਸੁਣਾਉਂਦਾ। ਤਦ ਉਹ ਇਕਦਮ, "ਬੱਸ ਬੱਸ ਅੱਗੇ ਨਾ ਸੁਣਾਉ, ਅੰਤ ਵਿਚ ਇੰਜ ਹੋਇਆ ਏ ਨਾ," ਕਹਿ ਕੇ ਬੱਚਿਆਂ ਵਾਂਗ ਤਾੜੀਆਂ ਮਾਰਨ ਲੱਗ ਪੈਂਦੀ। "ਅੱਛਾ ਮੇਰੇ ਨਾਲ ਰਹਿ ਕੇ ਤੂੰ ਵੀ ਸਾਹਿਤਕਾਰ ਬਣ ਗਈ ਏਂ ?" ਕਹਿੰਦਾ ਹੋਇਆ ਉਹਦੀ ਪਿੱਠ ਪਲੋਸਦਾ ਅਤੇ ਆਪਣੇ ਕਮਰੇ ਵਿਚ ਜਾ ਕੇ ਉਹਦੀ ਸਲਾਹ ਅਨੁਸਾਰ ਕਹਾਣੀ ਦਾ ਅੰਤ ਕਰਦਾ। ਪਰ ਉਹ ਕਦੇ ਨਾ ਮੰਨਦਾ ਕਿ ਉਸ ਨੇ ਸਰਲਾ ਦੀ ਗੱਲ ਮੰਨੀ ਏ। ਚਾਹ ਵੇਲੇ ਜਾਂ ਖਾਣੇ ਤੋਂ ਬਾਅਦ ਅਕਸਰ ਦੱਸਦਾ, "ਜਿਵੇਂ ਤੂੰ ਕਿਹਾ ਸੀ ਨਾ ? ਆਹ ਦੇਖ ਮੈਂ ਵੀ ਉਵੇਂ ਹੀ ਇਸ ਦਾ ਅੰਤ ਕੀਤਾ ਏ," ਕਹਿੰਦਿਆਂ ਹੋਇਆਂ ਉਹ ਬੜੇ ਮਾਣ ਨਾਲ ਪੜ੍ਹ ਕੇ ਸੁਣਾਉਂਦਾ।

'ਸਰਲਾ ਉਹ ਧੋਖਾ ਨਹੀਂ ਸੀ, ਬਚਪਨਾ ਸੀ। ਹੁਣ ਉਸ ਬਚਪਨੇ ਦਾ ਭਾਈਵਾਲ ਕੋਈ ਨਹੀਂ ਏ। ਮੈਂ ਕਿਵੇਂ ਲਿਖਾਂ ?" ਉਸ ਨੇ ਤਸਵੀਰ ਕੋਲ ਸ਼ਿਕਾਇਤ ਕੀਤੀ।

ਰਾਮੰਣਾ ਬੈਠਾ ਬੈਠਾ ਥੱਕ ਗਿਆ ਸੀ। ਉਸ ਨੇ ਸੋਚਿਆ ਜੇ ਇਕੱਲਾ ਹੀ ਸਿਨਮਾ ਵੇਖਣ ਜਾਵਾਂ ਤਾਂ ਕਿਵੇਂ ? ਹਾਇ-ਉਇ-ਹੁਣ ਤਾਂ ਭਾਰੀ ਮੁਸੀਬਤ ਆ ਜਾਊ। ਕੁਝ ਵੀ ਨਹੀਂ। ਇਸ ਕੁੜੀ ਨੂੰ ਗਲੇ ਲਾਉਣਾ ਹੀ ਮੇਰੀ ਗਲਤੀ ਸੀ। ਫਿਰ ਕੀ ? ਕੱਢ ਦੇਣਾ ਚਾਹੀਦਾ ਹੈ। ਕਿਥੇ ਜਾਊਗੀ ? ਕੀ ਇਸ ਦੁਨੀਆਂ ਦਾ ਮੂੰਹ ਬੰਦ ਹੋ ਜਾਵੇਗਾ ? ਸਭ ਸੋਚਣਗੇ," ਰਾਮੰਣਾ ਨੇ ਪਤਨੀ ਦੇ ਮਰਦਿਆਂ ਹੀ ਵਿਚਾਰੀ ਉਸ ਯਤੀਮ ਕੁੜੀ ਨੂੰ ਘਰੋਂ ਕੱਢ ਦਿੱਤਾ ਏ।" ਹੁਣ ਤਾਂ ਵੱਡੀ ਮੁਸ਼ਕਿਲ ਇਹ ਹੈ ਕਿ ਮਰਦੇ ਦਮ ਤਕ ਕੁਮੁਦ ਦਾ ਸਾਥ ਨਹੀਂ ਛੁੱਟੇਗਾ। ਕਿਉਂਕਿ ਰਾਮੰਣਾ ਇਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਕੁਮੁਦ ਦੇ ਨਾਲ ਉਸ ਦਾ ਵਿਆਹ ਨਹੀਂ ਹੋ ਸਕਦਾ। ਜਦੋਂ ਸਰਲਾ ਮੰਜੇ ਉਤੇ ਪਈ ਸੀ ਉਦੋਂ ਹੀ ਲੋਕਾਂ ਨੇ ਕਾਨਾਫੂਸੀ ਸ਼ੁਰੂ ਕਰ ਦਿੱਤੀ ਸੀ। ਅਖੀਰ ਇਹ ਰਾਮੰਣਾ ਦੇ ਕੰਨਾਂ ਤਕ ਵੀ ਪਹੁੰਚ ਗਈ ਸੀ। ਕੁਮੁਦ ਨਾਲ ਉਹਦੇ ਸੰਬੰਧਾਂ ਬਾਰੇ ਲੋਕਾਂ ਨੂੰ ਜੋ ਸ਼ੱਕ ਸੀ ਰਾਮੰਣਾ ਲਈ ਇਹ ਇਕ ਅਨੁਭਵ ਸੀ। 'ਸਰਲਾ ਇਹ ਵੀ ਤੇਰੀ ਹੀ ਗਲਤੀ ਸੀ," ਰਾਮੰਣਾ ਨੇ ਸਰਲਾ ਦੀ ਤਸਵੀਰ ਨੂੰ ਕਿਹਾ। ਇਕਦਮ, ਉਸ ਦਾ ਸਰੀਰ ਕੰਬ ਉਠਿਆ। ਉਹਨੂੰ ਜਾਪਿਆ ਜਿਵੇਂ ਉਹ ਤਸਵੀਰ ਉਸ ਨੂੰ ਕਹਿ ਰਹੀ ਹੋਵੇ, "ਤੁਸੀਂ ਕੁਮੁਦ ਨਾਲ ਵਿਆਹ ਕਿਉਂ ਨਹੀਂ ਕਰ ਲੈਂਦੇ ?" "ਛੀ-ਛੀ...ਅੱਜ ਇਹ ਵਿਚਾਰ ਕਿਉਂ ਆਇਆ ? ਕੁਮੁਦ ਨਾਲ ਵਿਆਹ ? ਅਸੰਭਵ।" "ਸਰਲਾ ਤੈਨੂੰ ਪਤਾ ਏ ਅਸੀਂ ਦੋਵੇਂ ਇਕੱਠੇ ਇੰਜ ਸਾਂ ਜਿਵੇਂ ਦੋ ਸਰੀਰ ਇਕ ਪ੍ਰਾਣ। ਅੱਜ ਤੂੰ ਦੇਹ ਤੋਂ ਵੱਖ ਹੋ ਗਈ ਏਂ ਤਾਂ ਕੀ ਹੋਇਆ ? ਤੂੰ ਮੇਰੇ ਅੰਦਰ ਸਮਾ ਗਈ ਏਂ। ਜਦ ਤਕ ਮੈਂ ਰਹਾਂਗਾ ਤੂੰ

ਮੇਰੇ ਨਾਲ ਰਹੇਂਗੀ। ਇਸ ਹਾਲਤ ਵਿਚ ਕਿਸੇ ਹੋਰ ਲਈ ਥਾਂ ਹੀ ਕਿਥੇ ਹੈ ? ਇਹ ਸੰਭਵ ਹੀ ਨਹੀਂ। ਕੁਮੁਦ ਨਾਲ ਵਿਆਹ ਕਰਨਾ ਸੰਭਵ ਨਹੀਂ। ਇਹ ਹੀ ਕਿਉਂ ਦੂਜਾ ਵਿਆਹ ਹੀ ਸੰਭਵ ਨਹੀ।" ਇਸ ਵਿਚਾਰ ਦੀ ਉਤੇਜਨਾ ਵਿਚ ਰਾਮੰਨਾ ਦੀਆਂ ਅੱਖਾਂ ਭਰ ਆਈਆਂ। ਆਪਣੀ ਉਤੇਜਨਾ ਨੂੰ ਘਟ ਕਰਨ ਦੇ ਬਹਾਨੇ ਉਸ ਨੇ ਕਿਹਾ, "ਪਰ ਇਹ ਸਾਰੀ ਤੇਰੀ ਹੀ ਗਲਤੀ ਹੈ।"

ਰਾਮੰਨਾ ਇਹ ਜਾਣਦਾ ਸੀ ਕਿ ਜੇ ਉਹ ਸ਼ਾਂਤ ਮਨ ਦੀ ਹਾਲਤ ਵਿਚ ਹੁੰਦਾ ਤਾਂ ਇਹ ਸਭ ਗੱਲਾਂ ਨਾ ਕਰਦਾ। ਕਿਉਂਕਿ ਦੂਜਿਆਂ ਨੂੰ ਦੋਸ਼ ਦੇਣਾ ਕਮਜ਼ੋਰੀ ਦੀ ਨਿਸ਼ਾਨੀ ਨਹੀਂ ਏ ? ਪਰ ਉਂਜ ਵੇਖਿਆ ਜਾਵੇ ਤਾਂ ਇਸ ਮਸਲੇ ਵਿਚ ਗਲਤੀ ਕਿਸ ਦੀ ਏ ? ਕਿਸੇ ਦੀ ਵੀ ਨਹੀਂ, ਸਭ ਆਪਣੇ ਆਪ ਹੋ ਜਾਂਦਾ ਏ। ਰਾਸ ਆ ਜਾਵੇ ਤਾਂ ਠੀਕ ਨਹੀਂ ਤਾਂ ਗਲਤ। "ਭ੍ਰਾਮਯਨ੍ ਸਰ੍ਵਭੂਤਾਨਿ ਯੰਤ੍ਰਾਰੂੜ੍ਹਾਨਿ ਮਾਯਯਾ" ਕੀ ਇਹ ਗੀਤਾ ਵਿਚ ਨਹੀਂ ਕਿਹਾ ਗਿਆ ? ਭਗਵਾਨ ਸਭ ਦੇ ਅੰਦਰ ਹੈ ਅਤੇ ਉਹੀ ਸਭ ਜੀਵਾਂ ਨੂੰ ਨਚਾਉਂਦਾ ਏ। ਇਥੇ ਭਗਵਾਨ ਦੀ ਗੱਲ ਨਹੀਂ ਏ ਫਿਰ ਵੀ ਇਹ ਅੰਦਰ ਦੀ ਹੀ ਇਕ ਸ਼ਕਤੀ ਏ। "ਪ੍ਰਵਾਲਸ਼ੋਭਾ ਇਵ ਪਾਦਪਾਨਾਂ ਸ਼ਿੰਗਾਰ ਚੇਸ਼ਟਾ ਵਿਵਿਧਾ ਭਭੂਵ:" ਇਹ ਕਾਲੀਦਾਸ ਦਾ ਕਥਨ ਏ ਤੇ ਇਹਦੇ ਵਿਚ ਸੁਮੇਲ ਵੀ ਕਿੰਨਾ ਏ! ਦਰਖਤ ਉਤੇ ਕਰੂੰਬਲਾਂ ਦਾ ਫੁੱਟਣਾ ਜਿੰਨਾ ਸੁਭਾਵਿਕ ਹੈ ਉਨਾਂ ਹੀ ਸੁਭਾਵਿਕ ਹੈ ਜੀਵਾਂ ਵਿਚ ਸ਼ਿੰਗਾਰ ਦੀ ਚੇਸ਼ਟਾ।...ਛੱਡੋ ਜੀ। ਇਹ ਸਭ ਸਵੈਪੁਸ਼ਟੀ ਦਾ ਉਪਰਾਲਾ ਏ। ਇਹ ਵੀ ਕਮਜ਼ੋਰੀ ਦੀ ਨਿਸ਼ਾਨੀ ਏ—ਇਹ ਸੋਚ ਕੇ ਰਾਮੰਨਾ ਨੇ ਉਨ੍ਹਾਂ ਵਿਚਾਰਾਂ ਦੀ ਲੜੀ ਨੂੰ ਉਥੇ ਹੀ ਛੱਡ ਦਿੱਤਾ। ਤਾਂ ਵੀ ਇਕ ਦ੍ਰਿਸ਼ਟੀਕੋਣ ਤੋਂ ਗਲਤੀ ਸਰਲਾ ਦੀ ਹੀ ਸ। ਇਹ ਸੋਚਦਿਆਂ ਉਸ ਨੇ ਫਿਰ ਉਸ ਤਸਵੀਰ ਵੱਲ ਵੇਖਦਿਆਂ ਸੋਚਣਾ ਸ਼ੁਰੂ ਕਰ ਦਿੱਤਾ। ਉਸ ਦਿਨ ਜੋ ਘਟਨਾ ਵਾਪਰੀ, ਉਸ ਦਾ ਕੋਈ ਮਹੱਤਵ ਨਹੀਂ, ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਸੀ, ਪਰ ਅਚਾਨਕ ਹੋ ਗਿਆ। ਲੱਗਪਗ ਦੋ-ਢਾਈ ਸਾਲ ਪਹਿਲਾਂ ਦੀ ਘਟਨਾ ਏ। ਵਿਚਾਰੀ, ਤਿੰਨ ਸਾਲ ਬੀਮਾਰ ਰਹਿ ਕੇ ਕਮਜ਼ੋਰ ਹੋ ਕੇ ਮਰਨ ਵਾਲੀ ਪਤਨੀ ਉਤੇ ਗਲਤੀ ਮੜ੍ਹਨੀ ਕੀ ਠੀਕ ਗੱਲ ਏ ? ਗਲਤੀ ਮੜ੍ਹਨ ਦੀ ਗੱਲ ਨਹੀਂ, ਪਰ ਜੋ ਘਟਨਾ ਵਾਪਰੀ ਸੀ ਉਸ ਨੂੰ ਸਮਝਣ ਦੀ ਗੱਲ ਏ। ਇਹ ਸੋਚ ਕੇ ਉਸ ਨੇ ਆਪਣੇ ਆਪ ਨੂੰ ਧੀਰਜ ਦਿੱਤਾ। ਉਸ ਦਿਨ ਸਰਲਾ ਢੋਅ ਲਾ ਕੇ ਬਿਸਤਰੇ ਉਤੇ ਬੈਠੀ ਸੀ। ਲਾਗੇ ਕੁਮੁਦ ਬੈਠੀ ਸੀ। ਰਾਮੰਨਾ ਬਾਹਰੋਂ ਆਇਆ, ਆਉਂਦਿਆਂ ਹੀ ਉਸ ਨੇ ਸਰਲਾ ਵੱਲ ਦੌੜ ਕੇ ਬਿਸਤਰੇ ਦੇ ਦੂਜੇ ਪਾਸੇ ਜਾ ਕੇ ਬਹਿੰਦਿਆਂ ਪੁੱਛਿਆ, "ਅੱਜ ਵੀ ਬੁਖਾਰ ਹੋਇਆ ਸੀ ?" ਸਰਲਾ ਨੇ ਮੁਸਕਰਾਂਦਿਆਂ ਸਿਰ ਹਿਲਾਇਆ। ਫਿਰ ਵੀ ਰਾਮੰਨਾ ਦੀ ਤਸੱਲੀ ਨਾ ਹੋਈ। "ਇਸ ਵੇਲੇ ਤਾਂ ਬੁਖਾਰ ਨਹੀਂ ਏ ਨਾ ?" ਕਹਿੰਦਿਆਂ ਉਸ ਨੇ ਚਾਦਰ ਦੇ ਹੇਠਾਂ ਹੱਥ ਰੱਖ ਕੇ ਸਰਲਾ ਦੇ ਸਰੀਰ ਨੂੰ ਛੂਹ ਕੇ ਵੇਖਣਾ ਚਾਹਿਆ। ਉਸ ਸਮੇਂ ਕੁਮੁਦ ਵੀ ਇਸੇ ਕੰਮ ਵਿਚ ਲੱਗੀ ਹੋਈ ਸੀ। ਇਕਦਮ ਦੋਵਾਂ ਦੇ ਹੱਥ ਟਕਰਾ ਗਏ। ਇਕ ਪਲ ਲਈ ਰਾਮੰਨਾ ਅਵਾਕ ਰਹਿ ਗਿਆ। ਉਹਨੇ ਮਹਿਸੂਸ ਕੀਤਾ ਕਿ ਜਿਸ ਹੱਥ ਨੇ ਉਹਨੂੰ ਛੁਹਿਆ

ਸੀ ਉਸ ਨੂੰ ਪਸੀਨਾ ਆ ਗਿਆ ਸੀ। ਮੂੰਹ ਚੁਕ ਕੇ ਕੁਮੁਦ ਵਲ ਵੇਖਿਆ, ਉਹ ਵੀ ਫਿੱਕੀ ਪਈ ਉਹਦੇ ਮੂੰਹ ਵਲ ਵੇਖ ਰਹੀ ਸੀ। ਤਦ ਰਾਮੰਣਾ ਨੇ, "ਨਹੀਂ ਮੁੜ੍ਹਕਾ ਹੈ" ਕਹਿ ਕੇ ਆਪਣੇ ਆਪ ਨੂੰ ਸੰਭਾਲਿਆ ਤੇ ਸਰਲਾ ਨੂੰ ਪੁੱਛਿਆ, "ਕੀ ਮੁੜ੍ਹਕਾ ਆਉਣ ਤੋਂ ਬਾਅਦ ਬੁਖਾਰ ਉਤਰ ਗਿਆ ਸੀ ਜਾਂ ਚੜ੍ਹਿਆ ਹੀ ਨਹੀਂ ਸੀ?" ਉਹਦਾ ਚਿਹਰਾ ਮੁਸਕਰਾਹਟ ਨਾਲ ਖਿੜ ਗਿਆ ਸੀ। ਕਮਜ਼ੋਰ ਹੋਣ ਕਰਕੇ ਉਹ ਹੋਰ ਵੀ ਸੁਹਣੀ ਲੱਗੀ। ਉਹ ਹੱਸਦਿਆਂ ਬੋਲੀ, "ਨਹੀਂ ਹੈ, ਪਹਿਲਾਂ ਹੀ ਕਿਹਾ ਹੈ ਕਿ ਨਹੀਂ ਚੜ੍ਹਿਆ।" ਉਸ ਦੇ ਗੱਲ ਕਰਨ ਦੇ ਢੰਗ, ਉਹਦੀ ਮੁਸਕਰਾਹਟ ਨੇ ਰਾਮੰਣਾ ਨੂੰ ਸ਼ੱਕ ਵਿਚ ਪਾ ਦਿੱਤਾ। ਕੀ ਸਰਲਾ ਨੂੰ ਪਤਾ ਲੱਗ ਗਿਐ? ਅੱਖ ਫਰਾਕੇ ਵਾਪਰਨ ਵਾਲੀ ਜਿਸ ਅਕਾਲਪਨਿਕ ਘਟਨਾ ਨੇ ਦੋਵਾਂ ਨੂੰ ਅਵਾਕ ਕਰ ਦਿੱਤਾ ਸੀ—ਉਸ ਘਟਨਾ ਨੂੰ ਸਰਲਾ ਭਾਂਪ ਗਈ ਏ? ਭਾਂਪ ਗਈ ਹੋਵੇਗੀ। ਉਸ ਬਾਰੇ ਉਸ ਨੂੰ ਅੱਗੇ ਤੋਂ ਸੁਚੇਤ ਰਹਿਣਾ ਚਾਹੀਦਾ ਸੀ, ਮੈਨੂੰ ਤਾੜਨਾ ਕਰਨੀ ਚਾਹੀਦੀ ਸੀ। ਪਰ ਉਸ ਨੇ ਇੰਜ ਨਾ ਕੀਤਾ। ਇਸ ਲਈ ਅੱਜ ਜੋ ਸਿੱਟਾ ਨਿਕਲਿਆ ਏ ਇਸ ਦੀ ਜ਼ਿੰਮੇਵਾਰ ਉਹੀ ਏ। "ਪਤਾ ਲੱਗਾ? ਤੂੰ ਇਕ ਸ਼ਬਦ ਕਹਿ ਦੇਂਦੀਓਂ ਤਾਂ ਮੈਂ ਬਚ ਜਾਂਦਾ," ਇਹ ਗੱਲ ਉਸ ਨੇ ਤਸਵੀਰ ਨੂੰ ਸਮਝਾਈ।

ਬਾਹਰ ਜਾਣਾ ਨਹੀਂ ਏ, ਲਿਖਿਆ ਵੀ ਨਹੀਂ ਜਾਂਦਾ। ਅੱਖਾਂ ਸਾਹਮਣੇ ਸਰਲਾ ਦੀ ਤਸਵੀਰ ਹੋਵੇ ਤਾਂ ਉਸ ਦੀ ਯਾਦ ਵੀ ਨਹੀਂ ਭੁੱਲਦੀ, ਹੁਣ ਕਰਾਂ ਤਾਂ ਕੀ ਕਰਾਂ। ਇਹ ਸੋਚਦਿਆਂ ਰਾਮੰਣਾ ਜ਼ਰਾ ਗੁੱਸੇ ਨਾਲ ਕੁਰਸੀ ਤੋਂ ਉਠਿਆ। ਘੜੀ ਵੇਖੀ। ਅਜੇ ਸਾਢੇ ਅੱਠ ਵਜੇ ਨੇ। ਇਹ ਸੌਣ ਦਾ ਸਮਾਂ ਵੀ ਨਹੀਂ ਏ। ਸੌਣ ਦਾ ਵਿਚਾਰ ਆਉਂਦਿਆਂ ਹੀ ਫਿਰ ਤਸਵੀਰ ਵੱਲ ਵੇਖ ਕੇ ਗਰਜਿਆ, "ਸਾਰਾ ਤੇਰਾ ਹੀ ਕਸੂਰ ਏ" ਤੇ ਫੇਰ ਉਹ ਕੁਰਸੀ ਉਤੇ ਬਹਿ ਗਿਆ।

## 4

ਕੁਮੁਦ ਨੇ ਡੂੰਘਾ ਸਾਹ ਲਿਆ। ਕਿਤਾਬ ਕਿਤੇ ਸੀ ਤੇ ਮਨ ਕਿਤੇ। ਉਹ ਸੋਚਣ ਲੱਗੀ ਹੁਣ ਕਿਥੇ ਜਾਣਾ ਏ? ਇਨ੍ਹੀਂ ਦਿਨੀਂ ਕਿਤੇ ਜਾਣ ਨੂੰ ਜੀਅ ਨਹੀਂ ਕਰਦਾ। ਜਿਥੇ ਉਹ ਜਾਂਦੀ ਉਹਦੇ ਪਹੁੰਚਦਿਆਂ ਹੀ ਤੀਵੀਆਂ ਆਪਣੀਆਂ ਗੱਲਾਂ ਬੰਦ ਕਰ ਦੇਂਦੀਆਂ ਅਤੇ ਮੁਸਕਰਾ ਕੇ ਉਸ ਦਾ ਸੁਆਗਤ ਕਰਦੀਆਂ। ਕੁਮੁਦ ਨੂੰ ਇਹ ਸਮਝਣ ਵਿਚ ਦੇਰ ਨਾ ਲਗਦੀ ਕਿ ਹੁਣ ਤਕ ਉਹ ਉਹਦੇ ਬਾਰੇ ਹੀ ਗੱਲਾਂ ਕਰ ਰਹੀਆਂ ਸਨ। ਇਹ ਸੁਭਾਵਿਕ ਹੀ ਸੀ। ਉਹ ਚਾਹੁੰਦੀ ਸੀ ਕਿ ਕੋਈ ਉਸ ਦੀ ਆਲੋਚਨਾ ਨਾ ਕਰੇ। ਇਹ ਕੋਈ ਆਪਣੇ ਘਰ ਦੀ ਸੰਪਤੀ ਹੈ? ਕੁਝ ਵੀ ਬਾਹਰ ਨਿਕਲਣ ਲਈ ਉਸ ਦਾ ਮਨ ਉਤਾਵਲਾ ਨਹੀਂ ਸੀ। ਉਦੋਂ ਰਾਤ ਦੇ ਸਾਢੇ ਅੱਠ ਵਜ ਚੁੱਕੇ ਨੇ। ਹੁਣ ਉਹ ਜਾਣਾ ਚਾਹਵੇ ਤਾਂ ਵੀ ਮੁਸ਼ਕਿਲ ਏ। ਰੋਟੀ-ਟੁੱਕ ਦਾ

ਕੰਮ ਮੁੱਕ ਚੁਕਾ ਏ ਹੁਣ ਤਾਂ ਸੌਣਾ ਹੀ ਬਾਕੀ ਏ। ਸੌਣ ਦਾ ਵਿਚਾਰ ਆਉਂਦਿਆਂ ਹੀ ਕੁਮੁਦ ਦਾ ਸਰੀਰ ਕੰਬ ਉਠਿਆ। ਮੂੰਹ ਉਤੇ ਮੁੜ੍ਹਕਾ ਆ ਗਿਆ। ਦੋ ਸਾਲ ਤੋਂ ਰਾਮੰਣਾ ਅਤੇ ਕੁਮੁਦ ਇਕੱਠੇ ਹੀ ਸੌਂਦੇ ਰਹੇ। ਕਿਹੋ ਜਿਹਾ ਧੋਖਾ! ਵਿਚਾਰੀ ਸਰਲਾ ਦੀਦੀ ਬਿਸਤਰੇ ਉਤੇ ਪਈ ਹੋਈ ਸੀ। ਉਸ ਲਈ ਜੀਉਣਾ ਮੁਹਾਲ ਸੀ। ਜਿਉਂ-ਤਿਉਂ ਇਕ ਦਿਨ ਰਾਮੰਣਾ ਦਾ ਹੱਥ ਉਸ ਦੇ ਹੱਥ ਨੂੰ ਛੂਹ ਗਿਆ ਸੀ—ਇਹ ਘਟਨਾ ਅਚਾਨਕ ਹੀ ਬੀਤੀ ਸੀ। ਸ਼ੁਰੂ ਸ਼ੁਰੂ ਵਿਚ ਤਾਂ ਕੁਮੁਦ ਨੂੰ ਇਸ ਗੱਲ ਦਾ ਵੀ ਪਤਾ ਨਾ ਲਗ ਸਕਿਆ ਕਿ ਇਹ ਕਿਵੇਂ ਤੇ ਕੀ ਹੋ ਗਿਆ ਸੀ। ਉਹ ਸੁੱਖ-ਸੁਪਨਿਆਂ ਵਿਚ ਮਗਨ ਸੀ। ਹੱਥ ਨਾਲ ਹੱਥ ਛੂਹ ਜਾਣ ਤੇ ਜੋ ਹੋਸ਼ ਗੁੰਮ ਹੋਏ ਸਨ ਅਜੇ ਤਕ ਸੰਭਲੇ ਨਹੀਂ। ਉਸ ਦਾ ਸਰੀਰ ਫਿਰ ਕੰਬ ਉਠਿਆ। ਉਸ ਵੇਲੇ ਰਾਮੰਣਾ ਦੇ ਆਉਣ ਦੀ ਉਡੀਕ ਅਤੇ ਨੀਂਦ ਦੇ ਖ਼ੁਮਾਰ ਦਾ ਸੁੱਖ ਕਿਥੇ? ਅੱਜ ਰਾਮੰਣਾ ਦੀ ਕੱਛ ਵਿਚ ਲੇਟਣ ਤੋਂ ਬਾਅਦ ਸਵੇਰ ਤਕ ਨੀਂਦ ਨੂੰ ਰੋਕਣ ਵਰਗਾ ਦੁੱਖ ਕਿਥੇ? ਪਰੰਤੂ ਅੱਜ ਦੇ ਦੁੱਖ ਵਿਚ ਉਨ੍ਹਾਂ ਦਿਨਾਂ ਦੇ ਸੁੱਖ ਦੀਆਂ ਮਿੱਠੀਆਂ ਯਾਦਾਂ ਕੁਮੁਦ ਭੁਲ ਨਾ ਸਕੀ। ਦਿਨ ਵੇਲੇ ਵੀ ਉਹ ਅਨੁਭਵ ਯਾਦ ਆਉਂਦੇ ਤਾਂ ਉਸ ਦੇ ਰੌਂਗਟੇ ਖੜੇ ਹੋ ਜਾਂਦੇ। ਹੱਥ ਨਾਲ ਹੱਥ ਛੂਹਣ ਦਾ ਪਹਿਲਾ ਅਨੁਭਵ ਤਾਂ...! ਉਸ ਸਮੇਂ ਕੁਮੁਦ ਨੂੰ ਇੰਜ ਲੱਗਾ ਸੀ ਕਿ ਇਸ ਅਨੁਭਵ ਤੋਂ ਬਾਅਦ ਮਰ ਜਾਣ ਵਿਚ ਹੀ ਉਸ ਦਾ ਜਨਮ ਸਾਰਥਕ ਹੋ ਜਾਂਦਾ। ਜੀਵਨ-ਮੌਤ? ਉਸ ਪਲ ਤਾਂ ਉਸ ਨੂੰ ਇਹ ਵੀ ਪਤਾ ਨਾ ਲੱਗਾ ਕਿ ਉਹ ਜੀਉਂਦੀ ਹੈ ਜਾਂ ਮਰੀ ਹੋਈ। ਸਰੀਰ ਠਠੰਬਰ ਗਿਆ ਸੀ ਤੇ ਅੱਖਾਂ ਕੰਬ ਰਹੀਆਂ ਸਨ। ਦਿਲ ਏਨੀ ਤੇਜ਼ੀ ਨਾਲ ਧੜਕ ਰਿਹਾ ਸੀ ਜਿਵੇਂ ਮੂੰਹ ਵਿਚ ਪਾਣੀ ਭਰ ਆਇਆ ਹੋਵੇ। ਸਭ ਤੋਂ ਨਵਾਂ ਅਨੁਭਵ ਜਿਸ ਤੋਂ ਉਸ ਨੂੰ ਸ਼ਰਮ ਆ ਰਹੀ ਸੀ ਉਹ ਇਹ ਸੀ ਕਿ ਉਸ ਦੀਆਂ ਭਰੀਆਂ ਛਾਤੀਆਂ ਵਿਚ ਸੁੱਖ-ਪੀੜਾ ਦੀ ਇਕ ਲਹਿਰ ਦੌੜ ਗਈ ਸੀ। ਉਸ ਦਿਨ ਤੋਂ ਹੀ ਉਹ ਰਾਮੰਣਾ ਦੀ ਬਣ ਚੁੱਕੀ ਸੀ, ਦੇਹ ਤੋਂ ਨਹੀਂ ਮਨ ਤੋਂ। ਜਿਸ ਨੇ ਆਪਣੀ ਇਕ ਉਂਗਲੀ ਦੀ ਮਾਮੂਲੀ ਛੂਹ ਨਾਲ ਨਵਾਂ ਜੀਵਨ ਪ੍ਰਦਾਨ ਕੀਤਾ ਸਰੀਰ ਨੂੰ ਉਸ ਦੇ ਹਵਾਲੇ ਕਰਨਾ ਮੁਸ਼ਕਿਲ ਨਹੀਂ ਸੀ।

ਕਦੇ ਕਦੇ ਕੁਮੁਦ ਬੜੀ ਹੈਰਾਨ ਹੁੰਦੀ ਕਿ ਇਹ ਸਭ ਕੁਝ ਕਿਵੇਂ ਹੋ ਗਿਆ? ਸਰਲਾ ਦੀਦੀ ਦੇ ਮੰਜੇ ਉਤੇ ਪੈਣ ਅਤੇ ਕਮਜ਼ੋਰ ਹੋ ਜਾਣ ਕਾਰਣ ਜਾਂ ਇਸ ਘਰ ਵਿਚ ਮੇਰੇ ਰਹਿਣ ਕਾਰਣ ਜਾਂ ਕੇਵਲ ਹੱਥਾਂ ਦੀ ਛੂਹ ਕਾਰਣ ਹੀ? ਜਾਂ ਕਿਸੇ ਅਕਲਪਿਤ ਕਾਰਣ ਕਰ ਕੇ ਸਰਲਾ ਦੀਦੀ ਦੇ ਘਰ ਆਉਣ ਕਾਰਣ ਹੱਥ ਨਾਲ ਹੱਥ ਛੂਹ ਜਾਣ ਦੀ ਘਟਨਾ ਵਾਪਰੀ। ਇਹ ਸਭ ਘਟਨਾਵਾਂ ਵੀ ਤਾਂ ਇਕ ਲੜੀ ਵਿਚ ਵਾਪਰੀਆਂ ਨੇ ਨਾ! ਕੁਮੁਦ ਨੂੰ ਯਕੀਨ ਸੀ ਕਿ ਰਾਮੰਣਾ ਨੇ ਜੋ ਦੁਸ਼ਯੰਤ ਅਤੇ ਸ਼ਕੁੰਤਲਾ ਦੀ ਕਹਾਣੀ ਸੁਣਾਈ ਸੀ ਉਸੇ ਤਰ੍ਹਾਂ ਉਸ ਦੀ ਵੀ ਇਕ ਕਹਾਣੀ ਹੀ ਹੈ। ਕਿਥੇ ਰਾਜਧਾਨੀ ਦਾ ਰਾਜਾ ਤੇ ਕਿਥੇ ਜੰਗਲੀ ਕੁੜੀ? ਜਦ ਕਣਵ ਰਿਸ਼ੀ ਆਸ਼ਰਮ ਵਿਚ ਨਹੀਂ ਸਨ ਤਾਂ ਉਦੋਂ ਉਹ ਰਾਜਾ ਕਿਉਂ ਆਇਆ? ਇਹ ਸਭ ਵੇਖਿਆ ਜਾਵੇ ਤਾਂ ਕਿਹਾ ਜਾ ਸਕਦੈ ਕਿ ਦੁਸ਼ਯੰਤ ਅਤੇ ਸ਼ਕੁੰਤਲਾ ਦੇ ਮਿਲਾਪ

ਪਿੱਛੇ ਰੱਬੀ ਹੱਥ ਸੀ। ਉਹਦੇ ਵਰਗੀ ਯਤੀਮ ਕੁੜੀ ਲਈ ਵੀ ਭਲਾ ਇਹ ਰੱਬ ਨਹੀਂ ? ਉਹਦੇ ਅਤੇ ਰਾਮੰਣਾ ਵਿਚ ਸਹਿਜ ਪ੍ਰੇਮ ਦੀ ਭਾਵਨਾ ਉਤਪੰਨ ਕਿਉਂ ਨਾ ਹੋਵੇ ? ਪੰਦਰਾਂ-ਸੋਲ੍ਹਾਂ ਸਾਲਾਂ ਦੀ ਕੁਮੁਦ ਦੀ ਸਮਝ ਵਿਚ ਬੁਝਾਰਤ ਨਾ ਆਈ। ਤਾਂ ਵੀ ਉਸ ਵਿਸ਼ੇ ਨੇ ਉਹਦੇ ਮਨ ਵਿਚ ਹਲਚਲ ਪੈਦਾ ਕਰ ਦਿੱਤੀ ਸੀ। ਹੌਲੀ ਹੌਲੀ ਉਨ੍ਹਾਂ ਦੋਹਾਂ ਵਿਚ ਪਿਆਰ ਸ਼ੁਰੂ ਹੋ ਗਿਆ ਹੈ, ਇਹ ਆਸ ਬੱਝਣ ਲੱਗੀ ਅਤੇ ਵਿਸ਼ਵਾਸ ਨਾਲ ਆਸ ਹੋਰ ਉਭਰੀ। ਕੁਮੁਦ ਦਾ ਸਰੀਰ ਹੌਲੀ ਹੌਲੀ ਕਮਜ਼ੋਰ ਹੋਣ ਲਗ ਪਿਆ। ਉਹਦੇ ਮੂੰਹ ਉਤੇ ਠਰ੍ਹੰਮੇ ਦੀ ਇਕ ਸਦੀਵ ਲਕੀਰ ਉਕਰੀ ਗਈ। ਕਦੇ ਕਦੇ ਸਰਲਾ ਰਾਮੰਣਾ ਨੂੰ ਕਹਿੰਦੀ, "ਵਿਚਾਰੀ ਕੁੜੀ ਮੇਰੇ ਨਾਲ ਘਰ ਵਿਚ ਬੱਝੀ ਰਹਿਣ ਕਰਕੇ ਉਦਾਸ ਹੋ ਗਈ ਹੋਵੇਗੀ। ਉਹਦੇ ਮੂੰਹ ਦੀ ਚਮਕ ਹੀ ਜਾਂਦੀ ਰਹੀ ਏ। ਇਹਨੂੰ ਕਦੇ ਕਦੇ ਬਾਹਰ ਘੁਮਾਣ-ਫਿਰਾਣ ਲਈ ਲੈ ਜਾਇਆ ਕਰੋ।" ਇਹ ਸੁਣ ਕੇ ਕੁਮੁਦ ਸ਼ਰਮਸਾਰ ਹੋ ਜਾਂਦੀ। ਰਾਮੰਣਾ ਵਲੋਂ ਕੋਈ ਜਵਾਬ ਦੇਣ ਦੀ ਉਤਸੁਕਤਾ ਨਾ ਹੁੰਦੀ ਵੇਖ ਕੇ ਉਹਨੂੰ ਇੰਜ ਲਗਦਾ ਜਿਵੇਂ ਉਹ ਧਰਤੀ ਵਿਚ ਗੱਡੀ ਗਈ ਹੋਵੇ। ਰਾਮੰਣਾ, "ਚੰਗਾ" ਕਹਿ ਦੇਂਦਾ।

ਪਹਿਲੀ ਵਾਰ ਰਾਮੰਣਾ ਨਾਲ ਘੁੰਮ ਕੇ ਆਉਣਾ ਤਾਂ ਨਾ ਭੁੱਲਣ ਵਾਲੀ ਗੱਲ ਸੀ। ਇਹਦੇ ਲਈ ਉਹ ਕਿੰਨੀ ਉਤਾਵਲੀ ਸੀ। ਤੇ ਹੋਇਆ ਕੀ ? ਘਰੋਂ ਬਾਹਰ ਨਿਕਲਣ ਤੋਂ ਲੈ ਕੇ ਵਾਪਸ ਘਰ ਮੁੜਨ ਤਕ ਸਾਰੀ ਵਾਟ ਉਸ ਨੇ ਮੂੰਹ ਨਾ ਖੋਲ੍ਹਿਆ। "ਸਰਲਾ ਇਹ ਤੇਰੀ ਕੁੜੀ ਗੂੰਗੀ ਏ ਜਾਂ ਬੋਲੀ ਇਹ ਤਾਂ ਤੈਨੂੰ ਪਤਾ ਏ ?" ਰਾਮੰਣਾ ਦੇ ਇਹ ਕਹਿੰਦਿਆਂ ਹੀ ਉਹ ਉਥੋਂ ਖਿਸਕ ਗਈ ਅਤੇ ਆਪਣੇ ਕਮਰੇ ਵਿਚ ਜਾ ਕੇ ਭੁੱਬੀਂ ਰੋ ਪਈ। ਇਹੀ ਆਪਣੇ ਆਪ ਵਿਚ ਕਹਾਣੀ ਸੀ। "ਮੈਂ ਤਾਂ ਤੁਹਾਨੂੰ ਕਿਹਾ ਸੀ ਕਿ ਉਹਨੂੰ ਆਪਣੇ ਨਾਲ ਘੁਮਾ ਲਿਆਇਆ ਕਰੋ ਤੁਸਾ ਤਾਂ ਵਿਚਾਰੀ ਨੂੰ ਰੋਣਾ ਲਗਾ ਦਿੱਤਾ, ਤੁਸੀਂ ਚੰਗੇ ਓ !" ਸਰਲਾ ਨੇ ਇਹ ਸ਼ਬਦ ਕਹੇ ਤਾਂ ਰਾਮੰਣਾ ਉਸ ਦੇ ਕਮਰੇ ਵਿਚ ਗਿਆ। "ਨੀ ! ਤੂੰ ਤਾਂ ਸੱਚਮੁਚ ਈ ਰੋ ਰਹੀ ਏਂ ?" ਉਸ ਦੇ ਮੂੰਹ ਵਲ ਵੇਖ ਕੇ ਉਸ ਨੇ ਕਿਹਾ। ਉਸ ਨੂੰ ਧੀਰਜ ਦੇਣ ਲਈ ਉਸ ਦੀ ਪਿੱਠ ਉਤੇ ਹੱਥ ਫੇਰਿਆ। ਦੁੱਖ ਭਾਵੇਂ ਕਿੰਨਾ ਵੀ ਸੀ ਪਰ ਉਸ ਦੀ ਪਿੱਠ ਸਵਾਦ-ਸਵਾਦ ਹੋ ਗਈ। ਅੱਥਰੂ ਅਜੇ ਵੀ ਨਹੀਂ ਸਨ ਰੁਕੇ। ਤਦ ਰਾਮੰਣਾ ਨੇ ਕਿਹਾ, "ਚੱਲ ਹੇਠਾਂ ਅਤੇ ਅੱਥਰੂ ਪੂੰਝ" ਅਤੇ ਉਸ ਦੇ ਅੱਥਰੂ ਪੂੰਝਣ ਲਈ ਉਸ ਨੇ ਉਸ ਦਾ ਪੱਲਾ ਫੜਿਆ। ਉਹ ਸ਼ਰਮ ਦੀ ਮਾਰੀ ਪਰ੍ਹਾਂ ਹਟ ਗਈ। ਇਸ ਦੌਰਾਨ ਫਿਰ ਉਸ ਦੇ ਹੱਥ ਦੀ ਛੁਹ ਲਗ ਗਈ। ਇਸ ਵਾਰ ਉਸ ਦਾ ਹੱਥ ਛਾਤੀ ਨੂੰ ਛੁਹਿਆ ਸੀ। ਉਦੋਂ ਤਾਂ ਕੁਮੁਦ ਦੇ ਸਰੀਰ ਵਿਚ ਸਾਹ ਸੱਤ ਹੀ ਨਹੀਂ ਸੀ ਰਿਹਾ। ਪਤਾ ਨਹੀਂ ਬਾਅਦ ਵਿਚ ਕੀ ਹੋਇਆ ? ਉਹ ਬੇਹੋਸ਼ ਹੋ ਗਈ ਸੀ ਜਾਂ ਹੋਣ ਵਾਲੀ ਸੀ ? ਕੁਝ ਯਾਦ ਨਹੀਂ। ਜਦ ਹੋਸ਼ ਆਈ ਤਾਂ ਵੇਖਿਆ ਕਿ ਰਾਮੰਣਾ ਨੇ ਉਸ ਨੂੰ ਪਲੰਘ ਉਤੇ ਬਿਠਾਇਆ ਹੋਇਆ ਸੀ ਅਤੇ ਆਪ

ਉਸ ਦੇ ਨਾਲ ਬੈਠਾ ਹੋਇਆ ਸੀ । ਉਸ ਦੇ ਹੱਥ ਵਿਚ ਪਾਣੀ ਦਾ ਇਕ ਬਰਤਨ ਸੀ ।

ਵਿਚਾਰੀ ਸਰਲਾ ਦੀ ਕਾਹਦੀ ਗਲਤੀ ਸੀ ? ਕੁਮੁਦ ਦੀ ਸਿਹਤ ਠੀਕ ਨਾ ਵੇਖ ਕੇ ਉਹ ਉਹਨੂੰ ਰਾਮੰਣਾ ਦੇ ਨਾਲ ਬਾਹਰ ਜਾਣ, ਘੁੰਮਣ-ਫਿਰਨ, ਸਿਨਮਾ ਵੇਖਣ ਅਤੇ ਕਿਤਾਬ ਪੜ੍ਹਨ ਲਈ ਉਤਸਾਹਿਤ ਕਰਦੀ ਰਹਿੰਦੀ ਸੀ । ਬਾਰ ਬਾਰ ਉਹ ਕਹਿੰਦੀ ਸੀ, "ਮੈਂ ਤਾਂ ਮੰਜੀ ਉਤੇ ਪੈ ਗਈ ਹਾਂ ਤੂੰ ਕਿਉਂ ਇਸ ਚਾਰਦੀਵਾਰੀ ਵਿਚ ਬੰਦ ਹੋ ਕੇ ਪੀਲੀ ਪੈਂਦੀ ਜਾ ਰਹੀ ਏਂ ? ਇਕ-ਅੱਧਾ ਘੰਟਾ ਘੁੰਮ ਫਿਰ ਆ । ਮੈਂ ਏਡੀ ਛੇਤੀ ਨਹੀਂ ਮਰਦੀ ।" ਜੋ ਵੀ ਹੋਵੇ ਕੁਮੁਦ ਨੂੰ ਰਾਮੰਣਾ ਦੇ ਨਾਲ ਬਾਹਰ ਜਾਣ ਦਾ ਮੌਕਾ ਤਾਂ ਮਿਲਿਆ ਪਰ ਉਸ ਦਾ ਕੋਈ ਲਾਭ ਨਾ ਹੋਇਆ । ਇਕ ਅਜੀਬ ਦੁੱਖ ਕੁਮੁਦ ਨੂੰ ਸਤਾਉਂਦਾ ਸੀ । ਪਹਿਲਾਂ ਪਹਿਲ ਰਾਮੰਣਾ ਦੂਰ ਹੁੰਦਾ ਤਾਂ ਉਹ ਬੇਚੈਨ ਰਹਿੰਦੀ ਸੀ ਪਰ ਹੁਣ ਉਸ ਦੀ ਨੇੜਤਾ ਤੋਂ ਬੇਚੈਨ ਹੋਣ ਲਗ ਪਈ ਸੀ । ਕਦੇ ਕਦੇ ਉਹਦਾ ਜੀਅ ਕਰਦਾ ਕਿ ਉਹ ਇਕਦਮ ਰਾਮੰਣਾ ਦੇ ਕੋਲ ਜਾ ਕੇ ਉਹਦੀਆਂ ਦੋਵੇਂ ਗਲ੍ਹਾਂ ਫੜ ਲਵੇ । ਕਦੇ ਉਹਦਾ ਜੀਅ ਕਰਦਾ ਕਿ ਰਾਮੰਣਾ ਦੇ ਖਿੱਲਰੇ ਵਾਲਾਂ ਨੂੰ ਉਹ ਸੰਵਾਰ ਦੇਵੇ ਅਤੇ ਕਦੇ ਉਹਦੇ ਲਿਖਦੇ ਹੱਥ ਨੂੰ ਫੜ ਕੇ ਜ਼ੋਰ ਜ਼ੋਰ ਨਾਲ ਆਪਣੇ ਮੂੰਹ ਉਤੇ ਚਪੇੜਾਂ ਮਾਰਨ ਨੂੰ ਉਹਦਾ ਜੀਅ ਕਰਦਾ । ਜਦੋਂ ਵੀ ਅਜਿਹਾ ਉਬਾਲ ਉਹਦੇ ਦਿਲ ਵਿਚ ਉਠਦਾ ਤਾਂ ਉਹ ਬੜੀ ਮੁਸ਼ਕਿਲ ਨਾਲ ਆਪਣੇ ਆਪ ਨੂੰ ਰੋਕਦੀ ਸੀ । ਕਦੇ ਕਦੇ ਇਸ ਰੋਕਣ ਦੇ ਯਤਨ ਤੋਂ ਉਹ ਬਹੁਤ ਦੁੱਖੀ ਵੀ ਹੁੰਦੀ ।

ਇਕ ਦਿਨ ਉਹ ਅਤੇ ਰਾਮੰਣਾ ਸਰਲਾ ਦੇ ਕੋਲ ਬੈਠੇ ਸਨ । ਥੋੜ੍ਹੀ ਦੇਰ ਬਾਅਦ ਸਰਲਾ ਨੂੰ ਨੀਂਦ ਆ ਗਈ । ਤਦ ਰਾਮੰਣਾ ਨੇ ਦੱਬੀ ਆਵਾਜ਼ ਵਿਚ ਕਿਹਾ ਸੀ, "ਹੌਲੀ ਜਿਹੇ ਮੇਰੇ ਕਮਰੇ ਵਿਚ ਚੱਲ" ਸ਼ਾਇਦ ਰਾਮੰਣਾ ਦੱਬੀ ਆਵਾਜ਼ ਵਿਚ ਇਸ ਲਈ ਬੋਲਿਆ ਸੀ ਕਿ ਸਰਲਾ ਦੀ ਨੀਂਦ ਖਰਾਬ ਨਾ ਹੋਵੇ ਪਰ ਇਹ ਦੱਬੀ ਆਵਾਜ਼ ਸੁਣ ਕੇ ਉਸ ਦੇ ਲੂੰ-ਕੰਡੇ ਖੜੇ ਹੋ ਗਏ ਸਨ । ਉਹ ਅਣਜਾਣੇ ਹੀ ਰਾਮੰਣਾ ਦੇ ਕਮਰੇ ਵਿਚ ਪਹੁੰਚ ਗਈ । ਇਹ ਵੇਖ ਕੇ ਰਾਮੰਣਾ ਵੀ ਹੈਰਾਨ ਹੋਇਆ ਹੋਵੇਗਾ ।

ਉਸ ਨੇ ਕਿਹਾ, "ਪੜ੍ਹਨ ਲਈ ਕੋਈ ਕਿਤਾਬ ਚਾਹੀਦੀ ਏ ?"

"ਹਾਂ" ਉਸ ਨੇ ਜਵਾਬ ਦਿੱਤਾ ।

"ਕਿਹੜੀ ਚਾਹੀਦੀ ਏ, ਵੇਖ ਕੇ ਕੱਢ ਲੈ ।"

ਕਿਤਾਬਾਂ ਦੀ ਅਲਮਾਰੀ ਖੋਲ੍ਹ ਕੇ ਕੁਮੁਦ ਕਿਤਾਬਾਂ ਵੇਖਣ ਲਗ ਪਈ । ਵੇਖਦੀ ਰਹੀ, ਕੱਢਦੀ ਰਹੀ, ਰਖਦੀ ਰਹੀ । ਉਸ ਵਿਚ ਸ਼ਾਇਦ ਨਿਰਣੈ-ਸ਼ਕਤੀ ਨਹੀਂ ਰਹੀ ਸੀ ।

ਰਾਮੰਣਾ ਨੇ ਪੁੱਛਿਆ, "ਕੀ ਗੱਲ ਕੋਈ ਨਹੀਂ ਲੱਭੀ ?"

ਕੁਮੁਦ ਪਾਗਲਾਂ ਵਾਂਗ ਬੋਲੀ, "ਕਿਹੜੀ ? ਕੀ ?"

ਰਾਮੰਣਾ ਹੱਸ ਪਿਆ । "ਅੱਛਾ ਮੈਂ ਹੀ ਕਢ ਕੇ ਦੇਂਦਾ ਹਾਂ," ਕਹਿੰਦਾ ਹੋਇਆ

ਉਹ ਅਲਮਾਰੀ ਦੇ ਕੋਲ ਆਇਆ। ਕੁਮੁਦ ਦਰਵਾਜ਼ੇ ਦੇ ਐਨ ਵਿਚਕਾਰ ਖਲੋਤੀ ਸੀ। ਰਾਮੰਣਾ ਦੇ ਖਲੋਣ ਲਈ ਉਸ ਨੇ ਇਕ ਪਾਸੇ ਹੋਣਾ ਸੀ ਪਰ ਏਨੇ ਨੂੰ ਰਾਮੰਣਾ ਕੋਲ ਆ ਗਿਆ ਤਾਂ ਉਸ ਦੇ ਪੈਰਾਂ ਵਿਚ ਸਾਹ-ਸਤ ਹੀ ਨਾ ਰਿਹਾ। ਉਹ ਹਿੱਲ ਹੀ ਨਾ ਸਕੀ। ਇਹ ਵੀ ਨਾ ਵੇਖ ਸਕੀ ਕਿ ਉਹ ਪਿਛੇ ਖੜਾ ਸੀ। ਪਰ ਰਾਮੰਣਾ ਦਾ ਗਰਮ ਸਾਹ ਉਸ ਦੇ ਮੋਢਿਆਂ ਨੂੰ ਛੂਹ ਰਿਹਾ ਸੀ। ਉਹ ਉਸ ਦੇ ਪਿਛੇ ਹੀ ਖਲੋਤਾ ਸੀ। ਬਹੁਤ ਹੀ ਨੇੜੇ। ਅੱਖਾਂ ਖੁਲ੍ਹੀਆਂ ਹੋਣ ਤੇ ਵੀ ਉਹ ਇਹ ਸਭ ਕੁਝ ਵੇਖ ਨਾ ਸਕੀ। ਪਿਛਿਓਂ ਗਰਮ ਸਾਹ ਉਸ ਦੇ ਮੋਢਿਆਂ ਨੂੰ ਨਹੀਂ ਉਸ ਦੇ ਦਿਲ ਨੂੰ ਵੀ ਗਰਮਾ ਰਿਹਾ ਸੀ। ਉਹ ਸਹਿ ਨਾ ਸਕੀ। ਸਾਹ ਰੁਕਿਆ ਲੱਗਾ। ਜਿਵੇਂ ਡੁੱਬਦਾ ਹੋਇਆ ਆਦਮੀ ਇਕਦਮ ਉਪਰ ਆ ਕੇ ਸਾਹ ਲੈਣ ਲਈ ਤੜਪਦਾ ਹੈ ਇਵੇਂ ਹੀ ਉਸ ਨੇ ਸਾਹ ਲੈਣ ਲਈ ਕਿਤਾਬਾਂ ਵੱਲ ਮੂੰਹ ਕੀਤਾ।

ਰਾਮੰਣਾ ਨੇ ਪੁੱਛਿਆ, "ਇਹ ਚਾਹੀਦੀ ਏ ?"

ਉਸ ਦਾ ਮੂੰਹ ਖੁਲ੍ਹਿਆ ਪਰ ਆਵਾਜ਼ ਨਾ ਨਿਕਲੀ। ਉਹ ਇਕਦਮ ਖਲੋਤੀ ਰਾਮੰਣਾ ਵੱਲ ਵੇਖਦੀ ਹੀ ਰਹਿ ਗਈ। ਰਾਮੰਣਾ ਹੈਰਾਨ ਹੋ ਗਿਆ ਸੀ ਜਾਂ ਘਬਰਾ ਗਿਆ ਸੀ। ਉਸ ਦੇ ਮੂੰਹ ਦਾ ਰੰਗ ਵੀ ਬਦਲ ਗਿਆ ਸੀ। ਉਸ ਵਿਚ ਹੈਰਾਨੀ ਤੇ ਘਬਰਾਹਟ ਵੀ ਨਹੀਂ ਸੀ। ਇਹ ਸਮਝਣ ਵਿਚ ਕੁਮੁਦ ਨੂੰ ਬਹੁਤੀ ਦੇਰ ਨਾ ਲੱਗੀ। ਏਨੇ ਨੂੰ ਰਾਮੰਣਾ ਦੀਆਂ ਬਾਹਵਾਂ ਨੇ ਉਸ ਨੂੰ ਜਕੜ ਲਿਆ ਅਤੇ ਰਾਮੰਣਾ ਦੇ ਬੁਲ੍ਹ ਉਸ ਦੇ ਬੁਲ੍ਹਾਂ ਉਤੇ ਸਨ। ਏਨੀ ਦੇਰ ਸਾਹ ਰੁਕਿਆ ਰੁਕਿਆ ਲੱਗਣ ਤੇ ਵੀ ਹੁਣ ਉਸ ਦੇ ਸਾਹ ਵਿਚ ਚੇਤਨਾ ਦਾ ਸੰਚਾਰ ਹੋਇਆ।

## 5

ਨਾ ਲਿਖਿਆ ਜਾ ਰਿਹੈ ਨਾ ਨੀਂਦ ਆਉਂਦੀ ਏ, ਇਹ ਕਿਉਂ ? ਉਨ੍ਹਾਂ ਦਿਨਾ ਨੂੰ ਯਾਦ ਵੀ ਨਹੀਂ ਕੀਤਾ ਜਾਂਦਾ। ਪਤਾ ਨਹੀਂ ਕਦ ਇਹ ਇਕ ਪੁਰਾਣੀ ਕਹਾਣੀ ਬਣ ਕੇ ਰਹਿ ਗਏ ਨੇ। ਅਸਲ ਵਿਚ, ਵੇਖਿਆ ਜਾਵੇ ਤਾਂ ਸਿਰਫ ਤਿੰਨ ਸਾਲ ਪਹਿਲਾਂ ਦਾ ਹੀ ਤਾ ਇਹ ਅਨੁਭਵ ਏ। ਉਦੋਂ ਲਿਖਣ ਲਈ ਅੰਦਰੂਨੀ ਉੱਦਮ ਦੀ ਹੀ ਲੋੜ ਨਹੀਂ ਸੀ ਹੁੰਦੀ। ਇਕ ਨਵੀਂ ਕਿਸਮ ਦਾ ਅਭਿਆਸ ਜਿਹਾ ਹੀ ਲਗਦਾ ਸੀ। ਕਈ ਵਾਰ ਅਖਬਾਰਾਂ ਲਈ ਲੇਖ ਲਿਖਦੇ ਸਮੇਂ (ਕਿਉਂਕਿ ਇਸ ਵਾਸਤੇ ਅੰਦਰੂਨੀ ਉੱਦਮ ਦਾ ਕੋਈ ਸੰਬੰਧ ਨਹੀਂ ਹੁੰਦਾ) ਇਹੋ ਜਿਹੀ ਚੀਜ਼ ਲਿਖਣ ਲਈ ਵੀ ਉਤਸ਼ਾਹ ਬਣਿਆ ਰਹਿੰਦਾ ਸੀ। ਕੀ ਇਸ ਦਾ ਕਾਰਣ ਵੀ ਦੱਸਿਆ ਜਾਵੇ ? ਲਿਖਦੇ ਲਿਖਦੇ ਸਰੀਰ ਤੇ ਦਿਮਾਗ਼ ਖਾਲੀ ਹੋ ਕੇ ਥੱਕ ਜਾਂਦੇ ਤਾਂ ਪਿਛੋਂ ਸਰਲਾ ਦੇ ਨਾਲ ਸੌਣ ਦੀ ਆਸ ਸੁੱਖ ਦੇਂਦੀ ਸੀ। ਜਿਵੇਂ ਬੱਚੇ ਖਾਣ ਦੇ ਲਾਲਚ ਪਿਛੇ ਕੰਮ ਕਰਦੇ ਨੇ ਇਵੇਂ ਉਹ ਸਰਲਾ ਨਾਲ ਸੌਣ ਦੀ ਆਸ ਲੈ ਕੇ ਲਿਖਦਾ। ਲਿਖਣ ਦਾ ਕੰਮ ਮੁਕਾ ਕੇ ਕੁਰਸੀ ਉਤੋਂ ਉਠਦਾ। ਰਾਤ ਅਤੇ ਥਕਾਵਟ ਦੋਹਾਂ ਦੇ

ਵਧ ਜਾਣ ਕਾਰਣ ਉਹ ਥੋੜ੍ਹਾ ਜਿਹਾ ਲੜਖੜਾਉਂਦਾ ਲਗਾਤਾਰ ਲਿਖਤ ਦੇ ਵਿਸ਼ੇ ਬਾਰੇ ਸੋਚਦਿਆਂ ਰਹਿਣ ਕਾਰਣ ਉਸ ਦਾ ਦਿਮਾਗ਼ ਵੀ ਸੁੰਨ ਹੋ ਚੁੱਕਾ ਹੁੰਦਾ। ਇਕ ਹੱਥ ਨਾਲ ਉਹ ਹੌਲੀ ਜਿਹੇ ਬਿਸਤ੍ਰੇ ਨੂੰ ਟਟੋਲਦਾ, (ਵਿਚਾਰੀ ਸਰਲਾ ਕਦੋਂ ਦੀ ਸੌਂ ਗਈ ਹੋਵੇਗੀ।)

ਤਦ ਅੱਧ ਸੁੱਤੀ ਅਵਸਥਾ ਵਿਚ ਸਰਲਾ ਪੁੱਛਦੀ, "ਲਿਖਣ ਦਾ ਕੰਮ ਮੁੱਕ ਗਿਐ ?" ਉਦੋਂ ਉਹਨੂੰ ਇੰਜ ਲਗਦਾ ਜਿਵੇਂ ਉਸ ਦੀ ਸਾਰੀ ਥਕਾਵਟ ਦੂਰ ਹੋ ਗਈ ਹੋਵੇ। ਉਹਨੂੰ ਏਨਾ ਮਜ਼ਾ ਆਉਂਦਾ ਕਿ ਆਉਣ ਵਾਲੀ ਨੀਂਦ ਵੀ ਉੱਡ ਜਾਂਦੀ।

"ਲਿਖਣ ਦਾ ਕੰਮ ਮੁੱਕ ਗਿਐ ?" ਉਹਦੇ ਲੇਟਣ ਲਈ ਥਾਂ ਬਣਾਣ ਲਈ ਥੋੜ੍ਹਾ ਇਕ ਪਾਸੇ ਖਿਸਕਦੀ ਹੋਈ ਸਰਲਾ ਫਿਰ ਪੁੱਛਦੀ।

ਉਹ ਕਹਿੰਦਾ, "ਹੂੰ।"

"ਬਹੁਤ ਨੀਂਦ ਆਈ ਏ ?"

"ਹਾਂ।"

"ਮੇਰੀ ਗੱਲ ਸੁਣਾਈ ਨਹੀਂ ਦਿੱਤੀ ? ਕੀ ਅਜੇ ਇਸ ਦੁਨੀਆਂ ਵਿਚ ਵਾਪਸ ਨਹੀਂ ਪਰਤੇ ?"

"ਸੁਣ ਲਿਆ, ਮੈਂ ਕਿਹਾ ਤਾਂ ਸੀ ਕਿ ਹਾਂ ਖਤਮ ਹੋ ਗਿਐ" ਇਹ ਕਹਿੰਦਾ ਹੋਇਆ ਉਹ ਵੀ ਪੈਰ ਪਸਾਰ ਲੈਂਦਾ।

"ਕਹਾਣੀ ਬਣ ਗਈ ?"

"ਕਹਾਣੀ ਨਹੀਂ। ਅਖਬਾਰ ਲਈ ਲੇਖ ਲਿਖ ਰਿਹਾ ਸਾਂ।"

"ਮੈਂ ਕਿਹਾ ਜੀ, ਇਹੀ ਲਿਖਣ ਲਈ ਤੁਹਾਨੂੰ ਅੱਧੀ ਰਾਤ ਤਕ ਨਸ਼ਾ ਚੜ੍ਹਿਆ ਰਿਹਾ ?"

"ਮਤਲਬ ? ਇਹੀ ਤਾਂ ਲਿਖਣ ਦਾ ਅਸਲੀ ਕੰਮ ਏ। ਫੱਟ ਪੈਸੇ ਮਿਲਦੇ ਨੇ।"

"ਹਾਂ, ਪੈਸਾ ਕਿਸ ਨੂੰ ਚਾਹੀਦਾ ਏ ?"

"ਕਿਸ ਨੂੰ ਦਾ ਮਤਲਬ ? ਮੈਨੂੰ।"

"ਵਾਹ ਜੀ, ਇਹ ਅਕਲ ਤੁਹਾਨੂੰ ਕਦੋਂ ਤੋਂ ਆ ਗਈ ?"

"ਮੈਨੂੰ ਦਾ ਮਤਲਬ—ਮੇਰੀ ਪਤਨੀ ਅਤੇ ਬੱਚਿਆਂ ਨੂੰ, ਸਮਝੀ ?"

"ਤੁਹਾਨੂੰ ਕਿਸ ਨੇ ਕਿਹਾ ਕਿ ਉਨ੍ਹਾਂ ਨੂੰ ਚਾਹੀਦਾ ਏ ?"

"ਕਹਿਣ ਦੀ ਕਿਸ ਨੂੰ ਜ਼ਰੂਰਤ ਏ ? ਪਤਨੀ ਤੇ ਬੱਚਿਆਂ ਨੂੰ ਜੇ ਸੁੱਖ ਨਾ ਮਿਲੇ ਤਾਂ ਪਤੀ ਲਿਖੇ ਹੀ ਕਿਉਂ ? 'ਹਾਂ' ਕਹਿੰਦੀ ਏਂ ਜਾਂ ਨਹੀਂ ?"

"ਜੀ ਲਿਖਣਾ ਸਾਡੇ ਤੁਹਾਡੇ ਵੱਸ ਦੀ ਗੱਲ ਏ ? ਉਹਨੂੰ ਤਾਂ ਪਰਮਾਤਮਾ ਪੈਦਾ ਕਰਨ ਵੇਲੇ ਹੀ ਉਸ ਦੇ ਮੱਥੇ ਉਤੇ ਲਿਖ ਕੇ ਭੇਜਦਾ ਏ !"

"ਤਾਂ ਮਤਲਬ ਇਹ ਹੋਇਆ ਕਿ ਤੂੰ ਸੁੱਖੀ ਏਂ, ਕਿਉਂ ?"

"ਕਿਉਂ ਨਹੀਂ ਕਹਿਣਾ ਚਾਹੀਦਾ ? ਲਿਖਣ ਨਾਲ ਤੁਹਾਨੂੰ ਸੁੱਖ ਮਿਲਦਾ ਏ। ਜਦ ਤੁਹਾਨੂੰ ਸੁੱਖ ਮਿਲਦਾ ਏ ਤਾਂ ਮੈਨੂੰ ਵੀ ਮਿਲਦਾ ਏ।"

"ਅੱਛਾ ! ਜਾਪਦੈ ਜਦੋਂ ਕ੍ਰਿਸ਼ਨ ਜੀ ਅਰਜਨ ਨੂੰ ਗੀਤਾ ਦਾ ਉਪਦੇਸ਼ ਦੇ ਰਹੇ ਸਨ ਤਾਂ ਤੂੰ ਉਦੋਂ ਲੁਕ ਕੇ ਰੱਥ ਦੇ ਹੇਠਾਂ ਬੈਠੀ ਹੋਈ ਸੈਂ । ਹੈਂ ? ਹਾ-ਹਾ ।"

ਸਰਲਾ ਨੂੰ ਉਬਾਸੀ ਆਉਂਦੀ ਹੈ । "ਬੱਸ ਹੁਣ ਨੀਂਦ ਆ ਰਹੀ ਏ । ਤੁਸੀਂ ਵੀ ਸੌਂ ਜਾਉ ।" ਉਸ ਦੇ ਇਹ ਕਹਿੰਦਿਆਂ ਕਹਿੰਦਿਆਂ ਹੀ ਰਾਮੰਣਾ ਦੇ ਘੁਰਾੜੇ ਵੱਜਣ ਲਗ ਪੈਂਦੇ । "ਏਨੀ ਰਾਤ ਗਿਆਂ ਮੈਂ ਐਵੇਂ ਬਕਵਾਸ ਕਰੀ ਜਾ ਰਹੀ ਹਾਂ । ਉਹ ਤਾਂ ਸੌਂ ਵੀ ਗਏ । ਪਤਾ ਨਹੀਂ ਕਦ ਸੌਂ ਗਏ ? ਹਮੇਸ਼ਾ ਤੋਂ ਇੰਜ ਈ ਏ । ਸੁੱਤਿਆਂ ਦੀ ਨੀਂਦ ਖਰਾਬ ਕਰਦੇ ਨੇ ਤੇ ਆਪ ਗੂੜ੍ਹੀ ਨੀਂਦੇ ਸੌਂ ਜਾਂਦੇ ਨੇ ।" ਜਦ ਦੂਜੇ ਦਿਨ ਇਹ ਉਲਾਹਮਾ ਸਰਲਾ ਰਾਮੰਣਾ ਨੂੰ ਦੇਂਦੀ ਤਾਂ ਰਾਮੰਣਾ ਨੂੰ ਚੰਗਾ ਚੰਗਾ ਲਗਦਾ । ਜਦ ਵੀ ਸਰਲਾ ਇਹ ਉਲਾਹਮਾ ਦੇਂਦੀ ਤਾਂ ਰਾਮੰਣਾ ਉਹਨੂੰ ਛੇੜਦਾ ਹੋਇਆ ਕਹਿੰਦਾ, "ਤੈਨੂੰ ਆਦਤ ਪਾ ਰਿਹਾਂ ।" ਸਰਲਾ ਪੁੱਛਦੀ, "ਕਿਹੜੀ ਆਦਤ ?" ਤਾਂ ਉਹ ਉੱਤਰ ਦੇਂਦਾ, "ਕਲ੍ਹ ਨੂੰ ਜਦ ਬੱਚੇ ਹੋ ਗਏ ਤਾਂ ? ਹੁਣ ਤੋਂ ਹੀ ਰਾਤ ਨੂੰ ਜਾਗਣ ਦੀ...।" ਇਹੋ ਜਿਹੀਆਂ ਗੱਲਾਂ ਕਦੇ ਖਤਮ ਨਾ ਹੁੰਦੀਆਂ । ਤਦ ਸਰਲਾ ਇਕਦਮ ਬਨਾਵਟੀ ਗੁੱਸੇ ਨਾਲ ਆਪਣੇ ਹੱਥਾਂ ਨਾਲ ਉਹਦਾ ਮੂੰਹ ਬੰਦ ਕਰਦੀ । ਮੂੰਹ ਬੰਦ ਕਰਨ ਨਾਲ ਕੀ ਹੁੰਦਾ ਏ ? ਗੱਲ ਨਾਲੋਂ ਕੰਮ ਪ੍ਰਮੁਖ ਹੁੰਦਾ ਏ । ਰਾਮੰਣਾ ਆਪਣੀਆਂ ਦੋਹਾਂ ਬਾਹਵਾਂ ਵਿਚ ਉਸ ਨੂੰ ਕੱਸ ਲੈਂਦਾ ।

ਇਕ ਵਾਰ ਸਰਲਾ ਨੇ ਉਸ ਦੀ ਇਕ ਸਾਹਿਤਕ ਉਲਝਣ ਨੂੰ ਸੁਲਝਾਇਆ ਸੀ । ਉਦੋਂ ਉਹ ਇਕ ਨਾਟਕ ਲਿਖ ਰਿਹਾ ਸੀ । ਨਾਟਕ ਨਹੀਂ—ਕੀ ਸੀ ? ਹਾਂ— 'ਆਦਿਮਾਇਆ' ਨਾਮ ਦਾ ਇਕ ਨਾਵਲ ਲਿਖ ਰਿਹਾ ਸੀ । ਉਹਦੇ ਵਿਚ ਤਿੰਨ ਭਰਾ ਸਨ, ਗਵਾਂਢ ਵਿਚ ਇਕ ਕੁੜੀ ਸੀ, ਸਾਰੇ ਇਕੱਠੇ ਹੀ ਵੱਡੇ ਹੋਏ, ਅੱਗੇ ਉਹਦੀ ਕਹਾਣੀ ਆਧੁਨਿਕ ਦ੍ਰੋਪਦੀ ਦੀ ਕਹਾਣੀ ਬਣ ਜਾਵੇਗੀ । ਸਮਾਜ ਵਿਚ ਇਕ ਹਲਚਲ ਪੈਦਾ ਕਰ ਦੇਵੇਗੀ । ਇਹ ਸੋਚਦਿਆਂ ਕੁਝ ਉਤਾਵਲਾ ਹੋ ਕੇ ਬੜੇ ਮਾਣ ਨਾਲ ਉਸ ਨੇ ਇਹ ਕਹਾਣੀ ਸਰਲਾ ਨੂੰ ਸੁਣਾਈ ਸੀ ।

ਉਸ ਨੇ ਕਿਹਾ ਸੀ, "ਲਿਖਣਾ ਤਾਂ ਸ਼ੁਰੂ ਕਰੋ ਬਾਅਦ ਵਿਚ ਵੇਖਾਂਗੇ ।"

ਰਾਮੰਣਾ ਨੇ ਹੱਸਦਿਆਂ ਉੱਤਰ ਦਿੱਤਾ ਸੀ, "ਇਹਦੇ ਵਿਚ ਵੇਖਣ ਵਾਲੀ ਕਿਹੜੀ ਗੱਲ ਏ ? ਮੇਰਾ ਜੀਵਨ-ਬੀਮਾ ਕਰਵਾਣ ਤੋਂ ਬਾਅਦ ਹੀ ਇਹ ਨਾਵਲ ਪ੍ਰਕਾਸ਼ਿਤ ਕਰਵਾਣਾ ਪਵੇਗਾ ।"

"ਇਹਦੇ ਵਿਚ ਇਹੋ ਜਿਹੀ ਕਿਹੜੀ ਗੱਲ ਏ ?"

"ਇਹੋ ਜਿਹੀ ਕਿਹੜੀ ਗੱਲ ਏ ? ਜਿਹੜੇ ਬੱਚੇ ਪੈਦਾ ਹੋਣਗੇ ਉਨ੍ਹਾਂ ਦਾ ਕੌਣ ਵਾਲੀ-ਵਾਰਸ ਹੋਵੇਗਾ ?"

"ਅਜੀ, ਛੱਡੋ ਪਰ੍ਹੇ ! ਤੁਸੀਂ ਨਾਵਲ ਲਿਖਦੇ ਹੋ ਜਾਂ ਕਲੱਬ ਵਿਚ ਗੱਪਾਂ ਮਾਰਦੇ ਹੋ ?"

ਉਦੋਂ ਇਹ ਗੱਲ ਇਥੇ ਹੀ ਖਤਮ ਹੋ ਗਈ ਸੀ ਅਤੇ ਨਾਵਲ ਦਾ ਲਿਖਣਾ ਸ਼ੁਰੂ ਹੋ ਗਿਆ ਸੀ । ਰਾਮੰਣਾ ਨੇ ਕਹਾਣੀ ਨੂੰ ਉਸੇ ਤਰ੍ਹਾਂ ਅੱਗੇ ਤੋਰਿਆ ਜਿਵੇਂ

ਉਸ ਨੇ ਮਨ ਵਿਚ ਸੋਚ ਰਖਿਆ ਸੀ। ਪਰ ਅੰਤ ਉਤੇ ਉਸ ਨੂੰ ਤਸੱਲੀ ਨਾ ਹੋਈ। ਤਿੰਨਾਂ ਨਾਲ ਪਿਆਰ ਕਰਨ ਵਾਲੀ ਉਸ ਕੁੜੀ ਦੀ ਹਾਲਤ ਸਾਡੇ ਸਮਾਜ ਵਿਚ ਕੀ ਹੋਵੇਗੀ ? ਜੇ ਇਹ ਆਤਮ-ਹੱਤਿਆ ਕਰ ਲਵੇ ਤਾਂ ਦ੍ਰੋਪਦੀ ਦਾ ਸੰਕੇਤ ਨਿਰਾਰਥਕ ਹੋਵੇਗਾ। ਆਤਮ-ਹੱਤਿਆ ਨਾ ਕਰੇ ਤਾਂ ਸਮਾਜ ਵਿਚ ਉਸ ਨੂੰ ਮਾਣ ਇਜ਼ਤ ਨਹੀਂ ਮਿਲੇਗੀ। ਇਸ ਲਈ ਰਾਮੰਣਾ ਨੂੰ ਸਮਝ ਨਹੀਂ ਸੀ ਆ ਰਿਹਾ ਕਿ ਉਹ ਕਹਾਣੀ ਦਾ ਅੰਤ ਕਿਵੇਂ ਕਰੇ। ਉਸ ਨੇ ਆਖਰੀ ਸਫ਼ਾ ਲਿਖਣ ਦੀ ਕੋਸ਼ਿਸ਼ ਕੀਤੀ ਪਰ ਕੋਈ ਵੀ ਹੱਲ ਉਸ ਨੂੰ ਨਾ ਸੁੱਝਾ। ਤਿੰਨ ਚਾਰ ਘੰਟੇ ਮੱਥਾ ਮਾਰਦਾ ਰਿਹਾ। ਅੰਤ ਰਾਤ ਦੇ ਦੋ ਵਜੇ ਦੇ ਕਰੀਬ ਥੱਕ ਟੁੱਟ ਕੇ, ਲਾਚਾਰ ਹੋਇਆ ਸੌਣ ਲਈ ਤਿਆਰ ਹੋ ਗਿਆ।

"ਲਿਖਣ ਦਾ ਕੰਮ ਮੁੱਕ ਗਿਐ ?"

ਹਮੇਸ਼ਾ ਖ਼ੁਸ਼ੀ ਦੇਣ ਵਾਲੇ ਸਰਲਾ ਦੇ ਇਨ੍ਹਾਂ ਬੋਲਾਂ ਨੂੰ ਸੁਣ ਕੇ ਅੱਜ ਰਾਮੰਣਾ ਨੂੰ ਗੁੱਸਾ ਆ ਗਿਆ।

"ਹੂੰ—ਹੋ ਜਾਊ ਖਤਮ। ਤੂੰ ਲਿਖਣ ਦੇ ਕੰਮ ਨੂੰ ਦਾਲ-ਭਾਜੀ ਬਣਾਉਣ ਵਰਗਾ ਕੰਮ ਸਮਝਦੀ ਏਂ ? ਇਕ ਦੋ ਉਬਾਲੇ ਦਿਤੇ ਤੇ ਚੀਜ਼ ਤਿਆਰ ਹੋ ਗਈ।"

ਸਰਲਾ ਬੋਲੀ, "ਜੀ ਮੈਨੂੰ ਕੀ ਪਤਾ ? ਤੁਸਾਂ ਆਪੇ ਹੀ ਕਿਹਾ ਸੀ ਕਿ ਆਖਰੀ ਹਿੱਸਾ ਬਾਕੀ ਰਹਿੰਦਾ ਏ ਉਹ ਪੂਰਾ ਕਰਨਾ ਏ। ਇਸੇ ਲਈ ਮੈਂ ਪੁੱਛਿਆ ਏ।"

"ਆਖਰੀ ਹਿੱਸੇ ਦਾ ਕੀ ਮਤਲਬ ? ਸਾਰਾ ਚਮਤਕਾਰ ਆਖਰੀ ਸਫ਼ਿਆਂ ਵਿਚ ਹੀ ਤਾਂ ਹੈ। ਇਸ ਹਿੱਸੇ ਨੂੰ ਚੋਖਾ ਸੋਚ ਵਿਚਾਰ ਕੇ ਲਿਖਣਾ ਪਵੇਗਾ। ਚੰਗਾ, ਹੁਣ ਰਾਤ ਬਹੁਤ ਹੋ ਗਈ ਏ, ਚਲੋ ਹੁਣ ਸੌਂ ਜਾਈਏ।"

ਸਰਲਾ ਉਬਾਸੀ ਲੈਂਦੀ ਹੋਈ ਕਹਿਣ ਲੱਗੀ, "ਮੈਨੂੰ ਵੀ ਨੀਂਦ ਆ ਰਹੀ ਏ ਤਾਂ ਵੀ ਮੈਂ ਇਹ ਜਾਣਨ ਲਈ ਪੁੱਛਿਆ ਸੀ ਕਿ ਤੁਹਾਡੀ ਕਹਾਣੀ ਵਾਲੀ ਕੁੜੀ ਅਖੀਰ ਵਿਚ ਕੀ ਕਰਦੀ ਏ। ਮੈਂ ਤਾਂ ਸਮਝਿਆ ਸੀ ਕਿ ਤੁਸਾਂ ਕਹਾਣੀ ਖਤਮ ਕਰ ਲਈ ਏ, ਇਸੇ ਲਈ ਪੁੱਛ ਬੈਠੀ ਸਾਂ।"

ਰਾਮੰਣਾ ਆਪਣੇ ਆਪ ਨੂੰ ਰੋਕ ਨਾ ਸਕਿਆ। ਉਹ ਬੋਲਿਆ, "ਇਹ ਗੱਲ ਸੁਣ ਕੇ ਹੀ ਜੇ ਤੈਨੂੰ ਨੀਂਦ ਆਉਣੀ ਏ ਤਾਂ ਸੁਣ। ਅਖੀਰ ਵਿਚ ਉਹ ਕੁੜੀ ਜ਼ਹਿਰ ਖਾ ਕੇ ਮਰ ਜਾਂਦੀ ਏ।"

"ਹੈਂ ? ਇਕ ਜਾਨ ਬੇਕਾਰ ਗਈ !"

ਰਾਮੰਣਾ ਨੂੰ ਹੈਰਾਨੀ ਹੋਈ। ਸਰਲਾ ਦੀ ਆਵਾਜ਼ ਤੋਂ ਉਸ ਨੂੰ ਜਾਪਿਆ ਕਿ ਉਸ ਦੀਆਂ ਅੱਖਾਂ ਵਿਚ ਅੱਥਰੂ ਆਏ ਕਿ ਆਏ।

ਗੱਲ ਖਤਮ ਕਰਨ ਦੇ ਇਰਾਦੇ ਨਾਲ ਉਹ ਹੱਸਦਿਆਂ ਹੋਇਆਂ ਕਹਿਣ ਲੱਗਾ, "ਨਾਵਲ ਦਾ ਇਕ ਪਾਤਰ ਹੀ ਤਾਂ ਏ, ਉਹ ਜੀਉਂਦਾ ਰਹੇ ਜਾਂ ਮਰ ਜਾਵੇ, ਕੀ ਫਰਕ ਪੈਂਦਾ ਏ ?"

"ਨਾਵਲ ਦਾ ਪਾਤਰ ਏ ਤਾਂ ਕੀ ਹੋਇਆ ? ਫ਼ਜ਼ੂਲ ਕਿਉਂ ਮਰੇ ? ਕੋਈ ਮੁਸੀਬਤ ਨਹੀਂ, ਕੋਈ ਬੀਮਾਰੀ ਨਹੀਂ ।"

ਉਬਾਸੀ ਲੈਂਦਿਆਂ ਰਾਮੰਣਾ ਨੇ ਉਚਾਟ ਜਿਹੀ ਆਵਾਜ਼ ਵਿਚ ਕਿਹਾ, "ਪਾਪ ਕੀਤਾ ਸੀ, ਇਸ ਲਈ ਮਰ ਗਈ ।"

"ਪਾਪ ਕੀਤਾ ਸੀ ? ਮੈਨੂੰ ਕੀ ਪਤਾ ਸੀ ? ਜਦੋਂ ਤੁਸੀਂ ਕਹਾਣੀ ਸੁਣਾਈ ਸੀ ਉਦੋਂ ਨਹੀਂ ਸੀ ਦੱਸਿਆ ਕਿ ਉਸ ਨੇ ਪਾਪ ਕੀਤਾ ਸੀ ।"

ਰਾਮੰਣਾ ਦੀ ਨੀਂਦ ਉਚਾਟ ਹੋ ਗਈ । ਉਹ ਉੱਠ ਕੇ ਬੈਠ ਗਿਆ । ਥੋੜ੍ਹੇ ਗੁੱਸੇ ਭਰੀ ਆਵਾਜ਼ ਵਿਚ ਬੋਲਿਆ, "ਤਿੰਨਾਂ ਜਣਿਆਂ ਨਾਲ ਪਿਆਰ ਕਰੇ ਤਾਂ ਪਾਪ ਨਹੀਂ ਏ ?"

"ਕੀ ਕਿਹਾ ? ਜਿਸ ਕੁੜੀ ਦਾ ਜਨਮ ਪਿਆਰ ਕਰਨ ਲਈ ਹੋਵੇ ਜੇ ਉਹ ਪਿਆਰ ਕਰੇ ਤਾਂ ਕਿੱਧਰ ਦਾ ਪਾਪ ਏ ?"

ਪਤਨੀ ਦੀ ਮੂਰਖਤਾ ਉਤੇ ਰਾਮੰਣਾ ਨੇ ਡਾਂਟਵੇਂ ਬੋਲਾਂ ਵਿਚ ਕਿਹਾ, "ਕੀ ਮਤਲਬ ? ਇਕ ਨਾਲ ਰਹੇ ਤਾਂ ਵਿਆਹ ਹੁੰਦਾ ਏ, ਇਕ ਤੋਂ ਵੱਧ ਨਾਲ ਰਹੇ ਤਾਂ ਵਿਭਚਾਰ ਹੁੰਦਾ ਏ । ਵਿਭਚਾਰ ਪਾਪ ਨਹੀਂ ਏ ?"

"ਤੁਹਾਡੇ ਕਹਿਣ ਅਨੁਸਾਰ ਇਸ ਦਾ ਮਤਲਬ ਇਹ ਹੋਇਆ ਕਿ ਵਿਭਚਾਰ ਤੋਂ ਬਿਨਾਂ ਪਿਆਰ ਕੀਤਾ ਹੀ ਨਹੀਂ ਜਾ ਸਕਦਾ ?"

"ਛੱਡ ਪਰ੍ਹੇ, ਇਹ ਗੱਲ ਹੁਣ ਤੇਰੀ ਸਮਝ ਵਿਚ ਨਹੀਂ ਆਉਣੀ ।"

"ਤੁਸੀਂ ਕਹਿੰਦੇ ਹੋ ਕਿ ਮਰਦ ਲਈ ਪਿਆਰ ਅਤੇ ਵਿਭਚਾਰ ਇਕੋ ਹੀ ਚੀਜ਼ ਨੇ । ਮੇਰੇ ਵਰਗੀ ਔਰਤ ਇਹ ਗੱਲ ਕਿਵੇਂ ਸਮਝ ਸਕਦੀ ਏ ?"

ਰਾਮੰਣਾ ਨੂੰ ਗੁੱਸਾ ਆ ਗਿਆ । ਪਿਆਰ ਹੋਰ ਚੀਜ਼ ਏ ਤੇ ਵਿਭਚਾਰ ਕੁਝ ਹੋਰ । ਇਸ ਗੱਲ ਤੋਂ ਉਹਨੂੰ ਇੰਜ ਲੱਗਾ ਜਿਵੇਂ ਇਸ ਵਿਚ ਕੋਈ ਗੂੜ੍ਹ ਰਹੱਸ ਛਿਪਿਆ ਹੋਵੇ । ਉਸ ਨੇ ਸੋਚਿਆ ਕਿ ਇਸ ਕਹਾਣੀ ਨੂੰ ਇਸੇ ਅਨੁਸਾਰ ਲਿਖਿਆ ਜਾਵੇ । ਸਵੇਰ ਤਕ ਉਹ ਸੋਚਦਾ ਰਿਹਾ । ਉਠਦਿਆਂ ਹੀ ਉਸ ਨੇ ਚਾਹ ਪੀਤੀ । ਸਰਲਾ ਨਾਲ ਕੋਈ ਗੱਲ ਕੀਤੇ ਬਿਨਾਂ ਆਪਣੇ ਕਮਰੇ ਵਿਚ ਵੜ ਗਿਆ ਅਤੇ ਲਿਖਣਾ ਸ਼ੁਰੂ ਕਰ ਦਿੱਤਾ । ਮੁੱਢੋਂ ਸੁਢੋਂ ਉਸ ਨੇ ਸਾਰੀ ਕਹਾਣੀ ਹੀ ਬਦਲ ਦਿੱਤੀ । ਪਰ ਅੱਠ ਦਿਨ ਲਗਾਤਾਰ ਉਸ ਨੇ ਸਰਲਾ ਨਾਲ ਕੋਈ ਵਿਸ਼ੇਸ਼ ਗੱਲ ਨਾ ਕੀਤੀ । ਉਹਦਾ ਮਨ ਵੀ ਕੁਝ ਦੁੱਖੀ ਸੀ । ਅਖੀਰ ਬਦਲਿਆ ਹੋਇਆ ਨਾਵਲ ਪੂਰਾ ਹੋ ਗਿਆ । ਨਾਵਲ ਮੁਕਾ ਕੇ ਸਿੱਧਾ ਸਰਲਾ ਕੋਲ ਆਇਆ ਅਤੇ ਕਹਿਣ ਲੱਗਾ, "ਵੇਖ ਸਰਲਾ ! ਇਹ ਨਾਵਲ ਪੂਰਾ ਹੋ ਗਿਆ ਈ ।"

ਉਸ ਨੇ ਕੋਈ ਗੱਲ ਨਾ ਕੀਤੀ ।

ਸਜ਼ਾ ਭੁਗਤ ਰਹੇ ਬੇਕਸੂਰ ਮੁੰਡੇ ਵਰਗੀ ਆਵਾਜ਼ ਵਿਚ ਉਹ ਕਹਿਣ ਲੱਗਾ, "ਤੂੰ ਹੀ ਤਾਂ ਕਿਹਾ ਸੀ ਪਈ ਤੂੰ ਇਹ ਜਾਣਨਾ ਚਾਹੁੰਦੀ ਏਂ ਕਿ ਕਹਾਣੀ ਦਾ ਅੰਤ ਕਿਵੇਂ ਹੋਇਆ । ਇਸੇ ਲਈ ਖਤਮ ਹੁੰਦਿਆਂ ਹੀ ਸੁਣਾਣ ਲਈ ਆਇਆ ਹਾਂ ।"

"ਮੈਂ ਕੀ ਕਰਾਂ ? ਮੈਂ ਤਾਂ ਕਾਲਜ ਦਾ ਮੂੰਹ ਤਕ ਨਾ ਵੇਖਣ ਵਾਲੀ ਔਰਤ ਹਾਂ। ਏਨੀਆਂ ਵੱਡੀਆਂ-ਵੱਡੀਆਂ ਪੁਸਤਕਾਂ ਦੀ ਆਲੋਚਨਾ ਮੈਂ ਕਿਵੇਂ ਕਰਾਂ ?"

"ਤੇ ਤੂੰ ਕੀ ਸਮਝਿਆ ਕਿ ਮੈਂ ਸਾਰਾ ਨਾਵਲ ਤੈਨੂੰ ਪੜ੍ਹ ਕੇ ਸੁਣਾਉਣ ਆਇਆ ਹਾਂ ?"

"ਨਹੀਂ ਤਾਂ ਮੈਨੂੰ ਦੱਸਣ ਕਿਉਂ ਆਏ ?"

"ਨਾਵਲ ਖਤਮ ਹੋ ਗਿਆ ਏ। ਇਹ ਤੈਨੂੰ ਸਮਝ ਵੀ ਨਹੀਂ ਆਵੇਗਾ।" ਨਾਲ ਹੀ ਉਸ ਨੇ ਵਿਅੰਗ ਭਰੇ ਬੋਲਾਂ ਵਿਚ ਕਿਹਾ, "ਮੈਂ ਇਹਨੂੰ ਪੜ੍ਹ ਕੇ ਸੁਣਾਵਾਂਗਾ ਵੀ ਨਹੀਂ। ਭੂਮਿਕਾ ਲਿਖੀ ਏ ਇਹ ਸੁਣ ਲੈ।"

"ਭੂਮਿਕਾ ? ਇਹਦੇ ਨਾਲ ਮੇਰਾ ਕੀ ਸੰਬੰਧ ?"

"ਇਹਨੂੰ ਤੂੰ ਸੁਣ," ਕਹਿੰਦਿਆਂ ਉਸ ਨੇ ਪੜ੍ਹਨਾ ਸ਼ੁਰੂ ਕਰ ਦਿੱਤਾ। ਭੂਮਿਕਾ ਵਿਚ ਧੰਨਵਾਦੀ ਸ਼ਬਦਾਂ ਤੋਂ ਬਾਅਦ ਅਖੀਰ ਵਿਚ ਲਿਖਿਆ ਸੀ : "ਇਹ ਨਾਵਲ ਜਿਸ ਰੂਪ ਵਿਚ ਪ੍ਰਕਾਸ਼ਿਤ ਹੋ ਰਿਹਾ ਏ ਉਸ ਦਾ ਸਾਰਾ ਮਾਣ ਕਿਸੇ ਹੋਰ ਨੂੰ ਜਾਂਦਾ ਏ। ਪਹਿਲਾਂ ਮੈਂ ਕਿਸੇ ਹੋਰ ਰੂਪ ਵਿਚ ਕਹਾਣੀ ਲਿਖਣ ਦੀ ਅਸਫਲ ਕੋਸ਼ਿਸ਼ ਕੀਤੀ ਸੀ ਪਰ 'ਦੂਸਰੇ' ਵਿਅਕਤੀ ਨੇ ਮੈਨੂੰ ਕਹਾਣੀ ਬਦਲ ਕੇ ਇਸ ਰੂਪ ਵਿਚ ਲਿਖਣ ਦੀ ਸਲਾਹ ਦਿੱਤੀ। ਉਵੇਂ ਹੀ ਮੈਂ ਲਿਖਿਆ ਹੈ। ਮੈਨੂੰ ਤਾਂ ਇਸ ਵਿਚ ਤਸੱਲੀ ਹੈ। ਇਸ ਲਈ ਅੰਤ ਵਿਚ ਉਸ ਨੂੰ ਅਥਵਾ ਮੇਰੇ ਸੁੱਖ-ਦੁੱਖ ਦੀ ਸਾਥਣ ਮੇਰੀਆਂ ਅੱਛਾਈਆਂ ਅਤੇ ਬੁਰਾਈਆਂ ਨੂੰ ਆਪਣੀ ਸਹਿਣਸ਼ੀਲਤਾ ਨਾਲ ਠੀਕ ਕਰਕੇ ਮੈਨੂੰ ਸਹੀ ਰਸਤੇ ਉਤੇ ਲਿਆਉਣ ਲਈ ਜਿਸ ਨੇ ਮੇਰਾ ਹੱਥ ਫੜਿਆ ਹੈ ਅਜਿਹੀ ਸੁਪਤਨੀ...।"

ਸਰਲਾ ਨੇ ਇਨ੍ਹਾਂ ਧੰਨਵਾਦੀ ਸ਼ਬਦਾਂ ਨੂੰ ਅੱਗੇ ਨਾ ਪੜ੍ਹਨ ਦਿੱਤਾ। "ਜ਼ਰਾ ਵਿਖਾਉ ਨਾ, ਇਹ ਕੀ ਪਾਗਲਪਨ ਏ," ਕਹਿੰਦਿਆਂ ਰਾਮੰਣਾ ਦੇ ਹੱਥੋਂ ਕਾਗਜ਼ ਖੋਹਣ ਲੱਗੀ ਤਾਂ ਰਾਮੰਣਾ ਨੇ ਉਸ ਨੂੰ ਆਪਣੀਆਂ ਬਾਹਵਾਂ ਵਿਚ ਜਕੜ ਲਿਆ।

ਪਹਿਲਾਂ ਹੀ ਇਹੋ ਜਿਹੀਆਂ ਕਈ ਯਾਦਾਂ ਇਕ ਤੋਂ ਬਾਅਦ ਇਕ ਆ ਰਹੀਆਂ ਸਨ। ਕਿਉਂ ? ਰਾਮੰਣਾ ਸਰਲਾ ਦੀ ਤਸਵੀਰ ਨੂੰ ਇੰਜ ਵੇਖਦਾ ਰਿਹਾ ਜਿਵੇਂ ਉਹਨੂੰ ਉਹ ਤਸਵੀਰ ਕੋਈ ਜਵਾਬ ਦੇਵੇਗੀ। ਵੇਖਦੇ ਵੇਖਦੇ ਕੋਈ ਗੱਲ ਉਸ ਨੂੰ ਸੁੱਝੀ ਤੇ ਉਸ ਦੇ ਚਿਹਰੇ ਉਤੇ ਮੁਸਕਰਾਹਟ ਆ ਗਈ। ਤਸਵੀਰ ਵੇਖਦਿਆਂ ਉਸ ਨੂੰ ਉਸ ਫੋਟੋ ਦਾ ਚੇਤਾ ਆਇਆ ਜੋ ਇਸ ਤਸਵੀਰ ਤੋਂ ਖਿੱਚਵਾਈ ਸੀ। ਫੋਟੋ ਖਿੱਚਵਾਣਾ ਤਾਂ ਸਰਲਾ ਲਈ ਇਕ ਵੱਡੀ ਮੁਸੀਬਤ ਹੁੰਦੀ ਸੀ। ਸਦਾ ਹੱਸਮੁੱਖ ਰਹਿਣ ਵਾਲੀ ਸਰਲਾ ਕੈਮਰੇ ਦੇ ਸਾਹਮਣੇ ਖਲੋਂਦਿਆਂ ਹੀ ਘਬਰਾ ਜਿਹੀ ਜਾਂਦੀ ਸੀ। ਉਸ ਘਬਰਾਹਟ ਨੂੰ ਲੁਕਾਉਣ ਲਈ ਉਹ ਮੂੰਹ ਉਤੇ ਗੰਭੀਰਤਾ ਲਿਆਉਣ ਲਈ ਪੂਰਾ ਟਿੱਲ ਲਾਉਂਦੀ ਸੀ। ਕੁਦਰਤੀ ਅਤੇ ਬਨਾਵਟੀ ਦੋਵਾਂ ਭਾਵਾਂ ਦੇ ਰਲ ਜਾਣ ਕਾਰਣ ਉਸ ਦੇ ਮੂੰਹ ਉਤੇ ਕੁਝ ਬੁੱਧੂਪਨ ਜਿਹਾ ਝਲਕ ਰਿਹਾ ਸੀ। ਤਸਵੀਰ ਵਿਚ ਉਹੀ ਭਾਵ ਵੇਖ ਕੇ ਰਾਮੰਣਾ ਦਾ ਹਾਸਾ ਨਿਕਲ ਗਿਆ। ਉਸ ਬੁੱਧੂਪਨ ਵਿਚ ਸਰਲਾ ਬੱਚੇ ਵਾਂਗ ਪਿਆਰੀ ਲੱਗ ਰਹੀ ਸੀ। ਤਾਂ ਸਰਲਾ ਦੀ

ਸਹਿਜ ਤਸਵੀਰ ਰਾਮੰਣਾ ਦੀ ਯਾਦ ਵਿਚ ਤਾਜ਼ਾ ਸੀ। ਉਸ ਦਿੱਖ ਵਿਚ ਉਹ ਭਾਵੇਂ ਸਰਵਾਂਗ ਸੁੰਦਰੀ ਨਹੀਂ ਸੀ ਤਾਂ ਵੀ ਵੇਖਣ ਨੂੰ ਪਿਆਰੀ ਲਗਦੀ ਸੀ। ਗੱਲ ਕਰਨ ਵੇਲੇ ਬੁਲ੍ਹਾਂ ਨੂੰ ਜ਼ਰਾ ਅੱਗੇ ਵਲ ਕਰ ਕੇ ਰਖਣਾ ਉਸ ਦੀ ਆਦਤ ਸੀ। ਰਾਮੰਣਾ ਕਈ ਵਾਰ ਮਖੌਲ ਕਰਦਾ ਸੀ, "ਸਦਾ ਚੁਲ੍ਹੇ ਦੇ ਸਾਹਮਣੇ ਬਹਿ ਬਹਿ ਕੇ ਤੇ ਚੁਲ੍ਹੇ ਵਿਚ ਫੂਕਾਂ ਮਾਰ ਮਾਰ ਕੇ ਤੇਰੇ ਬੁੱਲ੍ਹਾਂ ਦਾ ਆਕਾਰ ਵੀ ਫੂਕਾਂ ਮਾਰਨ ਵਾਲਾ ਬਣ ਗਿਆ ਏ।" ਭਾਵੇਂ ਗੱਲ ਮਖੌਲ ਦੀ ਹੁੰਦੀ ਤਾਂ ਵੀ ਉਸ ਦਾ ਪਿਆਰਾ ਪਿਆਰਾ ਚਿਹਰਾ ਗੱਲ ਕਰਨ ਵੇਲੇ ਹੋਰ ਵੀ ਪਿਆਰਾ ਲੱਗਣ ਲਗ ਜਾਂਦਾ। ਰਾਤ ਨੂੰ ਹਨੇਰੇ ਵਿਚ ਵੀ ਜਦ ਉਹ ਬੋਲਦੀ ਤਾਂ ਰਾਮੰਣਾ ਦੀਆਂ ਅੱਖਾਂ ਸਾਹਮਣੇ ਉਹੀ ਪਿਆਰਾ ਉਭਰ ਜਾਂਦਾ। ਇਸੇ ਲਈ ਉਸ ਦੀਆਂ ਗੱਲਾਂ ਕਰਕੇ ਉਸ ਨੂੰ ਸੰਤੁਸ਼ਟੀ ਹੁੰਦੀ ਹੋਵੇਗੀ।

ਰਾਮੰਣਾ ਨੇ ਡੂੰਘਾ ਹਉਕਾ ਭਰਿਆ। ਉਸ ਨੇ ਸੋਚਿਆ ਕਿੰਨੀਆਂ ਯਾਦਾਂ ਨੇ ? ਨਹੀਂ ਉਸ ਨੇ ਉਨ੍ਹਾਂ ਨੂੰ ਯਾਦ ਕਰਨ ਦੀ ਕੋਸ਼ਿਸ਼ ਨਹੀਂ ਸੀ ਕੀਤੀ, ਉਹ ਆਪਣੇ ਆਪ ਯਾਦ ਆ ਰਹੀਆਂ ਸਨ। ਭਾਵੇਂ ਕੋਈ ਵੀ ਗੱਲ ਹੋਵੇ ਉਸ ਦੀ ਯਾਦ ਆ ਹੀ ਜਾਂਦੀ ਏ। ਉਸ ਦੀਆਂ ਗੱਲਾਂ, ਉਸ ਦਾ ਰੁਸਣਾ, ਉਸ ਦਾ ਮੂੰਹ ਵੱਟਣਾ, ਉਸ ਦਾ ਹਾਸਾ...ਸਭ ਕੁਝ। ਰਾਮੰਣਾ ਨੇ ਆਪਣੇ ਆਪ ਨੂੰ ਸੰਭਾਲਣ ਦੀ ਕੋਸ਼ਿਸ਼ ਕੀਤੀ। ਉਸ ਦਾ ਮਨ ਹਲਕਾ ਹੋ ਗਿਆ ਸੀ। ਇਕ ਵਿਚਾਰ ਆਇਆ, ਨਹੀਂ ਆ ਰਿਹਾ ਹੈ। ਇਹ ਵਿਚਾਰ ਇਕਦਮ ਸੁੱਝ ਜਾਵੇ ਤਾਂ ਲਿਖਣ ਦਾ ਕੰਮ ਕਰਨ ਲਈ ਮਨ ਬਣਾਇਆ ਜਾ ਸਕਦਾ ਏ। ਇਹ ਪਰੇਸ਼ਾਨੀ ਵੀ ਹਟ ਜਾਏਗੀ। ਇਹ ਸੋਚ ਕੇ ਉਸ ਨੇ ਉਸ ਵਿਚਾਰ ਨੂੰ ਖੋਜਣ ਲਈ ਅੱਖਾਂ ਮੀਟ ਲਈਆਂ। ਵਿਚਾਰ ਸੁੱਝ ਗਿਆ। ਇਹ ਹੈਰਾਨੀਜਨਕ ਵਿਚਾਰ ਸੀ। ਸਰਲਾ ਦੀ ਯਾਦ ਵਿਚ ਉਸ ਦੀਆਂ ਗੱਲਾਂ, ਉਸ ਦਾ ਰੁੱਸਣਾ, ਮੂੰਹ ਵੱਟਣਾ, ਉਸ ਦਾ ਹਾਸਾ; ਇਹੀ ਤਾਂ ਯਾਦ ਆਉਂਦੀ ਏ। ਛੇ ਸਾਲ ਸੁੱਖੀ ਦੰਪਤੀ ਜੀਵਨ ਬਤੀਤ ਕਰਨ ਸਮੇਂ ਉਸ ਨੂੰ ਇਕ ਵਾਰ ਵੀ ਸਰਲਾ ਦੀ ਯਾਦ ਨੇ ਇੰਜ ਨਹੀਂ ਸੀ ਸਤਾਇਆ। ਫਿਰ ਵੀ ਇਕ ਗੱਲ ਦੀ ਯਾਦ ਤੋਂ ਉਸ ਨੂੰ ਕੁਝ ਧੀਰਜ ਮਿਲਿਆ। ਪਰੰਤੂ ਕੁਮੁਦ ਦੀ ਯਾਦ ਆਉਂਦੀ ਏ ਤਾਂ ਵਿਚਾਰ ਇਕੋ ਕਿਸਮ ਦੇ ਉਠਦੇ ਹਨ ਹੋਰ ਕੋਈ ਪ੍ਰਸੰਗ ਯਾਦ ਹੀ ਨਹੀਂ ਆਉਂਦਾ। ਸਰਲਾ ਉਸ ਦੀ ਪ੍ਰੇਰਨਾ ਸੀ ਤਾਂ ਕੀ ਕੁਮੁਦ ਉਸ ਦੇ ਲਈ ਕੇਵਲ ਸੰਭੋਗ ਦੀ ਵਸਤੂ ਹੀ ਸੀ ? ਉਫ ! ਇਹ ਕਿਹਾ ਵਿਚਾਰ ਏ ? ਜੇ ਇਹ ਸੱਚ ਨਾ ਹੋਵੇ ? ਰਾਮੰਣਾ ਨੂੰ ਲੱਗਾ ਕਿ ਇਹ ਤਾਂ ਕੇਵਲ ਸੋਚਣ ਦਾ ਢੰਗ ਏ। ਤਿੰਨ ਸਾਲ ਤੋਂ ਜੋ ਵਾਸਤਵਿਕਤਾ ਹੰਢਾ ਰਿਹਾ ਹਾਂ ਉਸ ਨੂੰ ਸੱਚ ਨਾ ਮੰਨਣਾ ਪਾਗਲਪਨ ਹੈ। ਇਹ ਸੱਚ ਹੈ ਤਾਂ ਉਸ ਨੇ ਸਰਲਾ ਨਾਲ ਧ੍ਰੋਹ ਕੀਤਾ ਸੀ, ਉਸ ਦੇ ਮਨ ਵਿਚ ਸਰਲਾ ਲਈ ਪ੍ਰੇਮ ਨਹੀਂ ਸੀ। ਤਸਵੀਰ ਵੱਲ ਵੇਖਿਆ ਤਾਂ ਉਹਨੂੰ ਜਾਪਿਆ ਜਿਵੇਂ ਸਰਲਾ ਕਹਿ ਰਹੀ ਹੋਵੇ, "ਪਿਆਰ ਕੁਝ ਹੋਰ ਹੈ ਅਤੇ ਵਿਭਚਾਰ ਕੁਝ ਹੋਰ।" ਹਾਂ ਉਸ ਦੇ ਬੁਲ੍ਹ ਕੁਝ ਅਗਾਂਹ ਵਲ ਵਧੇ ਲੱਗੇ। "ਸਰਲਾ ! ਮੇਰੀਆਂ ਕਹਾਣੀਆਂ ਦੀ ਉਲਝਣ ਸੁਲਝਾਉਣ ਦੀ ਤਸੱਲੀ ਦੇ ਰਹੀ ਏਂ ?" ਇਹ ਕਹਿ ਕੇ ਉਹ

ਤਸਵੀਰ ਵਲ ਇੰਜ ਝਾਕਣ ਲਗ ਪਿਆ ਜਿਵੇਂ ਉਸ ਵਲੋਂ ਉੱਤਰ ਦੀ ਉਡੀਕ ਕਰ ਰਿਹਾ ਹੋਵੇ ।

## 6

ਸੱਚ ਗੱਲ ਤਾਂ ਇਹ ਹੈ ਕਿ ਅੱਜ ਰਾਤ ਕੁਮੁਦ ਸਿਨਮਾ ਵੇਖਣ ਜਾਣਾ ਚਾਹੁੰਦੀ ਸੀ । ਦੋ ਦਿਨਾਂ ਤੋਂ ਉਹ ਮੌਕੇ ਦੀ ਉਡੀਕ ਕਰ ਰਹੀ ਸੀ । ਦੋ ਦਿਨ ਪਹਿਲਾਂ ਸਿਨਮੇ ਜਾਣ ਦੀ ਉਹਦੀ ਖ਼ਾਹਸ਼ ਸੀ । ਇਹ ਗੱਲ ਉਹਨੇ ਰਾਮੰਣਾ ਨੂੰ ਮੂੰਹ ਖੋਲ੍ਹ ਕੇ ਕਹੀ ਵੀ ਸੀ । ਪਰੰਤੂ ਉਹਨੇ 'ਚਲੋ' ਕਹਿਣ ਦੀ ਥਾਂ 'ਵੇਖਾਂਗੇ' ਕਹਿ ਕੇ ਟਾਲ ਦਿੱਤਾ ਸੀ । ਮਨ ਨੂੰ ਕੁਝ ਦੁੱਖ ਹੋਇਆ ਸੀ । ਸਰਲਾ ਨੂੰ ਗੁਜ਼ਰਿਆਂ ਕੇਵਲ ਤਿੰਨ ਮਹੀਨੇ ਹੋਏ ਸਨ ਸ਼ਾਇਦ ਇਸੇ ਕਰਕੇ ਰਾਮੰਣਾ ਸਿਨੇਮਾ ਜਾਣ ਤੋਂ ਸੰਕੋਚ ਕਰਦਾ ਸੀ । ਇਹ ਸੋਚ ਕੇ ਕੁਮੁਦ ਨੇ ਜ਼ਿਦ ਨਹੀਂ ਸੀ ਕੀਤੀ । ਅੱਜ ਵੀ ਉਸ ਨੇ ਇਸੇ ਆਸ ਨਾਲ ਰਾਤ ਦੀ ਰੋਟੀ ਛੇਤੀ ਤਿਆਰ ਕਰ ਲਈ ਸੀ ! ਪਰ ਰਾਮੰਣਾ ਦੇ ਮੂੰਹੋਂ ਇਸ ਸੰਬੰਧ ਵਿਚ ਇਕ ਲਫ਼ਜ਼ ਵੀ ਨਹੀਂ ਸੀ ਨਿਕਲਿਆ । ਫਿਰ ਉਸੇ ਨੂੰ ਹੀ ਕਹਿਣਾ ਪਵੇਗਾ ? ਰੋਜ਼ ਰੋਜ਼ ਮੂੰਹ ਖੋਲ੍ਹਣਾ ਚੰਗੀ ਗੱਲ ਏ ? ਪਰ ਮਨ ਨਹੀਂ ਮੰਨਦਾ । ਘੁਮਾ ਫਿਰਾ ਕੇ ਕੁਝ ਕਿਹਾ ਵੀ ਪਰ ਰਾਮੰਣਾ ਇੰਜ ਮਚਲਾ ਹੋ ਗਿਆ ਜਿਵੇਂ ਇਸ ਗੱਲ ਵਲ ਉਸ ਦਾ ਕੋਈ ਧਿਆਨ ਹੀ ਨਾ ਹੋਵੇ । ਅਖੀਰ ਅੱਕ ਕੇ ਉਸ ਨੇ ਲੰਮਾ ਸਾਹ ਲਿਆ ਤਾਂ ਰਾਮੰਣਾ ਨੇ ਪੁੱਛਿਆ, "ਸਿਨਮੇ ਚਲੀਏ ?" ਪਰ ਉਸ ਦੇ ਕਹਿਣ ਦਾ ਢੰਗ, ਉਹਦਾ ਲਹਿਜਾ, ਵੱਟਿਆ ਹੋਇਆ ਮੂੰਹ, ਇਹ ਸਭ ਕੁਝ ਉਸ ਨੂੰ ਅਸਹਿ ਲੱਗਾ । ਉਸ ਨੇ ਕੋਈ ਉਤਸੁਕਤਾ ਨਾ ਦਿਖਾਂਦਿਆਂ ਅਤੇ ਮਨ ਦੀ ਨਿਰਾਸ਼ਾ ਨੂੰ ਲੁਕੋਂਦਿਆਂ ਕਿਹਾ ਸੀ, "ਹੂੰ ।" ਤਦ ਰਾਮੰਣਾ ਜੇ ਕੇਵਲ ਇਹੀ ਕਹਿੰਦਾ ਕਿ "ਚਲੋ" ਤਾਂ ਉਹ ਸਭ ਕੁਝ ਹਊ-ਪਰ੍ਹੇ ਕਰ ਕੇ ਫਟਾ ਫਟ ਤਿਆਰ ਹੋ ਜਾਂਦੀ । ਪਰ ਰਾਮੰਣਾ ਨੇ ਕਿਹਾ, "ਸਿਨਮੇ ਨਹੀਂ ਤਾਂ ਕਿਤੇ ਹੋਰ ਚੱਲੀਏ ? ਤਦ ਉਹਨੂੰ ਸਪੱਸ਼ਟ ਹੋ ਗਿਆ ਕਿ ਉਹ ਕੇਵਲ ਉਸ ਕੋਲੋਂ ਜਾਨ ਬਚਾਉਣ ਲਈ ਘਰੋਂ ਬਾਹਰ ਜਾਣ ਲਈ ਤਿਆਰ ਹੈ । ਉਸ ਨੂੰ ਨਿਰਾਸ਼ਾ, ਚਿੜ੍ਹ ਅਤੇ ਅਪਮਾਨ ਸਭ ਕਾਸੇ ਦਾ ਅਨੁਭਵ ਹੋਇਆ । ਕੁਝ ਨਫ਼ਰਤ ਜਿਹੀ ਵੀ ਮਹਿਸੂਸ ਕੀਤੀ । ਉਹ ਇਸ ਡਰ ਕਰਕੇ ਮੂੰਹੋਂ ਕੁਝ ਨਾ ਬੋਲੀ ਕਿ ਕਿਤੇ ਮਨ ਦੀਆਂ ਗੱਲਾਂ ਕਹਿ ਨਾ ਬੈਠੇ । ਪਿਛੋਂ ਰਾਮੰਣਾ ਨੇ ਬਹੁਤ ਗੱਲਾਂ ਕੀਤੀਆਂ ਪਰ ਇਸ ਨੇ ਕਿਸੇ ਗੱਲ ਵੱਲ ਵੀ ਧਿਆਨ ਨਾ ਦਿੱਤਾ । ਅਖੀਰ ਬੇਕਾਬੂ ਹੋ ਕੇ ਆਪਣੇ ਮਨ ਦੀ ਗੱਲ ਅੰਗੜਾਈ ਦੇ ਰੂਪ ਵਿਚ ਕਹਿ ਹੀ ਦਿੱਤੀ । ਉਸ ਨੇ ਸੋਚਿਆ ਉਹ ਇਸ ਦਾ ਜੋ ਜੀਅ ਚਾਹੇ ਅਰਥ ਕੱਢ ਲਵੇ । ਪਿਛੋਂ ਰਾਮੰਣਾ ਲਿਖਣ ਦੇ ਬਹਾਨੇ ਉਥੋਂ ਖਿਸਕ ਗਿਆ । ਕੁਮੁਦ ਨੇ ਵੀ ਪਲ ਕੁ ਅੱਖਾਂ ਬੰਦ ਕਰ ਲਈਆਂ ਜਿਵੇਂ ਉਹ ਆਪਣੇ ਆਪ ਨੂੰ ਪੱਕਾ ਕਰ ਰਹੀ ਹੋਵੇ । ਹੁਣ ਤਕ ਰਾਮੰਣਾ ਦੇ ਸੰਪਰਕ ਵਿਚ

ਰਹਿ ਕੇ ਵੱਡੀ ਹੋਣ ਵਾਲੀ ਕੁਮੁਦ ਦੇ ਮਨ ਵਿਚ ਭਾਵੇਂ ਜੋ ਵੀ ਵਿਚਾਰ ਹੋਣ ਪਰ ਜਦ ਵੀ ਰਾਮੰਣਾ ਉਸ ਨੂੰ ਆਸੇ ਪਾਸੇ ਵਿਖਾਈ ਨਾ ਦੇਂਦਾ ਤਾਂ ਉਸ ਦਾ ਮਨ ਮੁਰਝਾ ਜਾਂਦਾ। ਬਰਾਬਰ ਇਸ ਅਨੁਭਵ ਨਾਲ ਕੁਮੁਦ ਥੱਕ ਜਿਹੀ ਗਈ ਸੀ। ਜਿਉਂ ਹੀ ਰਾਮੰਣਾ ਕਮਰੇ ਵਿਚ ਗਿਆ, ਉਸ ਦੀਆਂ ਅੱਖਾਂ ਤੋਂ ਓਹਲੇ ਹੋਇਆ ਤਾਂ ਉਸ ਦਾ ਘਬਰਾਇਆ ਹੋਇਆ ਮਨ ਉਸ ਦੇ ਪਿੱਛੇ ਪਿੱਛੇ ਦੌੜਿਆ ਸੀ। ਉਹਦਾ ਜੀਅ ਕੀਤਾ ਕਿ ਦੌੜ ਕੇ ਉਸ ਨੂੰ ਰੋਕ ਲਵੇ, ਲੋੜ ਪਵੇ ਤਾਂ ਉਸ ਦੇ ਪੈਰੀਂ ਪੈ ਜਾਵੇ ਅਤੇ ਆਪਣੀ ਗਲਤੀ ਮੰਨ ਲਵੇ (ਉਹਨੇ ਕੀ ਗਲਤੀ ਕੀਤੀ ਸੀ, ਤਾਂ ਵੀ—) ਅਤੇ ਉਸ ਨੂੰ ਮਨਾ ਕੇ ਸਿਨਮਾ ਵੇਖਣ ਲੈ ਜਾਵੇ। ਪਰ ਇਹ ਵਿਚਾਰ ਪਲ ਦੀ ਪਲ ਲਈ ਹੀ ਆਏ। ਅਗਲੇ ਹੀ ਪਲ ਉਸ ਨੇ ਆਪਣੇ ਮਨ ਨੂੰ ਪਿਛਾਂਹ ਵੱਲ ਖਿੱਚ ਲਿਆ। ਉਹ ਆਪ ਬੜੀ ਹੈਰਾਨ ਸੀ। ਉਸ ਦੇ ਦਿਮਾਗ਼ ਦਾ ਤਰਕ ਸੀ ਕਿ ਉਹ ਆਤਮ-ਧ੍ਰੋਹੀ ਹੈ। ਵਿਚਾਰਾ ਸੁੱਖ-ਦੁੱਖ ਦੇ ਚੱਕਰ ਵਿਚ ਫਸਿਆ ਦਿਲੋ-ਦਿਮਾਗ਼ ਦੇ ਸਾਹਮਣੇ ਦੁੱਖੀ ਹੋ ਉਠਿਆ। ਕੁਮੁਦ ਨੇ ਆਪਣੇ ਆਪ ਹੀ ਕਿਹਾ, "ਇਹੋ ਜਿਹੀ ਹਾਲਤ ਵਿਚ ਸਿਨਮੇ ਦੀ ਲੋੜ ਕਿਸ ਨੂੰ ਹੁੰਦੀ ਏ ?"

ਇਹ ਸਭ ਘੰਟਾ, ਅੱਧਾ-ਘੰਟਾ ਪਹਿਲਾਂ ਦਾ ਸੰਘਰਸ਼ ਸੀ। ਹੁਣ ਤਾਂ ਕੁਮੁਦ ਦਾ ਦਿਲ ਤੇ ਦਿਮਾਗ਼ ਇਕੋ ਸਤਰ ਉਤੇ ਆ ਗਏ ਸਨ। ਹੁਣ ਉਹ ਸ਼ਾਂਤ ਚਿਤ ਹੋ ਕੇ ਸੋਚ ਰਹੀ ਸੀ। ਇਸ ਗੱਲ ਦਾ ਗਿਆਨ ਉਸ ਨੂੰ ਨਹੀਂ ਸੀ ਕਿ ਮਾਨਵ ਦਾ ਅੰਤਰ-ਜਗਤ ਕਿਸ ਤਰ੍ਹਾਂ ਦਾ ਹੈ। ਪਰ ਉਸ ਜਗਤ ਦੇ ਕੇਵਲ ਇਕ ਅੱਧ ਅਨੁਭਵ ਸਮਝਣ ਦੀ ਸ਼ਕਤੀ ਉਹਦੇ ਵਿਚ ਆ ਗਈ ਸੀ। ਕਦੇ ਕਦੇ ਦੋ ਪਰਸਪਰ ਵਿਰੋਧੀ ਅਨੁਭਵਾਂ ਨੂੰ ਵੇਖ ਕੇ ਉਸ ਨੂੰ ਹੈਰਾਨੀ ਹੁੰਦੀ। ਅੱਜ ਦਾ ਅਨੁਭਵ ਅਤੇ ਆਪਣੇ ਵਿਹਾਰ ਨੂੰ ਵੇਖ ਕੇ ਕੁਮੁਦ ਨੂੰ ਬਹੁਤ ਹੀ ਹੈਰਾਨੀ ਹੋਈ "ਸਿਨਮੇ ਚਲੀਏ" ਰਾਮੰਣਾ ਦੇ ਇਸ ਕਥਨ ਦਾ ਕਿਸੇ ਜ਼ਮਾਨੇ ਵਿਚ ਕੀ ਅਰਥ ਹੁੰਦਾ ਸੀ ? ਜਾਂ ਇੰਜ ਕਹੋ ਕਿ ਇਸ ਦਾ ਕੋਈ ਅਰਥ ਨਹੀਂ ਸੀ ਹੁੰਦਾ। ਕੋਈ ਵੀ ਸ਼ਬਦ ਹੋਵੇ ਜਿਉਂ ਹੀ ਇਹ ਰਾਮੰਣਾ ਦੇ ਮੂੰਹੋਂ ਨਿਕਲਦਾ ਉਹ ਸੁਧ ਬੁਧ ਖੋਹ ਬੈਠਦੀ ਸੀ। ਸ਼ਬਦ ਕੀ ਹੈ ? ਇਨ੍ਹਾਂ ਦਾ ਮਤਲਬ ਕੀ ਹੈ ? ਕਿਸ ਲਹਿਜੇ ਵਿਚ ਬੋਲੇ ਗਏ ਨੇ ? ਚਿਹਰੇ ਉਤੇ ਕੀ ਭਾਵ ਨੇ ? ਇਹ ਸਭ ਵਿਚਾਰ ਉਹਦੇ ਲਈ ਦੂਰ ਦੀਆਂ ਗੱਲਾਂ ਸਨ। ਉਹ ਪੂਰੀ ਗੱਲ ਸੁਣ ਵੀ ਨਹੀਂ ਸੀ ਸਕਦੀ। ਉਦੋਂ ਉਹ "ਸਿਨਮੇ ਚਲੀਏ" ਕਹਿਣ ਤੇ ਜਿਸ ਉਤਸ਼ਾਹ ਨਾਲ ਤਿਆਰ ਹੁੰਦੀ ਸੀ ਉਵੇਂ ਹੀ "ਜਾਨ ਦੇ ਦਿਉ" ਕਹਿਣ ਤੇ ਓਨੇਂ ਹੀ ਉਤਸਾਹ ਨਾਲ ਤਿਆਰ ਹੋ ਜਾਂਦੀ। ਸਮੇਂ ਦੀ ਦੂਰੀ ਨੂੰ ਮਾਪੀਏ ਤਾਂ ਕੇਵਲ ਦੋ ਤਿੰਨ ਸਾਲ ਹੀ ਬੀਤੇ ਨੇ ਪਰ ਮਾਨਸਿਕ ਨਜ਼ਰੀਏ ਤੋਂ ਵੇਖੀਏ ਤਾਂ ਲਗਦੈ ਕਿ ਹਜ਼ਾਰਾਂ ਸਾਲ ਪਹਿਲਾਂ ਦੀ ਗੱਲ ਏ।

ਹਜ਼ਾਰਾਂ ਸਾਲ ਤਾਂ ਕੀ ਹਜ਼ਾਰ ਦਿਨ ਪਹਿਲਾਂ ਦੀ ਵੀ ਗੱਲ ਨਹੀਂ। ਅਜੇ ਤਾਂ ਤਿੰਨ ਸਾਲ ਵੀ ਪੂਰੇ ਨਹੀਂ ਹੋਏ—ਅਜੇ ਤਾਂ ਦਿਨਾਂ ਦੀ ਗਿਣਤੀ ਵੀ ਹਜ਼ਾਰ ਤਕ ਨਹੀਂ ਪਹੁੰਚੀ—ਉਹਨੂੰ ਚੰਗੀ ਤਰ੍ਹਾਂ ਯਾਦ ਏ। ਇਕ ਦਿਨ ਤਰਕਾਲੀਂ ਸੌਣ ਤੋਂ ਪਹਿਲਾਂ ਉਸ ਦਾ ਰਾਮੰਣਾ ਦੇ ਕਮਰੇ ਵਿਚ ਜਾਣਾ, ਕਿਤਾਬਾਂ ਦੀ ਅਲਮਾਰੀ ਵਿਚੋਂ

ਕਿਤਾਬਾਂ ਲੱਭਣਾ, ਉਥੇ ਰਾਮੰਣਾ ਦਾ ਉਹਨੂੰ ਜ਼ਬਰਦਸਤੀ ਬਾਹਵਾਂ ਵਿਚ ਘੁੱਟ ਕੇ ਚੁੰਮ ਲੈਣਾ ਅਤੇ ਜਦੋਂ ਉਹਨੂੰ ਹੋਸ਼ ਆਉਣੀ ਉਸ ਦਾ ਮੁੜ੍ਹਕੋ-ਮੁੜ੍ਹਕੀ ਹੋ ਜਾਣਾ ਤੇ ਸ਼ਰਮ ਦੇ ਮਾਰੇ ਉਸ ਕਮਰੇ ਵਿਚੋਂ ਦੌੜ ਜਾਣਾ। ਹਾਂ ਉਸੇ ਰਾਤ ਕਮਰੇ ਵਿਚ ਆਉਂਦਿਆਂ ਹੀ ਉਹ ਡਰ ਅਤੇ ਖ਼ੁਸ਼ੀ ਦੋਹਾਂ ਭਾਵਨਾਵਾਂ ਵਿਚ ਫਸੀ ਹੋਈ ਸੀ। ਪਤਾ ਨਹੀਂ ਉਹ ਗੱਲ ਉਸ ਨੂੰ ਸਮਝ ਆਈ ਸੀ ਕਿ ਨਹੀਂ—ਪਰ ਬਾਹਵਾਂ ਵਿਚ ਘੁੱਟ ਕੇ ਚੁੰਮਣ ਦੀ ਗੱਲ ਯਾਦ ਆਉਂਦੇ ਹੀ ਉਸ ਦਾ ਸਰੀਰ ਕੰਬ ਉਠਦਾ। ਇਹ ਯਾਦ ਕਰਕੇ ਉਹਦਾ ਦਿਲ ਖ਼ੁਸ਼ੀ ਨਾਲ ਭਰ ਜਾਂਦਾ। ਦੌੜ ਕੇ ਕਮਰੇ ਵਿਚ ਆਈ, ਬਿਸਤਰੇ ਉਤੇ ਬੈਠ ਗਈ ਅਤੇ ਉਥੇ ਹੀ ਲੇਟ ਗਈ। ਬੱਤੀ ਵੀ ਨਾ ਬੁਝਾਈ, ਡਰ ਇਹ ਸੀ ਕਿ ਕਿਤੇ ਰਾਮੰਣਾ ਨਾ ਆ ਜਾਵੇ। ਥੋੜ੍ਹੀ ਦੇਰ ਬਾਅਦ ਉਸ ਦੇ ਆਉਣ ਦੇ ਆਸਾਰ ਨਾ ਵੇਖ ਕੇ ਉਸ ਨੂੰ ਕੁਝ ਨਿਰਾਸ਼ਾ ਹੋਈ। ਉਸ ਦੇ ਪੈਰ ਦਰਵਾਜ਼ੇ ਤਕ ਗਏ ਪਰ ਦਰਵਾਜ਼ੇ ਨੂੰ ਖੋਹਲ ਕੇ ਬਾਹਰ ਵੇਖਣ ਦਾ ਹੌਸਲਾ ਨਾ ਪਿਆ। ਮੁੜ ਬਿਸਤਰੇ ਉਤੇ ਚਲੀ ਗਈ ਅਤੇ ਜਾਂਦਿਆਂ ਇਕਦਮ ਮੁੜ ਕੇ ਵੇਖਿਆ ਕਿ ਕਿਤੇ ਦਰਵਾਜ਼ਾ ਖੁਲ੍ਹਣ ਦੀ ਆਵਾਜ਼ ਤਾਂ ਨਹੀਂ ਆਈ। ਮਨ ਅਤੇ ਸਰੀਰ ਪੀਂਘ ਵਾਂਗ ਚੱਕਰ ਕੱਟ ਕੇ ਥੱਕ ਗਏ ਸਨ। ਉਸ ਨੂੰ ਪਤਾ ਹੀ ਨਾ ਲੱਗਾ ਕਿ ਉਹ ਕਦੋਂ ਲੇਟ ਗਈ। ਸਵੇਰੇ ਨੀਂਦ ਖੁਲ੍ਹਦਿਆਂ ਹੀ ਡਰੀਆਂ ਹੋਈਆਂ ਅੱਖਾਂ ਨਾਲ ਚਾਰੇ ਪਾਸੇ ਵੇਖਿਆ—ਸਭ ਉਵੇਂ ਦਾ ਉਵੇਂ ਸੀ। ਰਾਮੰਣਾ ਨਾਲ ਹੋਈ ਮੁਲਾਕਾਤ ਦਾ ਕੋਈ ਨਾਮੋ-ਨਿਸ਼ਾਨ ਵੀ ਨਹੀਂ ਸੀ।

ਰਾਮੰਣਾ ਨਾਲ ਹੋਈ ਭੇਟ, ਉਸ ਦੇ ਬਾਰੇ ਸੋਚਣਾ, ਇਨ੍ਹਾਂ ਸਭ ਬਾਰੇ ਯੋਗ ਕਲਪਨਾ ਦੇ ਅਭਾਵ ਕਾਰਣ ਇਸ ਘਟਨਾ ਦੀ ਯਾਦ ਨੇ ਦੂਸਰੇ ਦਿਨ ਰਾਤ ਵੇਲੇ ਉਸ ਨੂੰ ਬਹੁਤਾ ਬੇਚੈਨ ਨਾ ਹੋਣ ਦਿੱਤਾ। ਪਰ ਇਕ ਗੱਲ ਤਾਂ ਅਜੇ ਵੀ ਜਿਵੇਂ ਉਸ ਦੀਆਂ ਅੱਖਾਂ ਦੇ ਸਾਹਮਣੇ ਹੀ ਹੈ। ਉਸ ਦਿਨ ਕੁਮੁਦ ਨੇ ਘਰ ਦੇ ਕੰਮ ਕਾਜ ਵਿਚ ਜੋ ਉਦਮ ਦਿਖਾਇਆ ਅਤੇ ਜੋ ਮਿਹਨਤ ਕੀਤੀ ਪਹਿਲਾਂ ਕਦੇ ਨਹੀਂ ਸੀ ਕੀਤੀ। ਨਾਲੇ ਕੰਮ ਵਿਚ ਉਸ ਦੀ ਦਿਲਚਸਪੀ ਵਧੀ ਅਤੇ ਉਸ ਨੂੰ ਕੋਈ ਥਕਾਵਟ ਮਹਿਸੂਸ ਨਾ ਹੋਈ। ਸਰਲਾ ਦੇ ਮੰਜੀ ਉਤੇ ਪੈਣ ਤੋਂ ਬਾਅਦ ਰਸੋਈ ਦੇ ਕੰਮ ਦੀ ਸਾਰੀ ਜ਼ਿੰਮੇਵਾਰੀ ਕੁਮੁਦ ਦੇ ਸਿਰ ਹੀ ਸੀ। ਬਾਕੀ ਕੰਮਾਂ ਲਈ ਨੌਕਰ ਸੀ। ਝਾੜ-ਪੂੰਝ ਲਈ ਇਕ ਝਿਊਰੀ ਸੀ। ਪਰੰਤੂ ਉਸ ਦਿਨ ਰਸੋਈ ਦੇ ਕੰਮਾਂ ਤੋਂ ਇਲਾਵਾ ਕੁਮੁਦ ਨੇ ਹੋਰ ਕਈ ਕੰਮ ਲੱਭ ਲਏ ਸਨ।

ਤਦ ਸਰਲਾ ਦੀਦੀ ਨੇ ਕਿਹਾ, "ਕੁਮੁਦ, ਤੂੰ ਮੇਰੇ ਕੋਲ ਬਹਿ ਕੇ ਆਰਾਮ ਕਿਉਂ ਨਹੀਂ ਕਰਦੀ ?"

ਉੱਤਰ ਵਿਚ ਉਸ ਨੇ ਕਿਹਾ, "ਕੋਈ ਵੇਖੂ ਤਾਂ ਕੀ ਆਖੇਗਾ ?"

ਸਰਲਾ ਨੇ ਕੁਮੁਦ ਦੇ ਮਨ ਦੀ ਗੱਲ ਨਾ ਸਮਝਦਿਆਂ ਕਿਹਾ, "ਵੇਖਣ ਵਾਲੇ ਕੌਣ ਨੇ ? ਕੋਈ ਕਹੇਗਾ ਵੀ ਕਿਉਂ ?"

ਉਹ ਮਜ਼ਾਕ ਵਿਚ ਬੋਲੀ, "ਵੇਖਣ ਵਾਲੇ ਕੌਣ ਨੇ ਦਾ ਕੀ ਮਤਲਬ ?

ਪਤਨੀ ਦੇ ਮੰਜੇ ਤੇ ਪੈਣ ਤੋਂ ਬਾਅਦ ਇਕ ਕਮਰਾ ਵੀ ਠੀਕ ਨਹੀਂ, ਇਕ ਕਪੜਾ ਵੀ ਸਾਫ਼ ਨਹੀਂ। ਕੋਈ ਇਹ ਆਖੇ ਤਾਂ ਚੰਗਾ ਲਗੇਗਾ ਦੀਦੀ ?''

''ਛੱਡ ਨੀ ਪਰ੍ਹੇ, ਮੈਂ ਤੈਨੂੰ ਕੰਮ ਕਰਵਾਣ ਵਾਸਤੇ ਲਿਆਈ ਹਾਂ ਇਸ ਘਰ ?''

''ਇਹ ਕੀ ਦੀਦੀ ? ਕੋਈ ਇਹ ਤਾਂ ਨਹੀਂ ਕਹਿੰਦਾ ਕਿ ਕੰਮ ਕਰਵਾਣ ਲਈ ਲਿਆਏ ਨੇ। ਪਰ ਜਦ ਤੁਸੀਂ ਠੀਕ-ਠੀਕ ਸੋ ਤਾਂ ਘਰ ਕਿਵੇਂ ਸਾਫ਼ ਰਹਿੰਦਾ ਸੀ। ਇਹ ਭਲਾ ਮੈਨੂੰ ਨਹੀਂ ਪਤਾ ? ਮੈਨੂੰ ਇਥੇ ਲਿਆ ਕੇ, ਖੁਆ-ਪਿਆ ਕੇ ਚੁੱਪਚਾਪ ਬਿਠਾਉਗੇ ਤਾਂ ਲੋਕੀਂ ਤੁਹਾਨੂੰ ਹੀ ਕਹਿਣਗੇ ਕਿ ਭੈਣ ਨੂੰ ਕੁਝ ਸਿਖਾਇਆ ਨਹੀਂ। ਘਰ ਉਗੜ-ਦੁਗੜ ਪਿਆ ਰਹੇ ਤਾਂ ਲੋਕ ਬਿਨਾਂ ਕਹੇ ਰਹਿਣਗੇ ?'' ਹੁਣ ਤਕ ਜੋ ਉਸ ਨੇ ਸੋਚਿਆ ਸੀ ਉਹ ਸਾਰਾ ਕੁਮੁਦ ਦੇ ਮੂੰਹੋਂ ਇੰਜ ਨਿਕਲ ਗਿਆ।

ਉਦੋਂ ਸਰਲਾ ਨੂੰ ਕਿੰਨੀ ਖ਼ੁਸ਼ੀ ਹੋਈ ਸੀ। ਏਨੀ ਖ਼ੁਸ਼ੀ ਕਿ ਉਹਦੇ ਲਈ ਬਰਦਾਸ਼ਤ ਕਰਨੀ ਵੀ ਮੁਸ਼ਕਿਲ ਸੀ—ਅੱਖਾਂ ਭਰ ਆਈਆਂ, ਗਲਾ ਰੁਕ ਗਿਆ ਅਤੇ ਉਹਨੇ ਕੋਈ ਗੱਲ ਵੀ ਨਾ ਕੀਤੀ। ਹੱਥ ਦੇ ਇਸ਼ਾਰੇ ਨਾਲ ਉਸ ਨੇ ਕੁਮੁਦ ਨੂੰ ਬਿਸਤਰੇ ਦੇ ਕੋਲ ਆਉਣ ਲਈ ਕਿਹਾ। ਜੇ ਉਦੋਂ ਕੁਮੁਦ ਉਹਦੇ ਕੋਲ ਚਲੀ ਜਾਂਦੀ ਤਾਂ ਉਸ ਦੇ ਅੱਥਰੂ ਨਾ ਰੁਕਦੇ। ਇਸੇ ਲਈ ''ਹੁਣੇ ਆਈ, ਥੋੜ੍ਹਾ ਕੁ ਕੰਮ ਬਾਕੀ ਏ ਤਰਕਾਲੀਂ ਤੁਹਾਡੇ ਕੋਲ ਬੈਠ ਕੇ ਤੁਹਾਡੇ ਨਾਲ ਗੱਲਾਂ ਕਰਾਂਗੀ,'' ਕਹਿ ਕੇ ਉਹ ਫਿਰ ਕੰਮ ਵਿਚ ਜੁੱਟ ਗਈ ਸੀ।

ਉਸ ਦਿਨ ਉਸ ਨੇ ਸਾਰਿਆਂ ਕਮਰਿਆਂ ਦਾ ਸਾਮਾਨ ਬਾਹਰ ਕੱਢ ਕੇ ਝਾੜ ਪੂੰਝ ਕੇ ਸਜਾ ਦਿੱਤਾ। ਖਾਸ ਕਰਕੇ ਰਾਮੰਨਾ ਦੇ ਕਮਰੇ ਦੀਆਂ ਕਿਤਾਬਾਂ ਅਤੇ ਕਪੜਿਆਂ ਨੂੰ ਤਰੀਕੇ ਨਾਲ ਸਜਾਇਆ। ਰਸੋਈ ਵਿਚਲੇ ਭਾਂਡਿਆਂ ਨੂੰ ਸੁਚੱਜੀ ਤਰਤੀਬ ਵਿਚ ਟਿਕਾਇਆ। ਬਲਬਾਂ ਦੇ ਸ਼ੀਸ਼ੇ ਸਾਫ਼ ਕੀਤੇ। ਪਲੰਘਾਂ ਦੇ ਬਿਸਤਰੇ ਲਾਹ ਕੇ ਪਲੰਘ ਝਾੜੇ ਅਤੇ ਮੁੜ ਸੁਹਣੀ ਤਰ੍ਹਾਂ ਬਿਸਤਰੇ ਵਿਛਾ ਦਿੱਤੇ। ਇਕ ਕੰਮ ਮੁਕਦਾ ਤਾਂ ਦੂਜਾ ਛੁਹ ਲੈਂਦੀ। ਉਸ ਦੀ ਹਾਲਤ ਉਸ ਤੀਵੀਂ ਵਰਗੀ ਸੀ ਜਿਸ ਨੂੰ ਕੰਮ ਕੀਤੇ ਬਿਨਾਂ ਵਿਹਲੇ ਬਹਿਣ ਤੋਂ ਡਰ ਲਗਦਾ ਹੋਵੇ। ਇਸੇ ਲਈ ਕਈ ਕੰਮ ਉਹ ਮੁੜ ਦੁਬਾਰਾ ਕਰ ਰਹੀ ਸੀ—ਜਿਥੇ ਵੀ ਸ਼ੱਕ ਹੁੰਦਾ ਕਿ ਫਲਾਣਾ ਕੰਮ ਕੁਝ ਠੀਕ ਨਹੀਂ ਹੋਇਆ ਉਸ ਕੰਮ ਨੂੰ ਉਹ ਮੁੜ ਕਰਨ ਲਗ ਪੈਂਦੀ। ਸ਼ਾਮ ਤਕ ਕੰਮ ਕਰਦਿਆਂ ਰਹਿਣ ਤੇ ਵੀ ਉਸ ਨੂੰ ਥਕਾਵਟ ਨਾ ਹੋਈ ਸਗੋਂ ਉਸ ਨੂੰ ਇਕ ਪ੍ਰਕਾਰ ਦੀ ਖ਼ੁਸ਼ੀ ਪ੍ਰਾਪਤ ਹੋਈ। ਉਸ ਨੇ ਇੰਜ ਮਹਿਸੂਸ ਕੀਤਾ ਜਿਵੇਂ ਉਸ ਵਿਚ ਕਿਸੇ ਨਵੀਂ ਸ਼ਕਤੀ ਦਾ ਸੰਚਾਰ ਹੋਇਆ ਹੋਵੇ। ਅਖੀਰ ਸਾਰਾ ਕੰਮ ਨਿਪਟਾ ਕੇ ਸਰਲਾ ਦੇ ਕੋਲ ਆਈ। ਸਰਲਾ ਨੇ ਬਾਰ-ਬਾਰ ਉਹਦੇ ਸਰੀਰ ਨੂੰ ਛੂਹ ਕੇ ਵੇਖਿਆ।

ਉਦੋਂ ਕੁਮੁਦ ਨੇ ਪੁੱਛਿਆ ਸੀ, ''ਕਿਉਂ ਦੀਦੀ ਇਕ ਦਿਨ ਦੀ ਮਿਹਨਤ ਨਾਲ ਕਿਤੇ ਹੱਥ ਪੈਰ ਤਾਂ ਨਹੀਂ ਘਸ ਗਏ ਇਹੀ ਸੋਚ ਕੇ ਡਰ ਗਈ ਏਂ ਨਾ ?''

ਸਰਲਾ ਨੇ ਕੋਈ ਜਵਾਬ ਨਾ ਦਿੱਤਾ। ਹੱਥ ਨਾਲ ਉਸ ਨੂੰ ਪਲੋਸਦੀ ਰਹੀ ਪਰ ਉਸ ਦਾ ਮਨ ਕਿਤੇ ਹੋਰ ਸੀ। ਪਿਛੋਂ ਉਸ ਨੇ ਇਕ ਡੂੰਘਾ ਸਾਹ ਲਿਆ। ਕੁਮੁਦ

ਡਰ ਗਈ। ਉਹ ਸੋਚਣ ਲੱਗੀ ਪਤਾ ਨਹੀਂ ਦੀਦੀ ਦੇ ਮਨ ਵਿਚ ਕੀ ਵਿਚਾਰ ਆਇਆ ਏ ? ਸਰਲਾ ਨੇ ਆਪਣੇ ਆਪ ਨਾਲ ਗੱਲ ਕਰਨ ਦੇ ਅੰਦਾਜ਼ ਵਿਚ ਕਿਹਾ ਸੀ, "ਵੇਖ ਕੁਮੁਦ ਤੂੰ ਮੇਰੇ ਨਾਲੋਂ ਚੰਗੀ ਤਰ੍ਹਾਂ ਘਰ ਸੰਭਾਲ ਲਵੇਂਗੀ ।"

"ਛੱਡ ਦੀਦੀ ਫ਼ਜ਼ੂਲ ਗੱਲਾਂ ਨਾ ਕਰਿਆ ਕਰ ।"

"ਫ਼ਜ਼ੂਲ ਕਿਉਂ ? ਮੈਨੂੰ ਤਾਂ ਯਾਦ ਨਹੀਂ ਕਿ ਮੈਂ ਇਕ ਦਿਨ ਵੀ ਏਨੀ ਦੌੜ ਭੱਜ ਕੀਤੀ ਹੋਵੇ ।"

"ਸਦਾ ਘਰ ਨੂੰ ਠੀਕ ਢੰਗ ਨਾਲ ਰਖਣ ਵਾਲਿਆਂ ਨੂੰ ਦੌੜ-ਭੱਜ ਕਰਨ ਦੀ ਲੋੜ ਹੀ ਨਹੀਂ ਪੈਂਦੀ । ਮੇਰੇ ਵਾਂਗ ਮੱਸਿਆ-ਸੰਗਰਾਂਦ ਨੂੰ ਕੰਮ ਕਰਨ ਵਾਲੀਆਂ ਨੂੰ ਹੀ ਇੰਜ ਕੰਮ ਕਰਨਾ ਪੈਂਦਾ ਏ ।"

"ਚਲੋ ਚੰਗਾ ਹੋਇਆ ! ਮੈਨੂੰ ਵੀ ਇਸ ਘਰ ਦੇ ਕੰਮ ਦੀ ਆਦਤ ਪੈ ਜਾਵੇਗੀ । ਚੰਗਾ ਈ ਹੋਇਆ ਏ ।"

"ਇਕੋ ਦਿਨ ਇਕ ਅੱਧੀ ਚੀਜ਼ ਇਧਰੋਂ ਉਧਰ ਰਖ ਦੇਣ ਦੀ ਏਨੀ ਸਿਫ਼ਤ ਕਰ ਰਹੀ ਏਂ ਦੀਦੀ ।"

"ਇਸੇ ਲਈ ਤਾਂ ਕਿਹਾ ਪਈ ਚੰਗਾ ਹੋਇਆ ਏ । ਹੁਣ ਮੈਂ ਕਿੱਥੇ ਠੀਕ ਹੋਣਾ ਤੇ ਘਰ ਸੰਭਾਲ ਸਕਣਾ ਏ ।"

ਕੁਮੁਦ ਝੱਟ ਸਰਲਾ ਦਾ ਮੂੰਹ ਬੰਦ ਕਰਦੀ ਹੋਈ ਬੋਲੀ, "ਛੱਡ ਦੀਦੀ ਤੂੰ ਭੈੜੀਆਂ ਗੱਲਾਂ ਹੀ ਮੂੰਹੋਂ ਕੱਢਦੀ ਏਂ ।"

"ਮੂੰਹੋਂ ਨਾ ਵੀ ਕੱਢਾਂ ਤਾਂ ਕਿਹੜੀਆਂ ਲੁਕੀਆਂ ਰਹਿਣੀਆਂ ਨੇ ? ਕੁਮੁਦ ! ਕੀ ਮੇਰੀ ਬੀਮਾਰੀ ਠੀਕ ਹੋਣ ਵਾਲੀ ਏ ?"

ਉਸ ਨੇ ਖਿੱਝ ਕੇ ਕਿਹਾ, "ਤੂੰ ਇੰਜ ਕਹੇਂਗੀ ਤਾਂ ਮੈਂ ਇਥੋਂ ਚਲੀ ਜਾਵਾਂਗੀ ।"

"ਗੁੱਸਾ ਨਾ ਕਰ ਭੈਣ, ਗੁੱਸਾ ਨਾ ਕਰ । ਜੇ ਤੂੰ ਚਲੀ ਜਾਵੇਂਗੀ ਤਾਂ ਇਸ ਘਰ ਨੂੰ ਮੇਰੇ ਜਾਣ ਤੋਂ ਬਾਅਦ ਸੰਭਾਲਣ ਵਾਲਾ ਕੌਣ ਏ ?" ਇਹ ਕਹਿੰਦਿਆਂ ਸਰਲਾ ਨੇ ਪਾਸਾ ਪਰਤ ਕੇ ਪੱਲੇ ਨਾਲ ਮੂੰਹ ਢੱਕ ਲਿਆ ।

ਇਨ੍ਹਾਂ ਗੱਲਾਂ ਨਾਲ ਕੁਮੁਦ ਨੂੰ ਕੁਝ ਘਬਰਾਹਟ ਜਿਹੀ ਹੋਈ । ਪਾਸਾ ਪਰਤ ਕੇ ਮੂੰਹ ਢੱਕ ਲੈਣ ਤੋਂ ਬਾਅਦ ਸਰਲਾ ਨੇ ਬਹੁਤ ਦੇਰ ਤਕ ਉਸ ਨਾਲ ਕੋਈ ਗੱਲ ਨਹੀਂ ਸੀ ਕੀਤੀ । ਇਸ ਲਈ ਕੁਮੁਦ ਨੂੰ ਕੁਝ ਡਰ ਵੀ ਲੱਗਾ । ਹੁਣ ਤਕ ਉਸ ਦੀ ਘਰ ਨੂੰ ਤਰੀਕੇ ਨਾਲ ਸਜਾਉਣ ਦੀ ਰੀਝ ਵੀ ਖਤਮ ਹੋ ਚੁੱਕੀ ਸੀ । ਉਹ ਸੋਚਣ ਲੱਗੀ ਕਿ ਸਰਲਾ ਦੀਦੀ ਨੇ ਇਹ ਸਭ ਕਿਉਂ ਕਿਹਾ ? ਕੀ ਉਸ ਦਾ ਕੀਤਾ ਕੰਮ ਉਸ ਨੂੰ ਪਸੰਦ ਨਹੀਂ ਆਇਆ ? ਜਾਂ...? ਕੁਮੁਦ ਘਬਰਾ ਗਈ । ਹੁਣ ਤਕ ਤਾਂ ਉਸ ਦੇ ਮਨ ਵਿਚ ਰਾਮੰਣਾ ਬਾਰੇ ਕੋਈ ਵਿਚਾਰ ਤਕ ਨਹੀਂ ਸੀ ਆਇਆ । ਪਰ ਹੁਣ ਤਰਕਾਲਾਂ ਪੈਂਦਿਆਂ ਹੀ ਰਾਮੰਣਾ ਦੇ ਘਰ ਆਉਣ ਦਾ ਵੇਲਾ ਹੋਇਆ ਤਾਂ ਲੱਖ ਰੋਕਣ ਦੇ ਬਾਵਜੂਦ ਉਸ ਦੀ ਧੌਣ ਬਾਹਰ ਝਾਤੀਆਂ ਮਾਰਨ ਲਗ ਪਈ । ਉਸ ਦਾ ਦਿਲ ਉਛਾਲੇ ਲੈਣ ਲਗ ਪਿਆ । ਇਕ ਇੱਛਾ ਦੀ ਭੁੱਖ ਉਸ ਦੇ ਅੰਦਰ ਮਘਣ ਲਗ ਪਈ । ਕੁਮੁਦ ਨੂੰ ਸ਼ੱਕ ਹੋਇਆ, ਡਰ ਲੱਗਾ । ਪਿਛਲੀ ਰਾਤ ਯਾਦ

ਕਰ ਕੇ ਉਸ ਦਾ ਦਿਲ ਗੇਂਦ ਵਾਂਗ ਬੁੜ੍ਹਕ ਪਿਆ। ਇਹ ਕੀ ? ਸਾਰਾ ਦਿਨ ਕਲ੍ਹ ਦੇ ਅਨੁਭਵ ਦੀ ਪ੍ਰੇਰਨਾ ਨਾਲ ਹੀ ਕੰਮ ਕਰਦੀ ਰਹੀ ? ਉਸ ਦੀ ਮਿਹਨਤ ਰਾਮੰਨਾ ਨੂੰ ਪਸੰਦ ਆਉਣੀ ਚਾਹੀਦੀ ਏ। ਕੀ ਇਸੇ ਲਈ ਸੀ ? ਨਹੀਂ ਤਾਂ ਉਹਦੇ ਆਉਣ ਦੀ ਉਡੀਕ ਉਹਨੂੰ ਕਿਉਂ ਹੁੰਦੀ ? ਉਸ ਨੂੰ ਆਪਣੇ ਦਿਲ ਦੀ ਧੜਕਣ ਵੀ ਸੁਣਾਈ ਦੇਣ ਲਗ ਪਈ। ਇਹ ਧੜਕਣ ਇੰਜ ਸੀ ਜਿਵੇਂ ਹੌਲੀ ਹੌਲੀ ਲਾਗੇ ਆ ਰਹੇ ਪੈਰਾਂ ਦਾ ਖੜਾਕ ਹੋਵੇ। ਉਹਦੀ ਗੱਲ ਤਾਂ ਇਕ ਪਾਸੇ ਸਰਲਾ ਦੀਦੀ ਨੂੰ ਤਾਂ ਸ਼ੱਕ ਹੋਣਾ ਹੀ ਚਾਹੀਦਾ ਏ। ਨਹੀਂ ਤਾਂ ਮਰਨ ਦੀ ਗੱਲ ਅਤੇ ਮਰਨ ਤੋਂ ਬਾਅਦ ਘਰ ਸੰਭਾਲਣ ਦੀ ਗੱਲ ਉਹਦੇ ਮਨ ਵਿਚ ਕਿਉਂ ਉਠਦੀ ? ਹਾਂ ਉਹਦਾ ਆਪਣਾ ਵਰਤਾਉ ਭਾਵੇਂ ਕਿਸ ਤਰ੍ਹਾਂ ਦਾ ਵੀ ਹੋਵੇ ਸਰਲਾ ਦੀਦੀ ਨੂੰ ਤਾਂ ਸ਼ੱਕ ਜ਼ਰੂਰ ਪਿਆ ਹੋਵੇਗਾ। ਮੂੰਹ ਲੁਕਾ ਕੇ ਸੌਣ ਤੋਂ ਬਾਅਦ ਉਹ ਅਜੇ ਤਕ ਨਹੀਂ ਉੱਠੀ ਤੇ ਦੀਦੀ ਨੇ ਉਸ ਵਲ ਵੇਖਿਆ ਤੱਕ ਨਹੀਂ। ਕੁਮੁਦ ਸੱਚੀਂ ਘਬਰਾ ਗਈ। ਰਾਮੰਨਾ ਲਈ ਉਸ ਦੇ ਮਨ ਵਿਚਲਾ ਸੰਘਰਸ਼ ਗਲਤ ਹੈ ਜਾ ਠੀਕ ਇਹ ਵਿਚਾਰ ਉਸ ਦੇ ਮਨ ਵਿਚ ਨਹੀਂ ਸੀ। ਇਸ ਦ੍ਰਿਸ਼ਟੀਕੋਣ ਤੋਂ ਜਾਂ ਸਮਾਜ ਦੇ ਨੈਤਿਕ ਜੀਵਨ ਦੇ ਪੱਖ ਤੋਂ ਸੋਚਣ ਦੀ ਯੋਗਤਾ ਉਹਦੇ ਵਿਚ ਨਹੀਂ ਸੀ। ਹੇਠਲੀ ਮੰਜ਼ਿਲ ਵਿਚ ਅੱਗ ਲੱਗੀ ਹੋਵੇ ਤਾਂ ਉਪਰਲੀ ਮੰਜ਼ਿਲ ਉਤੇ ਰਹਿਣ ਵਾਲਾ ਇਨ੍ਹਾਂ ਸੋਚਾਂ ਵਿਚ ਨਹੀਂ ਪੈਂਦਾ ਕਿ ਜੇ ਛਾਲ ਮਾਰ ਦੇਵਾਂ ਤਾਂ ਮਰ ਜਾਵਾਂਗਾ ਜਾਂ ਬਚ ਜਾਵਾਂਗਾ। ਥੱਲੇ ਅੱਗ ਲੱਗੀ ਹੋਵੇ ਤੇ ਲਾਗੇ ਖਿੜਕੀ ਹੋਵੇ ਤਾਂ ਉਹ ਝੱਟ ਛਾਲ ਮਾਰ ਦੇਵੇਗਾ। ਸਭ ਤੋਂ ਮਹੱਤਵਪੂਰਣ ਪ੍ਰਾਣ ਸ਼ਕਤੀ ਹੁੰਦੀ ਏ। ਕੁਮੁਦ ਲਈ ਇਹ ਸਮਝਣਾ ਸੰਭਵ ਨਹੀਂ ਸੀ। ਪਤਾ ਹੋਣ ਤੇ ਵੀ ਉਸ ਕੋਲ ਕੁਝ ਕਰ ਸਕਣ ਦੀ ਸਮਰਥਾ ਨਹੀਂ ਸੀ। ਕੁਮੁਦ ਦੀ ਚਿੰਤਾ ਦਾ ਵਿਸ਼ਾ ਇਹ ਸੀ ਕਿ ਉਸ ਯਤੀਮ ਨੂੰ ਲਿਆ ਕੇ ਪਾਲਣ ਪੋਸਣ ਵਾਲੀ ਸਰਲਾ ਦੀਦੀ ਜੇ ਉਸ ਉਤੇ ਗੁੱਸੇ ਹੋਵੇ ਤਾਂ ? ਉਹਨੂੰ ਇਹੀ ਡਰ ਸੀ। ਇਸੇ ਡਰ ਦੀ ਮਾਰੀ ਰਾਮੰਨਾ ਦੇ ਆਉਣ ਬਾਰੇ ਸੋਚ ਕੇ ਘਬਰਾ ਗਈ। ਰਾਮੰਨਾ ਦੇ ਆਉਣ ਤੇ ਜੇ ਸਰਲਾ ਦੀਦੀ ਉਸ ਨੂੰ ਸਾਰੀ ਗੱਲ ਦੱਸ ਦੇਵੇ ਤਾਂ ? ਆਪਣਾ ਗੁੱਸਾ ਕੱਢ ਲਵੇ ਤਾਂ ? ਅੰਤ ਉਸ ਨੇ ਸੋਚਿਆ ਕਿ ਉਹ ਇਸ ਪ੍ਰਸੰਗ ਵਿਚ ਕੁਝ ਵੀ ਨਹੀਂ ਕਰ ਸਕਦੀ। ਉਸ ਨੇ ਇਹ ਵੀ ਸੋਚਿਆ ਕਿ ਇਥੇ ਰਹਿਣਾ ਠੀਕ ਨਹੀਂ ਇਸੇ ਲਈ ਉਹ ਉਥੋਂ ਆਪਣੇ ਕਮਰੇ ਵਿਚ ਚਲੀ ਗਈ। ਫਿਰ ਵੀ ਰਾਮੰਨਾ ਦੇ ਪੈਰਾਂ ਦਾ ਖੜਾਕ ਸੁਣ ਕੇ ਉਹ ਆਪਣੇ ਆਪ ਨੂੰ ਰੋਕ ਨਾ ਸਕੀ। ਇਕ ਦੋ ਮਿੰਟ ਤਾਂ ਉਸ ਨੇ ਕਿਸੇ ਨਾ ਕਿਸੇ ਤਰ੍ਹਾਂ ਆਪਣੇ ਉਤੇ ਕਾਬੂ ਪਾਇਆ, ਇਹ ਸੋਚ ਕੇ ਕਿ ਰਾਮੰਨਾ ਖਿਝ ਕੇ ਪੇਸ਼ ਆਵੇਗਾ। ਪਰ ਜਦੋਂ ਉਸ ਨੂੰ ਰਾਮੰਨਾ ਹਸੂੰ ਹਸੂੰ ਕਰਦਾ ਦਿਖਾਈ ਦਿੱਤਾ ਤਾਂ ਉਹ ਹੈਰਾਨ ਰਹਿ ਗਈ। ਉਸ ਨੂੰ ਉਸ ਦੀਆਂ ਗੱਲਾਂ ਸੁਣਨ ਦੀ ਉਤਸੁਕਤਾ ਹੋਈ। ਪਰ ਕਮਰੇ ਤੋਂ ਬਾਹਰ ਜਾਣ ਤੋਂ ਡਰ ਲੱਗਾ। ਉਸ ਨੂੰ ਰਾਮੰਨਾ ਦੇ ਹਾਸੇ ਦਾ ਕਾਰਣ ਸਮਝ ਨਹੀਂ ਸੀ ਆਇਆ। ਅਖੀਰ ਰਾਮੰਨਾ ਵਲੋਂ ਸਰਲਾ ਨੂੰ ਬੁਲਾਉਣ ਦੇ ਬਹਾਨੇ ਉਹਨੂੰ ਜਾਣਾ ਹੀ ਪਿਆ। ਜਦ ਉਹ ਸਰਲਾ ਦੇ ਸਾਹਮਣੇ ਜਾ ਕੇ ਖਲੋਤੀ ਤਾਂ ਉਸ ਨੂੰ ਇੰਜ ਲੱਗਾ

ਜਿਵੇਂ ਉਸ ਦੀਆਂ ਲੱਤਾਂ ਪੱਥਰ ਹੋ ਗਈਆਂ ਹੋਣ ਅਤੇ ਉਹ ਧਰਤੀ ਵਿਚ ਖੁਭਦੀ ਜਾ ਰਹੀ ਹੋਵੇ। ਤੁਰਦਿਆਂ ਵੀ ਉਹ ਜ਼ਮੀਨ ਵਿਚ ਖੁੱਭਦੀ ਜਾ ਰਹੀ ਅਨੁਭਵ ਕਰ ਰਹੀ ਸੀ।

ਕੁਮੁਦ ਨੇ "ਹਾਂ" ਕਹਿੰਦਿਆਂ ਹੀ ਅੱਖਾਂ ਖੋਲ੍ਹ ਕੇ ਵੇਖਿਆ। ਉਸ ਦੇ ਹੱਥ ਵਿਚ ਕਿਤਾਬ ਹੈ ਅਤੇ ਉਹ ਕੁਰਸੀ ਉਤੇ ਬੈਠੀ ਹੋਈ ਹੈ। ਉਹਨੇ ਡੂੰਘਾ ਸਾਹ ਭਰਿਆ। ਉਸ ਦਿਨ ਦੇ ਅਨੁਭਵ ਨੂੰ ਯਾਦ ਕਰਦਿਆ ਕਰਦਿਆਂ ਉਸ ਦੀਆਂ ਅੱਖਾਂ ਸਾਹਮਣੇ ਹਨੇਰਾ ਛਾ ਗਿਆ। ਉਸ ਨੇ ਘੜੀ ਵੇਖੀ, ਰਾਤ ਦੇ ਸਾਢੇ ਨੌਂ ਵਜ ਗਏ ਸਨ। ਉਸ ਨੇ ਸ਼ੁਕਰ ਭਰਿਆ ਸਾਹ ਲਿਆ ਕਿ ਸੌਣ ਦਾ ਵਕਤ ਹੋ ਗਿਐ। ਉਹ ਸਿਨਮਾ ਜਾਣਾ ਚਾਹੁੰਦੀ ਸੀ ਨਾ ? ਚੰਗਾ ਹੋਇਆ। ਪੁਰਾਣੀਆਂ ਯਾਦਾਂ ਦਾ ਸਿਨਮਾ ਹੀ ਵੇਖ ਲਿਆ—ਇਹ ਸੋਚਦਿਆਂ ਬੁੜਬੁੜਾਂਦੀ ਹੋਈ ਉਹ ਆਪਣੇ ਕਮਰੇ ਵੱਲ ਚਲੀ ਗਈ।

## 7

ਰਾਮੰਨਾ ਦੀ ਹਾਲਤ ਚਿੱਕੜ ਵਿਚ ਫਸੇ ਆਦਮੀ ਵਰਗੀ ਸੀ ! ਪਤਨੀ ਦੀ ਤਸਵੀਰ ਦੇ ਸਾਹਮਣੇ ਬੈਠਾ ਤਾਂ ਪਹਿਲੀਆਂ ਯਾਦਾਂ ਨੂੰ ਰੋਕਣ ਤੋਂ ਅਸਮਰਥ ਰਿਹਾ। ਇਕ ਯਾਦ ਦੂਜੀ ਨੂੰ ਜਨਮ ਦੇਂਦੀ ਰਹੀ। ਇਨ੍ਹਾਂ ਵਿਚ ਕੇਵਲ ਇਹ ਭਾਵ ਲੁਕਿਆ ਹੋਇਆ ਸੀ ਕਿ ਸਰਲਾ ਦੀ ਮੌਤ ਤੋਂ ਬਾਅਦ ਇਕ ਉਲਝਣ ਜਿਹੀ ਪੈਦਾ ਹੋ ਗਈ ਏ। ਪਰ ਉਹ ਇਹ ਚੰਗੀ ਤਰ੍ਹਾਂ ਸਮਝ ਨਾ ਸਕਿਆ ਕਿ ਇਹ ਉਲਝਣ ਕੀ ਏ ? ਹੁਣ ਤਕ ਇਹ ਗੱਲ ਉਸ ਨੇ ਮੂੰਹੋਂ ਨਹੀਂ ਸੀ ਕਹੀ। ਪਰੰਤੂ ਹੁਣ ਵਿਚਾਰਾਂ ਦੀ ਲੜੀ ਵਿਚ ਸਰਲਾ ਦੀ ਫੋਟੋ ਨੂੰ ਇਹ ਕਹਿੰਦਿਆਂ, "ਮੇਰੇ ਜੀਵਨ ਦੀਆਂ ਉਲਝਣਾਂ ਨੂੰ ਸੁਲਝਾਉਣ ਦੀ ਤਸੱਲੀ ਦੇਣ ਦੀਆਂ ਗੱਲਾਂ ਕਰ ਰਹੀ ਏਂ ?" ਉਸ ਨੇ ਫੋਟੋ ਨੂੰ ਧਿਆਨ ਨਾਲ ਵੇਖਿਆ। ਜਦ ਇਨ੍ਹਾਂ ਸ਼ਬਦਾਂ ਦੀ ਗੂੰਜ ਉਸ ਦੇ ਦਿਮਾਗ਼ ਤਕ ਪਹੁੰਚੀ ਤਾਂ ਉਸ ਨੂੰ ਲੱਗਾ ਜਿਵੇਂ ਉਸਦੀ ਹਾਲਤ ਕਲੋਰੋਫਾਰਮ ਨਾਲ ਜਾਗੇ ਵਰਗੀ ਹੋਵੇ। ਹੁਣ ਤਕ ਉਸ ਨੇ ਇਹ ਮਹਿਸੂਸ ਨਹੀਂ ਸੀ ਕੀਤਾ ਕਿ ਕੁਮੁਦ ਉਸ ਲਈ ਇਕ ਉਲਝਣ ਏ। ਕਈ ਸਾਲਾਂ ਤੋਂ ਉਹਦੇ ਘਰ ਵਿਚ ਰਹਿਣ ਕਰਕੇ ਉਹ ਕੁੜੀ ਉਸ ਦੀ ਆਦਤ ਦਾ ਅੰਗ ਬਣ ਗਈ ਸੀ। ਪਹਿਲਾਂ ਪਹਿਲ ਜਦ ਉਹ ਉਹਦੇ ਘਰ ਆਈ ਸੀ ਤਾਂ ਉਦੋਂ ਉਹ ਛੋਟੀ ਜਿਹੀ ਬਾਲੜੀ ਹੀ ਲੱਗੀ ਸੀ ਨਾ ? ਉਹੀ ਤਸਵੀਰ ਉਸ ਦੇ ਮਨ ਵਿਚ ਉਭਰ ਆਈ। ਵਾਧੇ ਪਈ ਉਮਰ ਵਾਲੀ ਕੁਮੁਦ ਥੋੜ੍ਹੇ ਸਮੇਂ ਵਿਚ ਹੀ ਭਰ ਮੁਟਿਆਰ ਹੋ ਕੇ ਇਕ ਤੀਵੀਂ ਬਣ ਗਈ ਸੀ। ਸਰਲਾ ਨਾਲ ਰਹਿਣ ਦੇ ਕਾਰਨ ਸ਼ਾਇਦ ਉਸ ਨੇ ਕੁਮੁਦ ਦਾ ਵਧਣਾ ਵੇਖਿਆ ਹੀ ਨਹੀਂ ਸੀ। ਕਦੇ ਕਦੇ ਉਸ ਨੂੰ ਬਾਲੜੀ ਸਮਝ ਕੇ ਹੀ ਮਖ਼ੌਲ ਕਰਦਾ ਹੁੰਦਾ ਸੀ। ਇਸ ਤੋਂ ਇਲਾਵਾ ਉਸ ਨੂੰ ਉਹ ਸਰਲਾ ਦੇ ਕੋਲ ਬੈਠਣ ਸਮੇਂ ਹੀ ਵੇਖਦਾ ਹੁੰਦਾ ਸੀ। ਇਨ੍ਹਾਂ

ਸਭ ਕਾਰਨਾਂ ਕਰਕੇ ਕੁਮੁਦ ਬਾਰੇ ਉਸ ਵਿਚ ਕੋਈ ਬੇਚੈਨੀ ਨਹੀਂ ਸੀ । ਇਨ੍ਹਾਂ ਹਾਲਤਾਂ ਵਿਚ ਉਸ ਘਟਨਾ ਦੇ ਵਾਪਰ ਜਾਣ ਉਤੇ ਉਸ ਨੂੰ ਅਸਚਰਜ ਹੋਇਆ ਸੀ । ਇਸ ਘਟਨਾ ਨੂੰ ਨਾ ਸਵੀਕਾਰਨ ਤੋਂ ਵੀ ਉਸ ਨੂੰ ਡਰ ਲੱਗਾ । ਉਸ ਦਿਨ ਅਤੇ ਘਟਨਾ ਨੂੰ ਉਹ ਭੁੱਲ ਨਹੀਂ ਸੀ ਸਕਦਾ । ਅਸਲ ਵਿਚ ਵੇਖਿਆ ਜਾਵੇ ਤਾਂ ਉਸ ਦਿਨ ਅਤੇ ਦੂਜੇ ਦਿਨਾ ਵਿਚ ਕੋਈ ਫਰਕ ਨਹੀਂ ਸੀ । ਕੁਮੁਦ ਕਈ ਵਾਰ ਉਸ ਦੇ ਕਮਰੇ ਵਿਚ ਆਇਆ ਕਰਦੀ ਸੀ । ਕਈ ਵਾਰ ਜਦ ਉਹ ਲਿਖ ਰਿਹਾ ਹੁੰਦਾ ਤਾਂ ਉਹਦੇ ਕੋਲ ਖਲੋ ਕੇ ਉਹਦੇ ਨਾਲ ਗੱਲਾਂ ਕਰਦੀ, ਕਿਤਾਬਾਂ ਲੈ ਜਾਂਦੀ, ਜੇ ਕੋਈ ਔਖੀ ਕਿਤਾਬ ਹੁੰਦੀ ਤਾਂ ਉਸ ਦੀ ਸਾਰੀ ਕਹਾਣੀ ਉਸ ਕੋਲੋਂ ਸੁਣ ਜਾਂਦੀ । ਕਈ ਵਾਰ ਆਪ ਹੀ ਉਸ ਨੇ ਕੁਮੁਦ ਨੂੰ ਰਾਮਾਇਣ ਮਹਾਂਭਾਰਤ ਦੀਆਂ ਕਹਾਣੀਆਂ ਸੁਣਾਈਆਂ ਸਨ । ਇਹ ਸਭ ਸ਼ੱਕ ਏ । ਪਰ ਸੱਚ ਕਿਵੇਂ ਕਿਹਾ ਜਾਵੇ ? ਸਿਰਫ ਇਕ ਵਾਰ ਅਚਾਨਕ ਹੱਥ ਨਾਲ ਹੱਥ ਟਕਰਾ ਜਾਣ ਕਰਕੇ, ਇਕਦਮ ਨਜ਼ਰ ਨਾਲ ਨਜ਼ਰ ਮਿਲ ਜਾਣ ਕਰਕੇ ਇਹ ਸਭ ਦੁਝ ਸੁਪਨਾ ਬਣ ਕੇ ਰਹਿ ਗਿਆ ਸੀ । ਉਸ ਤੋਂ ਬਾਅਦ ਕੁਮੁਦ ਉਸ ਨੂੰ ਕੁਝ ਹੋਰ ਤਰ੍ਹਾਂ ਦੀ ਲੱਗਣ ਲੱਗ ਪਈ ਸੀ । ਉਮਰ ਵਿਚ, ਗਿਆਨ ਵਿਚ, ਅਨੁਭਵ ਵਿਚ ਉਹ ਵੱਡਾ ਤਾਂ ਸੀ । ਕੁਮੁਦ ਭਾਵੇਂ ਕਿੰਨੀ ਵੀ ਵੱਡੀ ਲੱਗੇ ਪਰ ਉਹਦੇ ਲਈ ਤਾਂ ਉਹ ਇਕ ਕੁੜੀ ਹੀ ਸੀ । ਇਹ ਸਮਝਦਿਆਂ ਹੀ ਉਸ ਨੇ ਕੁਝ ਸੰਤੋਖ ਕੀਤਾ । ਪਰ ਇਸ ਨਾਲ ਕੀ ? ਉਸ ਰਾਤ ਜਦ ਉਹ ਹਮੇਸ਼ਾ ਵਾਂਗ ਕਿਤਾਬ ਲੈਣ ਲਈ ਆਈ ਸੀ ਤਾਂ ਉਸ ਨੇ ਅਲਮਾਰੀ ਦੇ ਸਾਹਮਣੇ ਉਸ ਨਾਲ ਪਸ਼ੂ ਵਾਲਾ ਵਰਤਾਉ ਨਹੀਂ ਸੀ ਕੀਤਾ ? ਦੋ ਤਿੰਨ ਸਾਲ ਲੰਘ ਜਾਣ ਬਾਅਦ ਹੁਣ ਮਾਨਸਿਕ ਹਾਲਤ ਬਦਲ ਗਈ ਹੈ । ਉਸ ਘਟਨਾ ਬਾਰੇ ਸੋਚਦਿਆਂ ਰਾਮੰਣਾ ਨੂੰ ਇਹ ਸਮਝ ਨਹੀਂ ਸੀ ਆ ਰਹੀ ਕਿ ਉਸ ਦਿਨ ਉਸ ਨੇ ਉਸ ਨੂੰ ਜੱਫੀ ਵਿਚ ਲੈ ਕੇ ਚੁੰਮੀ ਕਿਉਂ ਲਈ ਸੀ । ਉਸ ਨੂੰ ਲੱਗਾ ਕਿ ਬੁੱਧੀ ਭਾਵੇਂ ਕਿੰਨੀ ਵੀ ਤੀਖਣ ਹੋਵੇ, ਮਨ ਭਾਵੇਂ ਕਿੰਨਾ ਵੀ ਪਵਿੱਤਰ ਕਿਉਂ ਨਾ ਹੋਵੇ ਪਰ ਇੰਦਰੀਆਂ ਉਤੇ ਕਾਬੂ ਸੰਭਵ ਨਹੀਂ । ਮਨ ਰੂਪੀ ਬਾਂਦਰ ਨੂੰ ਵੱਸ ਵਿਚ ਕਰਨਾ ਸੰਭਵ ਨਹੀਂ । ਦਾਸੋਂ (ਸੰਤ ਕਵੀ) ਦਾ ਕਥਨ ਵੀ ਕਿਸ ਤਰ੍ਹਾਂ ਦਾ ਏ ? ਸ਼ਾਇਦ ਉਨ੍ਹਾਂ ਨੂੰ ਇੰਦਰੀਆਂ ਦੇ ਇਸ ਰਹੱਸ ਦੀ ਸਮਝ ਨਹੀਂ ਸੀ ਆਈ । ਮਨ ਨੂੰ ਰੋਕਣਾ ਸੰਭਵ ਏ; ਬੁੱਧੀਵਾਨ ਨੂੰ ਸਮਝਾਉਣਾ ਸੰਭਵ ਏ ਪਰ ਇੰਦਰੀਆਂ ਨੂੰ ਕਿਵੇਂ ਰੋਕਿਆ ਜਾਵੇ ? 'ਗਿਆਨ ਲਵਦੁਰਵਿਰੀਧ ਬ੍ਰਹਮਾਪਿ ਨਰੰ ਨ ਰੰਜਯਤਿ' ਇਹ ਕਥਨ ਝੂਠਾ ਨਹੀਂ ਏ । ਦੇਹ ਮੂਰਖ ਸਮਾਨ ਹੈ, ਲੱਖ ਸਮਝਾਇਆ ਜਾਵੇ ਨਹੀਂ ਸਮਝਦੀ । ਦੇਹ ਪਸ਼ੂ ਵਾਂਗ ਏ, ਨਿਸਰਗ ਦਾ ਪਾਲਣ ਹੀ ਕਰਦੀ ਏ, ਦੇਹ ਵੇਲਾਂ ਬੂਟਿਆਂ ਵਾਂਗ ਪੈਦਾ ਹੋਣ ਤੋਂ ਬਾਅਦ ਵਧਦੀ ਹੀ ਜਾਂਦੀ ਏ । ਅਜਿਹੀ ਦੇਹ ਦੀ ਸ਼ਕਤੀ ਨੇ ਉਸ ਦਿਨ ਉਹਦੇ ਮਨ ਅਤੇ ਬੁੱਧੀ ਨੂੰ ਜਿੱਤ ਲਿਆ ਹੋਵੇਗਾ । ਜੋ ਦੇਹ ਪੈਦਾ ਹੁੰਦੀ ਏ ਉਹ ਦੂਸਰੀ ਦੇਹ ਨੂੰ ਪੈਦਾ ਕਰਦੀ ਹੀ ਹੈ । ਇਹ ਦੇਹ ਜਾਂ ਸਰੀਰ ਦਾ ਸੁਭਾਵਿਕ ਗੁਣ ਏ । ਉਸ ਦੇ ਸਰੀਰ ਨੇ ਵੀ ਉਸ ਰਾਤ ਇਹੋ ਹੀ ਕੀਤਾ ਹੋਵੇਗਾ । ਸਰਲਾ ਦੇ ਬਿਸਤਰੇ ਉਤੇ ਪੈਣ ਤੋਂ ਬਾਅਦ ਸਰੀਰ ਦੀ ਭੁੱਖ ਵਧੀ

ਹੋਵੇਗੀ। ਸਰਲਾ ਦੇ ਕੋਲ ਬਹਿਣਾ, ਉਸ ਦਾ ਹੱਥ ਛੂਹਣਾ, ਉਸ ਨਾਲ ਗੱਲਾਂ ਬਾਤਾਂ ਕਰਨੀਆਂ ਅਜਿਹੇ ਨੇੜਲੇ ਸੰਪਰਕ ਨਾਲ ਇਹ ਭੁੱਖ ਜਾਗ ਪਈ ਸੀ, ਪਰ ਖਤਮ ਨਹੀਂ ਸੀ ਹੋਈ। ਨਹੀਂ ਤਾਂ ਪਹਿਲੀ ਵਾਰ ਹੀ ਅੰਨ ਉਤੇ ਇੱਲ ਦੀ ਨਜ਼ਰ ਪੈਣ ਵਾਂਗ ਉਹ ਉਸ ਉਤੇ ਝਪਟਾ ਨਾ ਮਾਰਦਾ। ਉਸ ਦਿਨ ਕੁਮੁਦ ਨੂੰ ਪਹਿਲੀ ਵਾਰ ਗਲਵਕੜੀ ਪਾਉਣ ਤੇ ਉਸ ਨੂੰ ਵੀ ਹੈਰਾਨੀ ਹੋਈ ਸੀ। ਉਸ ਨੂੰ ਕੱਸ ਕੇ ਫੜ ਲਿਆ ਸੀ, ਉਸ ਦਾ ਮੱਥਾ, ਬੁਲ੍ਹ, ਅੱਖਾਂ, ਗਲ੍ਹਾਂ, ਠੋਡੀ, ਮੋਢੇ, ਛਾਤੀਆਂ ਨੂੰ ਲਗਾਤਾਰ ਚੁੰਮਦਿਆਂ ਉਸ ਨੂੰ ਉਹ ਰਾਕਸ਼ ਲੱਗਾ ਹੋਵੇਗਾ? ਇਸੇ ਲਈ ਉਹ ਡਰ ਕੇ ਦੌੜ ਗਈ ਸੀ।

ਕੁਮੁਦ ਦੇ ਉਸ ਦੀਆਂ ਬਾਹਵਾਂ ਦੀ ਪਕੜ ਤੋਂ ਭੱਜ ਨਿਕਲਣ ਤੋਂ ਬਾਅਦ ਰਾਮੰਣਾ ਨੂੰ ਹੋਸ਼ ਆਈ ਸੀ। ਪਲ ਦੀ ਪਲ ਤਾਂ ਉਸ ਨੂੰ ਪਤਾ ਹੀ ਨਾ ਲੱਗਾ ਕਿ ਕੀ ਹੋ ਗਿਆ ਸੀ। ਸਰੀਰ ਠੰਡਾ ਹੋਣ ਤੇ ਬੁਖਾਰ ਉਤਰਿਆ ਹੋਇਆ ਲੱਗਾ ਤਾਂ ਉਹਨੂੰ ਹੋਸ਼ ਆਈ। ਉਸ ਨੇ ਆਪਣੀ ਗਲਤੀ ਮਹਿਸੂਸ ਕੀਤੀ। ਇਕ ਪਾਸੇ ਤਾਂ ਬਿਸਤਰੇ ਤੋਂ ਨਾ ਉਠਣ ਜੋਗੀ ਸਰਲਾ ਨਾਲ ਧ੍ਰੋਹ ਅਤੇ ਦੂਜੇ ਪਾਸੇ ਸ਼ਰਨ ਦੇਣ ਦੀ ਕੀਮਤ ਮੰਗਣ ਵਾਗ ਕੁਮੁਦ ਨਾਲ ਅਨਿਆਇ। ਇਹ ਵਿਚਾਰ ਆਉਂਦਿਆਂ ਹੀ ਰਾਮੰਣਾ ਦੇ ਚਿਹਰੇ ਉਤੇ ਨਫ਼ਰਤ ਦੀ ਲਕੀਰ ਉਕਰੀ ਗਈ। ਮਨੁੱਖ ਦੀ ਸਭਿਅਤਾ ਕਿੰਨੀ ਵਚਿੱਤਰ ਏ: ਸੱਚ ਨੂੰ ਲੁਕਾਈ ਰੱਖਣਾ ਅਕਲਮੰਦੀ ਏ। ਇਸ ਦੇ ਸਪੱਸ਼ਟੀਕਰਣ ਲਈ ਉਹ ਇਕ ਵਧੀਆ ਮਿਸਾਲ ਏ। 'ਧ੍ਰੋਹ ਅਤੇ ਅਨਿਆਇ' ਸ਼ਬਦਾਂ ਦਾ ਉਚਾਰਣ ਉਸ ਨੇ ਕੀਤਾ ਪਰ ਇਹ ਤਾਂ ਕੇਵਲ ਸ਼ਬਦ ਹੀ ਸਨ ਜੋ ਕਲਪਨਾ ਨੂੰ ਉਤਪੰਨ ਕਰਨ ਵਾਲੇ ਸਾਧਨ ਮਾਤਰ ਹੀ ਹਨ। ਇਨ੍ਹਾਂ ਸ਼ਬਦਾਂ ਨਾਲ ਉਸ ਦੀ ਸਭਿਅ ਬੁੱਧੀ ਨੂੰ ਤਾਂ ਧੀਰਜ ਮਿਲਿਆ ਪਰ ਅਸਲੀ ਸੱਚ ਉਸ ਕਲਪਨਾ ਵਿਚ ਨਹੀਂ ਸੀ। ਅਸਲੀ ਸੱਚ ਉਸ ਦੇ ਰੋਮਾਂਸ ਵਿਚ ਏ। ਉਸ ਨੂੰ ਜੋ ਤਸੱਲੀ ਮਿਲੀ ਉਸ ਪਸੀਨੇ ਦੀ ਬੂੰਦ ਸੀ। ਭਰੀਆਂ ਛਾਤੀਆਂ ਨੂੰ ਮਸਲਣ ਵਾਲੀ ਉਸ ਦੀ ਹਿੱਕ ਵਿਚ ਸੀ, ਮੇਰੀਆਂ ਰੰਗੀਆ ਬਾਹਵਾਂ ਨੂੰ ਕੱਸ ਕੇ ਥੱਕੇ ਹੋਏ ਉਸ ਦੇ ਹੱਥਾਂ ਵਿਚ ਸੀ। ਅਸਲੀ ਸੱਚ? ਹੁਣ ਰਾਮੰਣਾ ਅਸਲੋਂ ਹੀ ਘਬਰਾ ਗਿਆ। ਗਲਤ ਕੰਮ ਕਰਕੇ ਵੀ ਜੇ ਮਨ ਸ਼ਾਂਤ ਰਹੇ ਤਾਂ ਕਿਸ ਗੱਲ ਵੱਲ ਸੰਕੇਤ ਹੁੰਦਾ ਹੈ? ਉਸ ਨੇ ਸੋਚਿਆ ਇਹ ਤਾਂ ਤਾਮਸ ਤਸੱਲੀ ਹੁੰਦੀ ਏ—ਥੂ। ਫਿਰ ਤੋਂ ਕੇਵਲ ਖਾਲੀ ਸ਼ਬਦ...ਛੱਡੋ ਪਰ੍ਹੇ ਕਿਉਂ? ਇਕ ਵਾਰ ਕੁਝ ਹੋ ਗਿਆ ਤਾਂ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਏ ਕਿ ਦੁਬਾਰਾ ਅਜਿਹਾ ਨਾ ਹੋਵੇ। ਇਹ ਕੋਈ ਹਰ ਰੋਜ਼ ਦਾ ਅਨੁਭਵ ਤਾਂ ਨਹੀਂ ਸੀ। ਇਹ ਸੋਚ ਸਮਝ ਕੇ ਕੀਤਾ ਗਿਆ ਕੰਮ ਨਹੀਂ ਸੀ। ਇਹ ਸੋਚ ਕੇ ਕਿ ਇਨ੍ਹਾਂ ਫ਼ਜ਼ੂਲ ਗੱਲਾਂ ਦਾ ਕੀ ਫਾਇਦਾ, ਉਹ ਮੁੜ ਆਪਣੇ ਕੰਮ ਵਿਚ ਲੱਗ ਗਿਆ।

ਪਰ ਉਹ ਇਹ ਗੱਲ ਭੁਲਾ ਨਾ ਸਕਿਆ। ਉਸ ਦਾ ਮਨ ਕਿਸੇ ਦੂਜੇ ਕੰਮ ਵਿਚ ਲੱਗਣ ਲਈ ਤਿਆਰ ਨਹੀਂ ਸੀ। ਕਿੰਨੀ ਵੀ ਕੋਸ਼ਿਸ਼ ਕਿਉਂ ਨਾ ਕਰੇ ਕੁਮੁਦ ਦੀ ਗੱਲਵਕੜੀ ਦੀ ਯਾਦ ਨੂੰ ਭੁਲਾ ਸਕਣਾ ਉਸ ਦੇ ਵੱਸ ਦੀ ਗੱਲ ਨਹੀਂ ਸੀ।

ਅਖ਼ੀਰ ਉਹ ਖਿੱਝ ਜਿਹਾ ਗਿਆ। ਉਸ ਨੇ ਆਪਣੇ ਆਪ ਨੂੰ ਇਕ ਗਾਲ੍ਹ ਕੱਢੀ। ਕੋਈ ਫਾਇਦਾ ਨਾ ਹੋਇਆ। ਇਹ ਸੋਚਦਿਆਂ ਕਿ ਆਪਣੀ ਗਲਤੀ ਸਵੀਕਾਰ ਕਰ ਲੈਣ ਨਾਲ ਉਸ ਦਾ ਮਨ ਸ਼ਾਂਤ ਹੋਵੇਗਾ, ਉਸ ਨੇ ਕੁਮੁਦ ਕੋਲੋਂ ਮੁਆਫ਼ੀ ਮੰਗ ਲੈਣ ਦਾ ਫੈਸਲਾ ਕਰ ਲਿਆ। ਉਹਦੇ ਕਮਰੇ ਵੱਲ ਤੁਰ ਪਿਆ। ਫਿਰ ਰੁੱਕ ਗਿਆ। ਉਸ ਨੂੰ ਸ਼ੱਕ ਜਿਹਾ ਪਿਆ ਕਿ ਕੀ ਸੱਚੀਂ ਹੀ ਉਹ ਮੁਆਫ਼ੀ ਮੰਗਣ ਲਈ ਜਾ ਰਿਹਾ ਸੀ ਜਾਂ ਸਰੀਰ ਦੀ ਭੁੱਖ ਮਿਟਾਣ ਲਈ ? ਉਸ ਨੇ ਆਪਣੇ ਆਪ ਨੂੰ ਰੋਕਿਆ। ਵਿਚਾਰੀ ! ਜੋ ਵੀ ਹੋਵੇ ਉਹ ਸਾਡੇ ਆਸਰੇ ਹੈ, ਉਮਰ ਦੀ ਛੋਟੀ ਏ, ਮੇਰਾ ਆਦਰ ਕਰਦੀ ਏ ਤੇ ਮੇਰੇ ਉਤੇ ਵਿਸ਼ਵਾਸ ਰੱਖਦੀ ਏ। ਪਤਾ ਨਹੀਂ ਕਿੰਨਾ ਕੁ ਡਰੀ ਹੋਵੇਗੀ ! ਉਸ ਨੇ ਕੀ ਸੋਚਿਆ ਹੋਵੇਗਾ ? ਉਸ ਨੂੰ ਤਸੱਲੀ ਦੇਣਾ ਆਪਣਾ ਫ਼ਰਜ਼ ਸਮਝਦਿਆਂ ਉਸ ਨੇ ਫੇਰ ਕਦਮ ਅੱਗੇ ਵਧਾਏ। ਤਸੱਲੀ ਦੇਣ ਦਾ ਵਿਚਾਰ ਆਉਣ ਤੋਂ ਪਹਿਲਾਂ ਹੀ ਉਸ ਨੇ ਮਹਿਸੂਸ ਕੀਤਾ ਕਿ ਉਸ ਦੇ ਹੱਥ ਉਸ ਦੇ ਸਰੀਰ ਨੂੰ ਛੁਹਣ ਲਈ ਆਤੁਰ ਹੋ ਰਹੇ ਨੇ। ਇਹ ਮਹਿਸੂਸ ਕਰਦਿਆਂ ਉਸ ਨੇ ਇਕ ਕਦਮ ਪਿੱਛੇ ਵੱਲ ਪੁੱਟਿਆ। ਉਹ ਬੇਚੈਨ ਹੋ ਉਠਿਆ। ਉਸ ਨੂੰ ਆਪਣੇ ਆਪ ਉਤੇ ਗੁੱਸਾ ਆਇਆ। ਇਹ ਸ਼ਰਮਨਾਕ ਗੱਲ ਏ, ਇਹ ਸੋਚਦਿਆਂ ਉਹ ਮਨ ਹੀ ਮਨ ਅੰਦਰ ਉਬਲ ਪਿਆ। ਉਸ ਦੀ ਵਿਦਿਆ, ਸਭਿਅਤਾ, ਵਿਵਹਾਰ ਇਹ ਸਭ ਕੀ ਨੇ ? ਉਹਦੇ ਮਨ ਵਿਚ ਤਾਂਡਵ ਨਾਚ ਕਰਨ ਵਾਲੇ ਇਹ ਵਿਚਾਰ ਕਿਉਂ ? ਇਕ ਵਾਰ ਇਹ ਵੀ ਸੋਚਿਆ ਕਿ ਇਸ ਦੀ ਸਾਰੀ ਨੈਤਿਕ ਜਾਂ ਅਨੈਤਿਕ ਜ਼ਿੰਮੇਵਾਰੀ ਬੀਮਾਰ ਪਈ ਸਰਲਾ ਦੀ ਹੈ। ਮਨ ਹੀ ਮਨ ਅੰਦਰ ਉਹ ਸੋਚਣ ਲੱਗਾ ਕਿ ਹੁਣ ਤਕ ਅਜਿਹੇ ਵਿਚਾਰਾਂ ਲਈ ਕੋਈ ਮੌਕਾ ਨਹੀਂ ਆਇਆ ਸੀ। ਇਹ ਸਭ ਕੁਮੁਦ ਦੇ ਕਾਰਨ ਹੀ ਹੋਇਆ ਏ। ਕਾਮੀ ਜੀਵਨ ਨੇ ਉਸ ਨੂੰ ਉਪਹਾਸ ਦਾ ਸ਼ਿਕਾਰ ਬਣਾ ਦਿੱਤਾ। ਇਹ ਸੋਚ ਕੇ ਉਹ ਬੇਚੈਨ ਹੋ ਉਠਿਆ। ਪਰ ਜਿਵੇਂ ਵੀ ਹੋਈ ਇਹ ਕਹਾਣੀ ਇਥੇ ਹੀ ਖ਼ਤਮ ਹੋਈ, ਖ਼ਤਮ ਹੋ ਗਈ ਸੀ। ਪਰ ਦੋ ਤਿੰਨ ਸਾਲ ਬੀਤਣ ਤੋਂ ਬਾਅਦ ਉਸ ਨੂੰ ਅੱਜ ਸਵੀਕਾਰ ਕਰਨਾ ਪਿਆ ਕਿ ਇਹ ਕਹਾਣੀ ਖ਼ਤਮ ਨਹੀਂ ਸੀ ਹੋਈ। ਵਿਚੇ ਵਿਚ ਲੁੱਛਦਾ ਉਹ ਬਿਸਤਰੇ ਉਤੇ ਤਾਂ ਲੇਟ ਗਿਆ ਪਰ ਵਿਚਾਰਾਂ ਦੀ ਲੜੀ ਖ਼ਤਮ ਨਾ ਹੋਈ। ਉਹ ਝੱਟ ਉਠ ਕੇ ਬਹਿ ਗਿਆ। ਇਹ ਕੀ ਉਲਝਣ ਏ ? ਹੁਣ ਤਕ ਇਹ ਵਿਚਾਰ ਉਸ ਦੇ ਮਨ ਵਿਚ ਨਹੀਂ ਸੀ ਆਇਆ ਕਿ ਕੁਮੁਦ ਦੌੜ ਕੇ ਕਿਥੇ ਗਈ ਏ ? ਆਪਣੇ ਕਮਰੇ ਵਿਚ ਜਾਂ ਸਰਲਾ ਵੱਲ ? ਇਹ ਤਾਂ ਉਸ ਨੂੰ ਪੱਕਾ ਪਤਾ ਸੀ ਕਿ ਕੁੜੀ ਘਬਰਾ ਗਈ ਸੀ। ਘਬਰਾਈ ਹੋਈ ਜੇ ਉਹ ਸਰਲਾ ਦੇ ਕੋਲ ਗਈ ਹੋਵੇ ? ਜੋ ਕੁਝ ਹੋਇਐ ਜੇ ਸਭ ਕੁਝ ਉਸ ਨੂੰ ਦੱਸ ਦੇਵੇ ਤਾਂ...?

ਰਾਮੰਨਾ ਨੂੰ ਬੈਠਿਆਂ ਬੈਠਿਆਂ ਇੰਜ ਕੰਬਣੀ ਆਈ ਜਿਵੇਂ ਬੁਖ਼ਾਰ ਚੜ੍ਹ ਗਿਆ ਹੋਵੇ। ਉਸ ਨੇ ਸੋਚਿਆ ਜਾ ਕੇ ਵੇਖ ਆਵਾਂ ? ਉਹ ਹੌਲੀ ਜਿਹੇ ਉਠਿਆ ਅਤੇ ਕਮਰੇ ਵਿਚੋਂ ਬਾਹਰ ਨਿਕਲਿਆ। ਇਕ ਮਿੰਟ ਰੁਕਿਆ। ਉਸ ਨੇ ਸੋਚਿਆ ਕਿ ਇਹ ਵੇਖ ਲੈਣਾ ਚਾਹੀਦਾ ਏ ਕਿ ਕੁਮੁਦ ਆਪਣੇ ਕਮਰੇ ਵਿਚ ਹੈ ਜਾਂ ਨਹੀਂ। ਭੂਤ-ਪ੍ਰੇਤ

ਤੋਂ ਡਰੇ ਹੋਏ ਆਦਮੀ ਵਾਂਗ ਉਹ ਦਬਾ ਦਬ ਸਰਲਾ ਦੇ ਕਮਰੇ ਵੱਲ ਗਿਆ। ਇਸ ਗੱਲ ਦਾ ਉਸ ਨੂੰ ਵਿਸ਼ਵਾਸ ਨਹੀਂ ਕਿ ਕੁਮੁਦ ਦੇ ਕਮਰੇ ਵਿਚ ਜਾ ਕੇ ਪਤਾ ਨਹੀਂ ਉਹ ਕੀ ਕਰ ਬੈਠੇ। ਇਸੇ ਡਰ ਦੇ ਮਾਰੇ ਉਸ ਨੇ ਸਰਲਾ ਦੇ ਕਮਰੇ ਵੱਲ ਦੌੜਨ ਦੀ ਕੋਸ਼ਿਸ਼ ਕੀਤੀ। ਘਰ ਵਿਚ ਭੂਤ ਵਿਖਾਈ ਦੇਵੇ ਤਾਂ ਡਰਪੋਕ ਆਦਮੀ ਵੀ ਬਾਹਰ ਹਨੇਰੇ ਵਿਚ ਦੌੜਨ ਦਾ ਸਾਹਸ ਨਹੀਂ ਕਰਦਾ ? ਜੋ ਵੀ ਹੋਵੇ ਸਰਲਾ ਦੇ ਕਮਰੇ ਵਿਚ ਕੋਈ ਆਵਾਜ਼ ਨਹੀਂ ਸੀ। ਕੀ ਪਤਾ ਉਹਦੇ ਕੋਲੋਂ ਡਰਦੀ ਕੁਮੁਦ ਉਥੇ ਹੀ ਸੁੱਤੀ ਹੋਵੇ ! ਇਹ ਵੇਖਣ ਲਈ ਉਸ ਨੇ ਹੌਲੀ ਜਿਹੇ ਦਰਵਾਜ਼ਾ ਖੋਲ੍ਹਿਆ ਸੀ।

''ਕੌਣ ?''

ਸਰਲਾ ਦੀ ਆਵਾਜ਼ ਸੁਣ ਕੇ ਉਹ ਚੌਂਕ ਪਿਆ। ਸ਼ਾਇਦ ਉਸ ਦੇ ਦਿਲ ਵਿਚ ਇਹ ਗੱਲ ਸੀ ਕਿ ਜੇ ਕੋਈ ਗੱਲ ਕੀਤੀ ਤਾਂ ਬੁਰਾ ਭਲਾ ਸੁਣਨਾ ਪਵੇਗਾ। ਇਸੇ ਲਈ ਚੋਰੀ ਕਰਦਿਆਂ ਫੜੇ ਜਾਣ ਵਾਲੇ ਚੋਰ ਵਾਂਗ ਉਹ ਘਬਰਾਇਆ ਹੋਇਆ ਸੀ। ਉਸ ਨੂੰ ਕਹਿਣਾ ਹੀ ਪਿਆ, ''ਕੌਣ ? ਹਾਂ ? ਕੋਈ ਨਹੀਂ ਮੈਂ ਹੀ ਹਾਂ।''

''ਕਿਉਂ ਅੱਜ ਲਿਖਣ ਦਾ ਮਨ ਨਹੀਂ ਬਣਿਆ ?''

ਇਹ ਗੱਲ ਰਾਮੰਣਾ ਨੂੰ ਜ਼ਖਮ ਉਤੇ ਲੂਣ ਛਿੜਕਣ ਵਾਂਗ ਲੱਗੀ।

''ਨਹੀਂ। ਲਿਖ ਰਿਹਾ ਸਾਂ। ਤੇਰੀ ਆਵਾਜ਼ ਸੁਣਾਈ ਦਿੱਤੀ। ਸੋਚਿਆ ਤੈਨੂੰ ਕਿਸੇ ਚੀਜ਼ ਦੀ ਜ਼ਰੂਰਤ ਹੋਵੇਗੀ। ਪੁੱਛਣ ਆਇਆ ਹਾਂ।''

''ਅਜੀ ? ਮੈਨੂੰ ਵੀ ਆਵਾਜ਼ ਜਿਹੀ ਸੁਣਾਈ ਦਿੱਤੀ ਸੀ।...ਕੁਮੁਦ ਅਜੇ ਵੀ ਸੁੱਤੀ ਕਿ ਨਹੀਂ ?''

''ਮੈਂ ਨਹੀਂ ਵੇਖਿਆ। ਲਿਖ ਰਿਹਾ ਸਾਂ। ਬੁਲਾਵਾਂ ਉਸ ਨੂੰ ?''

ਇਹ ਆਖਰੀ ਵਾਕ ਬੋਲਦਿਆਂ ਇੰਜ ਲੱਗਾ ਕਿ ਜ਼ਬਾਨ ਕੱਟ ਲੈਣੀ ਚਾਹੀਦੀ ਏ।

''ਅਜੀ ! ਉਹਨੂੰ ਕਿਉਂ ਬੁਲਾਉਂਦੇ ਹੋ ? ਵਿਚਾਰੀ ਖੱਚੀ ਏ, ਸੌਣ ਦਿਉ।''

''ਨਹੀਂ ਤੈਨੂੰ ਕੋਈ ਚੀਜ਼ ਚਾਹੀਦੀ ਏ ਨਾ, ਇਸੇ ਲਈ।''

ਇਹ ਗੱਲ ਸੁਣ ਕੇ ਸਰਲਾ ਮੁਸਕਰਾ ਪਈ।

''ਮੈਨੂੰ ਕਿਸ ਚੀਜ਼ ਦੀ ਲੋੜ ਏ ? ਤੁਸੀਂ ਹੋ, ਕੁਮੁਦ ਏ। ਦੋਵੇਂ ਰਲ ਕੇ ਘਰ ਚਲਾ ਲਉਗੇ। ਮੈਨੂੰ ਹੋਰ ਕੋਈ ਚਿੰਤਾ ਨਹੀਂ ਏ। ਬਸ ਹੁਣ ਮੇਰੀਆਂ ਅੱਖਾਂ ਬੰਦ ਹੋ ਹੀ ਜਾਣ।''

ਬੱਦਲ ਨਹੀਂ ਸਨ ਗਰਜੇ, ਇਹ ਤਾਂ ਉਸ ਦੇ ਦਿਲ ਦੀ ਧੜਕਣ ਦੀ ਆਵਾਜ਼ ਸੀ। ਇਹ ਗੱਲ ਸੁਣ ਕੇ ਰਾਮੰਣਾ ਦਾ ਦਿਲ ਚੂਰ ਚੂਰ ਹੋ ਗਿਆ। ਇਹ ਗੱਲ ਕਿਉਂ ? ਸਰਲਾ ਨੂੰ ਪਤਾ ਲਗ ਗਿਐ ? ਉਸ ਉਤੇ ਸ਼ੱਕ ਹੋਵੇਗਾ ? ਇਹ ਸੋਚਦਿਆਂ ਰਾਮੰਣਾ ਨੇ ਪਤਨੀ ਦੇ ਪੀਲੇ ਪਏ ਮੂੰਹ ਵੱਲ ਵੇਖਿਆ। ਉਸ ਦੇ ਮਨ ਵਿਚ ਇਕ ਖਿਚਾਉ ਜਿਹਾ ਪੈਦਾ ਹੋਇਆ। ਉਸ ਨੇ ਸਰਲਾ ਦੇ ਕੋਲ ਜਾ ਕੇ ਉਸ ਦੇ ਮੱਥੇ ਉਤੇ ਹੱਥ ਰਖਿਆ।

"ਪਾਗਲੇ, ਮੈਂ ਕਹਿੰਨਾ ਤੂੰ ਪਾਗਲ ਏਂ। ਧੁੱਪ ਵਿਚ ਹੀ ਵੇਲਾਂ-ਬੂਟੇ ਜੀਉਂਦੇ ਰਹਿ ਸਕਦੇ ਨੇ। ਤੇਰੀਆਂ ਖੁਲ੍ਹੀਆਂ ਅੱਖਾਂ ਦੀ ਧੁੱਪ ਹੋਵੇ ਤਾਂ ਹੀ ਸਾਡਾ ਜੀਵਨ ਤੇ ਦੌੜ-ਭੱਜ ਏ।"

ਸਰਲਾ ਨੇ ਆਪਣੇ ਪਤੀ ਦੇ ਹੱਥ ਨੂੰ ਹੱਥ ਲਾ ਕੇ ਹੱਸਦਿਆਂ ਪੁੱਛਿਆ ਸੀ, "ਏਨੇ ਪ੍ਰਸਿੱਧ ਲੇਖਕ ਲਈ ਇਸ ਤਰ੍ਹਾਂ ਦੀਆਂ ਪਿਆਰੀਆਂ ਪਿਆਰੀਆਂ ਗੱਲਾਂ ਕਰਨੀਆਂ ਕਿਹੜੀਆਂ ਮੁਸ਼ਕਿਲ ਨੇ ?"

"ਪਿਆਰੀਆਂ ਗੱਲਾਂ ? ਪਿਆਰ ਮੇਰੀਆਂ ਗੱਲਾਂ ਵਿਚ ਨਹੀਂ ਏ।"

"ਹੋਰ ਕਿਸ ਵਿਚ ਏ ?"

ਰਾਮੰਣਾ ਨੇ ਝੁਕ ਕੇ ਉਸ ਦੇ ਮੱਥੇ ਨੂੰ ਚੁੰਮ ਲਿਆ।

"ਰਸ ਕਿਥੇ ਹੁੰਦੈ ? ਇਹ ਤਾਂ ਰਸ ਚੂਸਣ ਵਾਲੇ ਭੌਰੇ ਹੀ ਜਾਣਦੇ ਨੇ, ਭਲਾ ਕਮਲ ਨੂੰ ਕੀ ਪਤਾ !" ਕਹਿੰਦਿਆਂ ਉਸ ਨੇ ਸਰਲਾ ਦੀ ਚਾਦਰ ਠੀਕ ਕੀਤੀ।

"ਅਜੀ—ਹੁਣ ਮੌਤ ਨਹੀਂ ਆਉਣੀ ਚਾਹੀਦੀ ? ਕਿੰਨੇ ਚੰਗੇ ਭਾਗ ਨੇ ?"

"ਕੀ ਕਿਹਾ ? ਭਾਗ ?"

ਹੱਸਦਿਆਂ ਹੱਸਦਿਆਂ ਉਸ ਦੇ ਚੁੰਮੇ ਹੋਏ ਮੱਥੇ ਵਾਲੇ ਹਿੱਸੇ ਨੂੰ ਸਰਲਾ ਨੇ ਦਿਖਾਇਆ। ਜਦ ਉਹ ਆਪਣੇ ਕਮਰੇ ਵਿਚ ਗਿਆ ਤਾਂ ਗੂੜ੍ਹੀ ਨੀਂਦ ਨੇ ਉਸ ਨੂੰ ਘੇਰ ਲਿਆ।

ਇਨ੍ਹਾਂ ਸਭ ਯਾਦਾਂ ਵਿਚੋਂ ਲੰਘਦਿਆਂ ਰਾਮੰਣਾ ਨੇ ਫਿਰ ਤਸਵੀਰ ਵੱਲ ਵੇਖਿਆ। "ਸਰਲਾ ਉਸ ਦਿਨ ਤੂੰ ਕਿਹਾ ਸੀ ਕਿ ਤੇਰਾ ਭਾਗ ਬਹੁਤ ਚੰਗਾ ਏ। ਬਾਅਦ ਵਿਚ ਮੈਨੂੰ ਛੱਡ ਕੇ ਚਲੀ ਗਈ। ਹੁਣ ਤਕ ਜੀਉਂਦੇ ਜੀਅ ਉਸ ਗੱਲ ਨੂੰ ਯਾਦ ਕਰਨ ਵਾਲੇ ਮੇਰੇ ਭਾਗ ਦੀ ਤੂੰ ਕਦੇ ਕਲਪਨਾ ਕੀਤੀ ਸੀ ?" ਮਨ ਹੀ ਮਨ ਵਿਚ ਉਸ ਨੇ ਆਪਣੀ ਮਰੀ ਹੋਈ ਪਤਨੀ ਦੀ ਤਸਵੀਰ ਨੂੰ ਸੁਆਲ ਕੀਤਾ। ਸਾਫ਼-ਦਿਲ ਸਰਲਾ ਦੀਆਂ ਗੱਲਾਂ ਨਾਲ ਉਸ ਦੇ ਮਨ ਦੀ ਮੈਲ ਉਤਰੀ ਸੀ। ਉਸ ਰਾਤ ਰਾਮੰਣਾ ਦਾ ਮਨ ਭਾਵੇਂ ਹੌਲਾ ਹੋ ਗਿਆ ਸੀ ਅਤੇ ਉਹ ਗੂੜ੍ਹੀ ਨੀਂਦ ਸੁੱਤਾ ਸੀ ਪਰ ਅਗਲੇ ਦਿਨ ਉਠਦਿਆਂ ਹੀ ਉਸ ਦਾ ਦਿਲ ਦੁੱਖੀ ਹੋਇਆ ਸੀ। ਹੁਣ ਇਨ੍ਹਾਂ ਗੱਲਾਂ ਨੂੰ ਸਵੀਕਾਰ ਕਰਨ ਵਿਚ ਕੀ ਝਿਜਕ ? ਸਵੀਕਾਰ ਕਰਨਾ ਵੀ ਤਾਂ ਆਪਣੇ ਦਿਲ ਦੀ ਗਵਾਹੀ ਦੇਣਾ ਏ। ਸਰਲਾ ਦੇ ਬਾਰੇ ਉਸ ਦੇ ਮਨ ਵਿਚ ਹੁਣ ਕੋਈ ਸ਼ੱਕ ਨਹੀਂ ਸੀ। ਪਰ ਦੂਜੇ ਦਿਨ ਹੀ ਇਕ ਡਰ ਨੇ ਉਸ ਦੇ ਮਨ ਨੂੰ ਘੇਰ ਲਿਆ। ਕੁਮੁਦ ਦਾ ਸਾਹਮਣਾ ਕਿਵੇਂ ਕੀਤਾ ਜਾਵੇ ? ਰਾਤੀਂ ਰਾਕਸ਼ਸ ਵਰਗਾ ਵਰਤਾਉ ਕਰਨ ਤੋਂ ਬਾਅਦ ਉਸ ਨੂੰ ਕੀ ਮੂੰਹ ਦਿਖਾਏ ? ਉਹਦੇ ਕੋਲੋਂ ਮੂੰਹ ਛਿਪਾਇਆ ਵੀ ਕਿਵੇਂ ਜਾ ਸਕਦੈ ? ਸਵੇਰ ਦੀ ਚਾਹ ਤੋਂ ਲੈ ਕੇ ਰਾਤ ਦੇ ਖਾਣੇ ਤਕ ਦਾ ਸਾਰਾ ਇੰਤਜ਼ਾਮ ਉਹੀ ਕਰਦੀ ਏ। ਅਖੀਰ ਰਾਮੰਣਾ ਸਰਲਾ ਦੀ ਸ਼ਰਨ ਵਿਚ ਗਿਆ ਸੀ। ਉਠ ਕੇ ਕਮਰੇ 'ਚੋਂ ਬਾਹਰ ਨਿਕਲਿਆ ਅਤੇ ਸਿੱਧਾ ਸਰਲਾ ਕੋਲ ਜਾ ਬੈਠਾ। ਉਥੇ ਹੀ ਚਾਹ ਪੀਤੀ। ਪਰੰਤੂ ਹੌਲੀ ਹੌਲੀ ਰਾਮੰਣਾ ਨੂੰ ਹੈਰਾਨ ਹੋਣਾ

ਪਿਆ ਕਿ ਉਹ ਕੁਮੁਦ ਕੋਲੋਂ ਡਰਿਆ ਨਹੀਂ ਸੀ। ਕੁਮੁਦ ਦੇ ਵਿਹਾਰ ਤੋਂ ਉਸ ਨੂੰ ਜਾਪਿਆ ਸੀ ਕਿ ਡਰਨ ਵਾਲੀ ਕੋਈ ਗੱਲ ਨਹੀਂ। ਕੁਮੁਦ ਦੇ ਚਿਹਰੇ ਉਤੇ ਬਹੁਤ ਸਮੇਂ ਤੋਂ ਲੁਕੇ ਠਰ੍ਹੰਮੇ ਦੀ ਲਿਸ਼ਕ ਸੀ। ਰਾਮੰਣਾ ਨੂੰ ਸ਼ੱਕ ਹੋਇਆ ਕੀ ਉਸੇ ਨੂੰ ਹੀ ਕੁਮੁਦ ਬਦਲੀ ਬਦਲੀ ਦਿਖਾਈ ਦੇਂਦੀ ਏ? ਕੀ ਸੱਚੀਂ ਉਸ ਦੇ ਚਿਹਰੇ ਉਤੇ ਕੋਈ ਅਜਿਹੀ ਲਿਸ਼ਕ ਹੈ? ਜ਼ਰਾ ਹੌਸਲਾ ਕਰਕੇ ਉਸ ਨੇ ਉਸ ਵੱਲ ਬੜੇ ਧਿਆਨ ਨਾਲ ਵੇਖਿਆ। ਉਸ ਨੇ ਸ਼ਰਮਾ ਕੇ ਮੁਸਕਰਾਉਂਦਿਆਂ ਮੂੰਹ ਦੂਜੇ ਪਾਸੇ ਫੇਰ ਲਿਆ ਸੀ।

ਰਾਮੰਣਾ ਨੇ ਆਪਣੇ ਸਿਰ ਨੂੰ ਝਟਕਾ ਮਾਰਿਆ। ਸ਼ਾਇਦ ਉਹ ਯਾਦਾਂ ਦੇ ਦਬਾਅ ਨੂੰ ਸਹਿ ਨਹੀਂ ਸੀ ਸਕਿਆ। ਕੁਰਸੀ ਤੋਂ ਉੱਠ ਕੇ ਇਧਰ-ਉਧਰ ਤੁਰਨ ਲੱਗਾ। ਉਹ ਉੱਚੀ ਆਵਾਜ਼ ਵਿਚ ਬੋਲਿਆ, "ਉਸ ਨੇ ਉਸੇ ਦਿਨ ਮੁਸਕਰਾ ਕੇ ਮੂੰਹ ਮੋੜਿਆ ਸੀ।" ਏਨੇ ਦਿਨ ਬੀਤ ਚੁੱਕਣ ਤੋਂ ਬਾਅਦ ਵੀ ਉਹ ਇਸ ਦ੍ਰਿਸ਼ ਨੂੰ ਭੁਲਿਆ ਨਹੀਂ ਸੀ। ਕਾਲਚੱਕਰ ਕਿਸ ਪ੍ਰਕਾਰ ਘੁੰਮ ਚੁਕਾ ਸੀ ਕਿ ਉਸ ਦਿਨ ਸਰਲਾ ਅੰਤਰਆਤਮਾ ਵਾਂਗ ਉਸ ਦੇ ਦਿਲ ਵਿਚ ਬਿਰਾਜਮਾਨ ਸੀ ਤਾਂ ਵੀ ਉਸ ਨੇ ਸਰਲਾ ਦਾ ਸ਼ਿਕਾਰ ਕੀਤਾ ਸੀ। "ਹੁਣ ਇਹ ਕੀ?" ਇਹ ਪੁੱਛਣ ਵਾਲੀ ਸਰਲਾ ਹੁਣ ਜੀਵਿਤ ਨਹੀਂ ਹੈ। ਪਰੰਤੂ ਉਸ ਦੀ ਹਾਲਤ ਉਸ ਹਿਰਨ ਵਰਗੀ ਸੀ ਜੋ ਪਿੱਛੇ ਲੱਗੇ ਸ਼ਿਕਾਰੀਆਂ ਤੋਂ ਜਾਨ ਬਚਾਉਣ ਲਈ ਦੌੜਦਾ ਜਾ ਰਿਹਾ ਹੋਵੇ। ਇਹ ਕਾਲਚੱਕਰ ਹੈ? ਉਸ ਦਿਨ ਤਾਂ ਕੁਮੁਦ ਦੀ ਸ਼ਰਮੀਲੀ ਮੁਸਕਰਾਹਟ ਵੇਖ ਕੇ ਲੱਗਾ ਸੀ ਕਿ ਇਹ ਪ੍ਰਕ੍ਰਿਤੀ ਦਾ ਜਾਲ ਏ। ਅੱਜ ਵਾਲੇ ਕਾਲਚੱਕਰ ਦੇ ਵਿਚਾਰ ਦਾ ਸੰਦਰਭ ਹੀ ਪੈਦਾ ਨਹੀਂ ਸੀ ਹੋਇਆ। ਇਸ ਨੂੰ ਪ੍ਰਕ੍ਰਿਤੀ ਦਾ ਇਕ ਜਾਲ ਸੋਚ ਲਿਆ ਸੀ। ਇਹ ਸੋਚਦਿਆਂ ਕਿ ਕੁਮੁਦ ਕੋਲੋਂ ਕਿਸੇ ਡਰ ਦਾ ਖਤਰਾ ਨਹੀਂ, ਉਸ ਨੇ ਸਾਰਾ ਦਿਨ ਬੜੇ ਚੈਨ ਨਾਲ ਬਿਤਾਇਆ ਸੀ। ਸ਼ਾਮੀਂ ਘਰ ਮੁੜਦਿਆਂ ਇਕ ਹੋਰ ਮਜ਼ੇਦਾਰ ਗੱਲ ਹੋਈ। ਉਦੋਂ ਇਹ ਗੱਲ ਮਜ਼ੇਦਾਰ ਲੱਗੀ ਸੀ। ਹੁਣ ਉਸ ਦੀ ਸਮਝ ਵਿਚ ਆਇਆ ਕਿ ਇਹ ਇਕ ਉਲਝਣ ਸੀ। ਉਸ ਦਿਨ ਉਹ ਘਰ ਆਇਆ ਤਾਂ ਸਾਰੇ ਘਰ ਦਾ ਨਕਸ਼ਾ ਹੀ ਬਦਲਿਆ ਹੋਇਆ ਸੀ। ਜਿਧਰ ਵੇਖੋ ਸਫ਼ਾਈ ਹੀ ਨਜ਼ਰ ਆਉਂਦੀ ਸੀ। ਹਰੇਕ ਚੀਜ਼ ਆਪਣੇ ਠੀਕ ਟਿਕਾਣੇ ਉਤੇ ਪਈ ਹੋਈ ਸੀ। ਉਦੋਂ ਉਸ ਨੇ ਪੁੱਛਿਆ ਸੀ, "ਵਾਹ, ਇਹ ਕੀ? ਅੱਜ ਸਾਰਾ ਘਰ ਧੋਬੀ ਹਵਾਲੇ ਕਰ ਦਿੱਤਾ ਸੀ?"

ਸਰਲਾ ਨੇ ਵੀ ਮਜ਼ਾਕ ਕਰਦਿਆਂ ਕਿਹਾ ਸੀ, "ਕਿਉਂ, ਧੋਬੀ ਦੀ ਯਾਦ ਆ ਗਈ? ਕੀ ਤੁਸੀਂ ਵੀ ਰਾਮ ਵਾਂਗ ਆਪਣੀ ਪਤਨੀ ਨੂੰ ਛੱਡ ਦਿਉਗੇ?" ਮਿੰਟ ਦੀ ਮਿੰਟ ਰਾਮੰਣਾ ਘਬਰਾ ਗਿਆ ਪਰ ਏਨੇ ਨੂੰ ਸਰਲਾ ਨੇ ਗੱਲ ਅੱਗੇ ਤੋਰ ਦਿੱਤੀ—

"ਇੰਜ ਕਿਉਂ ਵੇਖ ਰਹੇ ਹੋ। ਘਰ ਦੀ ਸਫ਼ਾਈ ਕਰਨ ਵਾਲੀ ਕੋਈ ਹੋਰ ਏ। ਹੁਣ ਇਹ ਤਾਕਤ ਤੁਹਾਡੀ ਪਤਨੀ ਵਿਚ ਨਹੀਂ ਰਹੀ। ਇਸੇ ਲਈ ਕਿਹਾ ਸੀ ਪਈ ਬੇਕਾਰ ਪਤਨੀ ਨੂੰ ਛੱਡ ਕੇ...."

ਸਰਲਾ ਦੀ ਗੱਲ ਮੁੱਕੀ ਨਹੀਂ ਸੀ। ਕਿਉਂਕਿ ਸਾਰੀ ਗੱਲ ਸਮਝ ਆ ਜਾਣ ਕਰਕੇ ਉਹ ਖਿੜਖਿੜਾ ਕੇ ਹੱਸ ਪਿਆ ਸੀ। ਉਸ ਨੂੰ ਸਮਝ ਆ ਗਿਆ ਸੀ ਕਿ ਸਾਰਾ ਕੰਮ ਕੁਮੁਦ ਨੇ ਹੀ ਕੀਤਾ ਸੀ। ਉਸ ਦਿਨ ਉਹ ਸਰਲਾ ਦੇ ਮਜ਼ਾਕ ਤੋਂ ਹੱਸਿਆ ਸੀ ਜਾਂ ਆਪਣੇ ਮਨ ਵਿਚ ਪੈਦਾ ਹੋਏ ਕੁਮੁਦ ਬਾਰੇ ਵਿਚਾਰਾਂ ਉਤੇ ? ਅੱਜ ਤਕ ਵੀ ਉਹ ਇਹ ਨਹੀਂ ਸਮਝ ਸਕਿਆ। ਉਸ ਨੇ ਕਮਰੇ ਵਿਚ ਟਹਿਲਣਾ ਬੰਦ ਕੀਤਾ। ਘੜੀ ਵੇਖੀ ਸਾਢੇ ਨੌਂ ਵਜੇ ਸਨ। ਲੰਮਾ ਸਾਹ ਲਿਆ। ਉਸ ਨੇ ਸੋਚਿਆ ਹੁਣ ਸਿਨਮਾ ਜਾਣ ਵਾਲੀ ਗੱਲ ਟਲ ਗਈ। ਹੁਣ ਇਸ ਕੰਬਖਤ ਪੁਰਾਣੀ ਕਹਾਣੀ ਤੋਂ ਬਾਜ ਆਇਆ। ਉਹ ਇਕ ਕਿਤਾਬ ਲੈ ਕੇ ਕੁਰਸੀ ਉਤੇ ਬੈਠ ਗਿਆ। ਸ਼ਾਇਦ ਤਸੱਲੀ ਨਾ ਹੋਈ, ਦੋਵੇਂ ਪੈਰ ਮੇਜ਼ ਉਤੇ ਰਖ ਕੇ ਅਤੇ ਕੁਰਸੀ ਨਾਲ ਢੋਅ ਲਗਾ ਕੇ ਪੜ੍ਹਨ ਲਗ ਪਿਆ।

## 8

ਕੁਮੁਦ ਨੇ ਅਨੁਭਵ ਕੀਤਾ ਕਿ ਉਹਦੇ ਲਈ ਇਹ ਸੋਚਣਾ ਗਲਤ ਹੈ ਕਿ ਜੀਵਨ ਦੀਆਂ ਉਭਰਦੀਆਂ ਯਾਦਾਂ ਹੀ ਅੱਜ ਉਹਦੇ ਲਈ ਸਿਨਮਾ ਬਣ ਗਈਆਂ ਸਨ। ਕਿਉਂਕਿ, ਉਨ੍ਹਾਂ ਸ਼ਬਦਾਂ ਨੂੰ ਭੁੱਲਣ ਲਈ ਹੀ ਜਦ ਉਹ ਆਪਣੇ ਕਮਰੇ ਵਿਚ ਆ ਕੇ ਬਿਸਤਰੇ ਉਤੇ ਬੈਠੀ ਸੀ ਤਾਂ ਸਿਨਮੇ ਦੀ ਗੱਲ ਯਾਦ ਆ ਗਈ। ਇਕ ਵਾਰ ਸਰਲਾ ਦੀਦੀ ਦੇ ਸਾਹਮਣੇ ਉਸ ਨੇ ਕਿਹਾ ਵੀ ਸੀ, "ਸਿਨਮੇ ਵਿਚ ਐਕਟਿੰਗ ਕਰਨੀ ਬੜੀ ਚੰਗੀ ਲਗਦੀ ਏ।" ਉਸ ਦਿਨ—ਉਹ ਕਿਹੜਾ ਦਿਨ ਸੀ ? ਉਹ, ਹਾਂ ਉਸ ਤੋਂ ਇਕ ਦਿਨ ਪਹਿਲਾਂ, ਪਿਛਲੀ ਰਾਤ 'ਕੁਝ' ਹੋ ਜਾਣ ਤੇ ਖ਼ੁਸ਼ੀ ਵਿਚ ਫੁੱਲੀ ਨਾ ਸਮਾਉਂਦੀ ਨੇ ਘਰ ਵਿਚ ਖ਼ੂਬ ਸਫ਼ਾਈ ਕੀਤੀ ਸੀ। ਉਦੋਂ ਸਰਲਾ ਦੀਦੀ ਨੇ ਕੁਝ ਕਿਹਾ ਸੀ ਤਾਂ ਉਹ ਉਠ ਕੇ ਆਪਣੇ ਕਮਰੇ ਵਿਚ ਦੌੜ ਆਈ ਸੀ। ਬਾਅਦ ਵਿਚ ਰਾਮੰਣਾ ਆਇਆ ਸੀ। ਉਹ ਕੁਝ ਕਹਿ ਨਾ ਦੇਵੇ ਇਸ ਡਰੋਂ ਉਹ ਲੁਕ ਕੇ ਬੈਠੀ ਰਹੀ।

ਉਦੋਂ ਰਾਮੰਣਾ ਹੱਸਿਆ ਸੀ ? ਹਾਂ...। ਉਸੇ ਦਿਨ ਰੋਟੀ ਵੇਲੇ ਕੁਝ ਗੱਲਾਂ ਹੋਈਆਂ ਸਨ। ਰੋਟੀ ਖਾਣ ਵੇਲੇ ਨਹੀਂ, ਹਾਂ ਯਾਦ ਆਇਆ, ਰਾਮੰਣਾ ਰੋਟੀ ਖਾ ਕੇ ਸਰਲਾ ਦੀਦੀ ਦੇ ਕੋਲ ਬੈਠਾ ਸੀ। ਰਸੋਈ ਵਿਚ ਉਹ ਇਕੱਲੀ ਰੋਟੀ ਖਾ ਰਹੀ ਸੀ। ਤਦ ਬਾਹਰ ਗੱਲਾਂ ਕਰ ਰਹੇ ਪਤੀ-ਪਤਨੀ ਦੀਆਂ ਗੱਲਾਂ ਉਸ ਦੇ ਕੰਨਾਂ ਵਿਚ ਪਈਆਂ। ਇਹੋ ਜਿਹੀਆਂ ਗੱਲਾਂ ਵੇਲੇ ਸਦਾ ਜਾਣ ਬੁੱਝ ਕੇ ਉਹ ਉਧਰ ਧਿਆਨ ਨਹੀਂ ਸੀ ਦੇਂਦੀ ਅਤੇ ਕੰਮ ਕਾਜ ਵਿਚ ਰੁੱਝ ਜਾਂਦੀ ਸੀ। ਇਹ ਸੋਚ ਕੇ ਕਿ ਪਤੀ-ਪਤਨੀ ਦੀਆਂ ਗੱਲਾਂ ਸੁਣਨੀਆਂ ਨਹੀਂ ਚਾਹੀਦੀਆਂ। ਉਸ ਦਿਨ ਪਤਾ ਨਹੀਂ ਕਿਉਂ ਉਸ ਨੂੰ ਕੁਝ ਦਿਲਚਸਪੀ ਹੋਈ। ਇਸ ਤੋਂ ਇਲਾਵਾ ਰੋਟੀ ਖਾਂਦਿਆਂ ਕੋਈ ਹੋਰ ਕੰਮ ਤਾਂ ਕੀਤਾ ਨਹੀਂ ਜਾ ਸਕਦਾ ਸੀ। ਜਾਂ ਉਸ ਨੂੰ ਸ਼ੱਕ ਸੀ ਕਿ ਉਸੇ ਦੇ

ਬਾਰੇ ਗੱਲਾਂ ਹੋ ਰਹੀਆਂ ਨੇ । ਇਸੇ ਲਈ ਉਸ ਦਿਨ ਬੁਰਕੀ ਚਿੱਥਣ ਦੀ ਆਵਾਜ਼ ਨੂੰ ਵੀ ਰੋਕ ਕੇ ਉਹ ਉਨ੍ਹਾਂ ਦੋਹਾਂ ਦੀਆਂ ਗੱਲਾਂ ਸੁਣਨ ਲੱਗੀ । ਸਰਲਾ ਦੀਦੀ ਦੀ ਆਵਾਜ਼ ਸੁਣਾਈ ਦਿੱਤੀ, "ਅੱਜ ਵੇਖਿਆ ਤੁਸਾਂ—ਕੁਮੁਦ ਕਿਵੇਂ ਘਰ ਸਾਫ਼ ਕਰ ਸਕਦੀ ਏ ?"

ਰਾਮੰਣਾ ਨੇ ਪੁੱਛਿਆ, "ਕਿਉਂ, ਤੂੰ ਕਿਹਾ ਸੀ ਉਸ ਨੂੰ ?"

"ਛੱਡੋ ਜੀ ਰਹਿਣ ਦਿਉ, ਮੈਨੂੰ ਪਾਗਲ ਕੁੱਤੇ ਨੇ ਕੱਟਿਆ ਸੀ ਜੁ ਮੈਂ ਬੇਕਾਰ ਕੰਮ ਪਾਉਂਦੀ ਉਸ ਨੂੰ ?"

"ਤਾਂ ਅੱਜ ਇਹ ਜੋਸ਼ ਕਿਉਂ ਆ ਗਿਆ ?"

"ਜੋਸ਼ ਕਾਹਦਾ ? ਤੁਹਾਡੇ ਘਰ ਤਾਂ ਉਹਦਾ ਸਮਾਂ ਹੀ ਨਹੀਂ ਕੱਟਦਾ । ਮੈਂ ਬਿਸਤਰਾ ਮੱਲ ਲਿਆ ਏ । ਉਹ ਸਾਰਾ ਸਮਾਂ ਮੇਰੇ ਆਲੇ ਦੁਆਲੇ ਹੀ ਤਾਂ ਘੁੰਮਦੀ ਰਹਿੰਦੀ ਏ । ਬਾਹਰ ਜਾਣ ਲਈ ਵੀ ਉਸ ਨੂੰ ਸਮਾਂ ਨਹੀਂ ਮਿਲਦਾ । ਤੁਸੀਂ ਤਾਂ ਆਪਣੇ ਆਪ ਵਿਚ ਹੀ ਮਸਤ ਹੋ ।"

"ਤਾਂ ਦੱਸ ਫੇਰ ਮੈਂ ਕੀ ਕਰਾਂ ? ਉਹਦੇ ਨਾਲ ਖੇਡਿਆ ਕਰਾਂ ?" ਰਾਮੰਣਾ ਨੇ ਹੱਸਦਿਆਂ ਇਹ ਪੁੱਛਿਆ ਸੀ । ਉਧਰ ਕੁਮੁਦ ਨੇ ਸੁਣਿਆ ਤਾਂ ਉਸ ਦੇ ਰੌਂਗਟੇ ਖੜ੍ਹੇ ਹੋ ਗਏ ।

"ਫ਼ਜ਼ੂਲ ਗੱਲ ਨਾ ਕਰੋ । ਤੁਹਾਨੂੰ ਤਾਂ ਕਿਸੇ ਦੀ ਵੀ ਜ਼ਰੂਰਤ ਨਹੀਂ । ਜੇ ਤੁਹਾਡਾ ਕੋਈ ਭੈਣ ਭਰਾ ਆਇਆ ਹੁੰਦਾ ਤਾਂ ਕੀ ਤੁਸੀਂ ਉਨ੍ਹਾਂ ਨੂੰ ਛੱਡ ਕੇ ਦੂਰ ਦੂਰ ਰਹਿੰਦੇ ?"

"ਨਹੀਂ—ਪਰ ਦੱਸ ਮੈਂ ਕਰਾਂ ਕੀ ?"

"ਕੀ ਕਰਨ ਤੋਂ ਤੁਹਾਡਾ ਕੀ ਮਤਲਬ ਏ ? ਏਨੇ ਸਾਲਾਂ ਤੋਂ ਕੁੜੀ ਘਰ ਵਿਚ ਏ, ਕੀ ਉਹ ਬਾਹਰ ਦੀ ਏ ? ਉਹਦਾ ਕੋਈ ਹੋਰ ਵੀ ਹੈ ? ਜੇ ਅਸੀਂ ਹੀ ਧਿਆਨ ਨਾ ਦੇਈਏ ਤਾਂ ?"

ਰਾਮੰਣਾ ਨੇ ਵਿਚੇ ਹੀ ਕਿਹਾ ਸੀ, "ਧਿਆਨ ਦੇਣ ਤੋਂ ਤੇਰਾ ਮਤਲਬ ਕੀ ਏ ? ਜਿਥੇ ਕਿਤੇ ਜਾਵਾਂ ਉਹਨੂੰ ਜੇਬ ਵਿਚ ਪਾ ਕੇ ਲੈ ਜਾਵਾਂ ?"

"ਮੈਂ ਕੋਈ ਸਾਹਿਤਕਾਰ ਤਾਂ ਨਹੀਂ । ਮੈਨੂੰ ਤੁਹਾਡੇ ਵਰਗੀਆਂ ਲੱਛੇਦਾਰ ਗੱਲਾਂ ਨਹੀਂ ਆਉਂਦੀਆਂ । ਜਿਵੇਂ ਹੋਰ ਚਾਰ ਆਦਮੀ ਕਹਿੰਦੇ ਨੇ ਇਵੇਂ ਮੈਂ ਵੀ ਗੱਲ ਕਹਿ ਦਿੱਤੀ—। ਜੇਬ ਵਿਚ ਕਿਉਂ ਪਾਉਂਦੇ ਹੋ ? ਮੈਨੂੰ ਪਤੈ ਕਿ ਤੁਹਾਡਾ ਧਿਆਨ ਹਮੇਸ਼ਾ ਆਪਣੀ ਜੇਬ ਵੱਲ ਹੀ ਰਹਿੰਦਾ ਏ ।"

"ਵਾਹ, ਗੱਲ ਕਿਥੇ ਦੀ ਕਿਥੇ ਲੈ ਗਈ ਏਂ ? ਤੇਰੀ ਭੈਣ ਤੋਂ ਗੱਲ ਸ਼ੁਰੂ ਹੋਈ ਤੇ ਮੇਰੀ ਜੇਬ ਤਕ ਪਹੁੰਚ ਗਈ । ਹਾ...ਹਾ...।"

ਇਹ ਗੱਲ ਸੁਣ ਕੇ ਕੁਮੁਦ ਦਾ ਹਾਸਾ ਨਿਕਲ ਗਿਆ । ਇਸ ਹਾਸੇ ਨੂੰ ਯਾਦ ਕਰ ਕੇ ਅੱਜ ਵੀ ਕੁਮੁਦ ਦੇ ਮੂੰਹ ਤੇ ਮੁਸਕਰਾਹਟ ਆ ਗਈ । ਸਰਲਾ ਦੀਦੀ ਵੀ ਗੱਲ ਕਰਨ ਵਿਚ ਕਿੰਨੀ ਚਤੁਰ ਸੀ ।

''ਹਾਂ, ਤੁਸੀਂ ਤਾਂ ਕਿਸੇ ਦੇ ਵਾਸਤੇ ਵੀ ਇਕ ਪੈਸਾ ਖਰਚ ਨਹੀਂ ਕਰਨਾ ਚਾਹੁੰਦੇ ।''

ਇਸ ਵੇਲੇ ਕਿਸ ਚੀਜ਼ ਦੀ ਲੋੜ ਏ ?''

''ਮੈਨੂੰ ਕਿਸ ਚੀਜ਼ ਵਾਸਤੇ ਪੈਸੇ ਚਾਹੀਦੇ ਨੇ ? ਬਿਸਤਰੇ ਉਤੇ ਪਈ ਪਈ ਏਨੀ ਉਕਤਾ ਗਈ ਹਾਂ ਕਿ ਸਿਰਫ਼ ਜ਼ਹਿਰ ਖਾਣ ਲਈ ਪੈਸਿਆਂ ਦੀ ਲੋੜ ਪਵੇਗੀ ਜੇ ਪਈ ਤਾਂ ।''

ਇਹ ਸੁਣ ਕੇ ਕੁਮੁਦ ਦੇ ਗਲ ਵਿਚ ਬੁਰਕੀ ਫਸ ਗਈ, ਸਾਹ ਰੁਕ ਜਿਹਾ ਗਿਆ ।

''ਵੇਖ ਸਰਲਾ ਘੁਮਾ ਫਿਰਾ ਗੱਲ ਕਰਨ ਨਾਲ ਤੂੰ ਥੱਕ ਜਾਵੇਂਗੀ । ਸਾਫ਼ ਕਿਉਂ ਨਹੀਂ ਕਹਿੰਦੀ ? ਤੇਰੇ ਲਈ ਖਰਚ ਕਰਨ ਵਿਚ ਮੈਂ ਕਦੇ ਨਾਂਹ-ਨੁਕਰ ਕੀਤੀ ਏ ?

''ਮੈਨੂੰ ਕਿਹੜੀ ਜ਼ਰੂਰਤ ਏ ? ਆਖੀ ਤਾਂ ਜਾ ਰਹੀ ਹਾਂ ਪਰ ਤੁਸੀਂ ਬਾਰ ਬਾਰ ਮੇਰੀ ਜ਼ਰੂਰਤ ਹੀ ਪੁੱਛੀ ਜਾ ਰਹੇ ਹੋ । ਕੁਸੁਮ ਦੇ ਬਾਰੇ ਕਹਿ ਰਹੀ ਸਾਂ । ਸਾਰਾ ਦਿਨ ਪਿਸਦੀ ਏ ਫਿਰ ਵੀ ਸਮਾਂ ਨਾ ਗੁਜ਼ਰੇ ਤਾਂ ਹੋਰ ਕੰਮ ਸਹੇੜ ਲੈਂਦੀ ਏ । ਕਦੀ ਬਾਹਰ ਗਈ ਏ ? ਕਦੇ ਕੋਈ ਸਿਨਮਾ ਨਹੀਂ ! ਘਰ ਵਿਚ ਬਾਲ-ਬੱਚੇ ਹੁੰਦੇ ਤਾਂ ਉਸ ਨੂੰ ਸਾਥ ਤਾਂ ਮਿਲ ਜਾਂਦਾ—।''

''ਹੱਟ—ਪਾਗਲ ਕਿਤੋਂ ਦੀ । ਮੈਂ ਕਹਿ ਰਿਹਾਂ ਪਈ ਬਹੁਤੀਆਂ ਗੱਲਾਂ ਕਰਨ ਨਾਲ ਥੱਕ ਜਾਵੇਂਗੀ ਤੇ ਤੂੰ ਰੋ ਰਹੀ ਏਂ । ਉਹ ਸਿਨਮਾ ਜਾਣਾ ਚਾਹੁੰਦੀ ਏ ? ਜਦ ਜੀਅ ਚਾਹੇ ਜਾਵੇ, ਇਹਦੇ ਵਿਚ ਕੀ ਏ ? ਮੈਂ ਡਰ ਗਿਆ ਸਾਂ ਕਿ ਕੋਈ ਖਾਸ ਗੱਲ ਏ । ਇਹਦੇ ਲਈ ਕਾਹਦਾ ਰੋਣਾ ?

ਸਰਲਾ ਬੋਲੀ, ''ਛੱਡੋ ਜਾਣ ਦਿਉ ।'' ਉਸ ਨੇ ਏਨਾਂ ਹੀ ਸੁਣਿਆ ਸੀ । ਜਦੋਂ ਉਹ ਰੋਟੀ ਖਾ ਕੇ ਆਈ ਤਾਂ ਰਾਮੰਣਾ ਆਪਣੇ ਕਮਰੇ ਵਿਚ ਚਲਾ ਗਿਆ ਸੀ । ਅਗਲੇ ਦਿਨ ਸਰਲਾ ਦੀਦੀ ਨੇ ਕਿਹਾ ਕਿ ਉਸ ਨੂੰ ਰਾਮੰਣਾ ਦੇ ਨਾਲ ਸਿਨਮਾ ਵੇਖਣ ਜਾਣਾ ਹੋਵੇਗਾ ।

''ਉਹ ਵੀ ਇਕੱਲੇ ਜਾਣਾ ਪਸੰਦ ਨਹੀਂ ਕਰਦੇ । ਮੈਨੂੰ ਪੁੱਛਿਆ ਸੀ ਮੈਂ ਕਹਿ ਦਿੱਤਾ ਕਿ ਤੈਨੂੰ ਨਾਲ ਖੜਨ ਵਿਚ ਕੋਈ ਇਤਰਾਜ਼ ਨਹੀਂ ।'' ਸਰਲਾ ਦੀ ਇਹ ਗੱਲ ਸੁਣ ਕੇ ਕੁਮੁਦ ਆਪਣੀ ਦੀਦੀ ਦੀ ਫਰਾਖਦਿਲੀ ਉਤੇ ਮੁਸਕਰਾਉਣੋਂ ਨਾ ਰਹਿ ਸਕੀ । ਦੂਸਰੇ ਦਿਨ ਸ਼ਾਮ ਨੂੰ ਸਿਨਮਾ ਵੇਖਣ ਤੋਂ ਬਾਅਦ ਜਦ ਕੁਮੁਦ ਸਰਲਾ ਦੇ ਕੋਲ ਦੌੜੀ ਦੌੜੀ ਆਈ ਤਾਂ ਉਸ ਨੇ ਪੁੱਛਿਆ, ''ਵੇਖ ਆਈ ?''

''ਵੇਖ ਆਈ, ਦੀਦੀ । ਅੰਗਰੇਜ਼ੀ ਫਿਲਮ ਸੀ । ਬੜੀ ਵਧੀਆ ਸੀ ।'' ਬੜੇ ਉਤਸਾਹ ਨਾਲ ਉਸ ਨੇ ਉੱਤਰ ਦਿੱਤਾ ।

''ਅੰਗਰੇਜ਼ੀ ਫਿਲਮ ਸੀ ? ਸਾਰੀ ਕਹਾਣੀ ਸਮਝ ਆ ਗਈ ?''

''ਉਨ੍ਹਾਂ ਨੇ ਸਾਰੀ ਸਮਝਾ ਦਿੱਤੀ ਸੀ ।''

''ਅੱਛਾ...ਕੀ ਕਹਾਣੀ ਸੀ ?''

''ਘਰੇਲੂ ਜੀਵਨ ਦਾ ਇਕ ਦ੍ਰਿਸ਼ ਹੀ ਉਸ ਫਿਲਮ ਦੀ ਕਹਾਣੀ ਸੀ। ਪਤੀ-ਪਤਨੀ ਦਾ ਆਪਸ ਵਿਚ ਗੂੜ੍ਹਾ ਪਿਆਰ ਸੀ। ਇਕ ਵਾਰ ਪਤੀ ਕਿਸੇ ਚਲਾਕ ਔਰਤ ਦੇ ਮੋਹ ਵਿਚ ਫਸ ਜਾਂਦਾ ਹੈ, ਫੇਰ ਉਹ ਪਤਨੀ ਨੂੰ ਵੇਖਣਾ ਵੀ ਪਸੰਦ ਨਹੀਂ ਕਰਦਾ। ਅੱਠਾਂ ਸਾਲਾਂ ਦਾ ਇਕ ਪੁੱਤਰ ਏ; ਪਤਨੀ ਤੇ ਪੁੱਤਰ ਨੂੰ ਘਰੋਂ ਕੱਢ ਦੇਂਦਾ ਏ; ਬਹੁਤ ਜਣੇ ਪਤਨੀ ਨੂੰ ਅਜਿਹੇ ਪਤੀ ਨੂੰ ਛੱਡ ਦੇਣ ਦੀ ਸਲਾਹ ਦੇਂਦੇ ਨੇ ਪਰ ਪਤਨੀ ਨਹੀਂ ਮੰਨਦੀ। ਉਸ ਨੂੰ ਵਿਸ਼ਵਾਸ ਹੈ ਕਿ ਪਤੀ ਦਾ ਅਸਲੀ ਪ੍ਰੇਮ ਉਹਦੇ ਨਾਲ ਹੀ ਹੈ, ਅੱਜ ਨਹੀਂ ਤਾਂ ਕਲ੍ਹ ਉਹ ਚਲਾਕ ਔਰਤ ਉਸ ਦੇ ਪਤੀ ਨੂੰ ਕਿਸੇ ਮੁਸੀਬਤ ਵਿਚ ਫਸਾ ਕੇ ਦੌੜ ਜਾਵੇਗੀ ਤਾਂ ਉਸੇ ਨੂੰ ਉਸ ਦੀ ਰੱਖਿਆ ਕਰਨੀ ਪਵੇਗੀ। ਉਹ ਉਸੇ ਲਈ ਤਿਆਰ ਰਹਿੰਦੀ ਹੈ। ਪਰੰਤੂ ਪਤੀ ਦਾ ਪਤਨੀ ਵੱਲ ਜ਼ਰਾ ਜਿੰਨਾ ਵੀ ਧਿਆਨ ਨਹੀਂ ਸੀ। ਪਤਨੀ ਅਤੇ ਪੁੱਤਰ ਕੋਲ ਖਾਣ ਲਈ ਰੋਟੀ ਤੇ ਪਾਉਣ ਲਈ ਕਪੜੇ ਨਾ ਹੋਣ ਤੇ ਵੀ ਉਸ ਨੂੰ ਅਕਲ ਨਾ ਆਈ। ਅਖੀਰ ਵਿਚ ਉਹ ਚਲਾਕ ਔਰਤ ਉਸ ਦਾ ਚੋਖਾ ਪੈਸਾ ਬਰਬਾਦ ਕਰਾ ਕੇ ਅਤੇ ਬਾਕੀ ਦਾ ਨਾਲ ਲੈ ਕੇ ਦੌੜ ਜਾਂਦੀ ਹੈ। ਪਤੀ ਘਬਰਾ ਜਾਂਦਾ ਹੈ, ਜਾਵੇ ਤਾਂ ਕਿਥੇ ਜਾਵੇ ? ਜੀਵਨ ਕਿਵੇਂ ਕੱਟੇ ? ਪਤਨੀ ਨੂੰ ਮੂੰਹ ਦਿਖਾਣ ਵਿਚ ਵੀ ਉਸ ਨੂੰ ਸ਼ਰਮ ਆਉਂਦੀ ਏ। ਅੰਤ ਉਹ ਆਤਮਹੱਤਿਆ ਕਰਨ ਦੀ ਕੋਸ਼ਿਸ਼ ਕਰਦਾ ਹੈ। ਤਦ ਪਤਨੀ ਆ ਜਾਂਦੀ ਹੈ। ਪਿਛੋਂ ਸਾਰੇ ਸੁੱਖੀ ਸੁੱਖੀ ਰਹਿੰਦੇ ਨੇ।

''ਦੀਦੀ ਅਖੀਰ ਵਿਚ ਤਾਂ ਅੱਥਰੂ ਰੁਕਦੇ ਨਹੀਂ ਸਨ। ਉਸ ਨੇ ਏਨੀ ਵਧੀਆ ਐਕਟਿੰਗ ਕਿਵੇਂ ਕੀਤੀ ? ਮੈਨੂੰ ਲਗਦਾ ਹੈ ਕਿ ਉਹ ਔਰਤ ਸੱਚਮੁੱਚ ਇਸੇ ਤਰ੍ਹਾਂ ਦੀ ਹੀ ਹੋਵੇਗੀ।''

ਸਰਲਾ ਨੇ ਹੱਸਦਿਆਂ ਕਿਹਾ, ''ਚੱਲ, ਪਾਗਲ ਕਿਤੋਂ ਦੀ।''

ਕੁਮੁਦ ਨੇ ਹੈਰਾਨ ਹੋ ਕੇ ਪੁੱਛਿਆ, ''ਨਹੀਂ ਤਾਂ ਉਹ ਏਨੀਂ ਵਧੀਆ ਐਕਟਿੰਗ ਕਿਵੇਂ ਕਰ ਸਕੀ ?''

''ਇਹਦੇ ਵਿਚ ਕੀ ਏ ? ਇਹ ਔਰਤਾਂ ਅਜਿਹੀਆਂ ਹੀ ਹੁੰਦੀਆਂ ਨੇ। ਫਿਲਮਾਂ ਵਿਚ ਐਕਟਿੰਗ ਕਰਨ ਤੋਂ ਇਲਾਵਾ ਇਹ ਹੋਰ ਕਿਤੇ ਵੀ ਠੀਕ ਨਹੀਂ ਰਹਿੰਦੀਆਂ।''

''ਤਾਂ ਕੀ ਇਹੋ ਜਿਹੀ ਪਤਨੀ ਦਾ ਪਾਰਟ ਕਰਨ ਵਾਲੀ...?''

''ਪਤਾ ਨਹੀਂ ਕਿੰਨੀਆਂ ਕੁ ਸ਼ਾਦੀਆਂ ਕਰ ਚੁਕੀ ਹੋਵੇ ?'' ਸਰਲਾ ਦੀ ਇਹ ਗੱਲ ਸੁਣ ਕੇ ਉਹ ਹੱਕੀ ਬੱਕੀ ਹੋ ਗਈ। ਉਹਦਾ ਮੂੰਹ ਵੇਖ ਕੇ ਸਰਲਾ ਹੱਸਣ ਲੱਗ ਪਈ।

''ਏਨਾ ਘਬਰਾ ਕਿਉਂ ਗਈ ਏਂ ? ਇਹ ਝੂਠ ਨਹੀਂ। ਭਾਵੇਂ ਇਨ੍ਹਾਂ ਕੋਲੋਂ ਪੁੱਛ ਲਵੀਂ। ਇਹ ਲੋਕ ਕਈ ਵਾਰ ਵਿਆਹ ਕਰਦੇ ਨੇ ਕਈ ਵਾਰ ਛੱਡਦੇ ਨੇ।''

''ਹੈਂ ਇਹ ਗੱਲ ਏ ?'' ਉਸ ਨੇ ਬਹੁਤ ਨਿਰਾਸ਼ ਹੋ ਕੇ ਹੀ ਕਿਹਾ ਹੋਵੇਗਾ ਕਿਉਂਕਿ ਇਥੇ ਸਰਲਾ ਦੀਦੀ ਨੇ ਪੁੱਛਿਆ ਸੀ, ''ਤੈਨੂੰ ਏਨਾ ਬੁਰਾ ਕਿਉਂ ਲੱਗੈ ?''

ਉਦੋਂ ਕੁਮੁਦ ਨੇ ਅੱਲੜ੍ਹਪਨ ਦਿਖਾਇਆ। ਫਿਲਮ ਦੀ ਕਹਾਣੀ ਦੇ ਨਤੀਜੇ ਤੋਂ ਕੁਮੁਦ ਨੂੰ ਲੱਗਾ ਸੀ ਇਹ ਕੰਮ ਕਰਨਾ ਭਲਾ ਕੰਮ ਹੋਵੇਗਾ।

"ਜੇ ਇਹ ਗੱਲ ਏ ਤਾਂ ਇਹੀ ਕਹਾਣੀ ਲਿਖਣੀ ਚਾਹੀਦੀ ਸੀ। ਤਾਂ ਸ਼ਾਦੀ ਕਰਕੇ ਪ੍ਰੇਮ ਨਾਲ ਰਹਿਣਾ ਚੰਗਾ ਏ, ਇਹ ਕਹਾਣੀ ਕਿਉਂ ਲਿਖੀ ?" ਸਰਲਾ ਦੇ ਇਹ ਸ਼ਬਦ ਸੁਣ ਕੇ ਕੁਮੁਦ ਦਾ ਭਰਮ ਦੂਰ ਹੋ ਗਿਆ।

ਸਰਲਾ ਦੀਦੀ ਨੇ ਆਪਣੀ ਗੱਲ ਉਥੇ ਹੀ ਖਤਮ ਨਹੀਂ ਸੀ ਕੀਤੀ। ਆਪਣੀਆਂ ਵੇਖੀਆਂ ਹੋਈਆਂ ਕਈ ਫਿਲਮਾਂ ਦੀਆਂ ਚੰਗੀਆਂ ਗੱਲਾਂ ਉਸ ਨੂੰ ਦੱਸਦਿਆਂ ਉਸ ਨੇ ਕਿਹਾ ਸੀ—

"ਵੇਖ ਕੁਮੁਦ, ਤੇਰੀ ਵੇਖੀ ਫਿਲਮ ਦੀ ਕਹਾਣੀ ਵਾਂਗ ਪਤਨੀ ਦੇ ਲਈ ਪਤੀ ਅਤੇ ਬੱਚਿਆਂ ਤੋਂ ਸਿਵਾ ਕੋਈ ਹੋਰ ਸੁੱਖ ਨਹੀਂ। ਔਰਤ ਦੇ ਦਿਲ ਵਿਚ ਹਮੇਸ਼ਾ ਮਾਂ ਦਾ ਦਿਲ ਧੜਕਦਾ ਹੈ। ਤੂੰ ਵੇਖਿਆ ਏ ਨਾ ਏਨਾ ਦੁੱਖ ਸਹਿਣ ਤੋਂ ਬਾਅਦ ਵੀ ਪਤਨੀ ਨੇ ਪਤੀ ਨੂੰ ਬਚਾਇਆ। ਮਰਦ ਭਾਵੇਂ ਪਤੀ ਹੋਣ ਦੇ ਹੰਕਾਰ ਵਿਚ ਰਹਿਣ ਪਰ ਮੁਸੀਬਤ ਵੇਲੇ ਹੱਥ ਫੜ ਕੇ ਸਹਾਰਾ ਦੇਣ ਵਾਲੀ ਪਤਨੀ ਹੀ ਹੁੰਦੀ ਏ। ਇਹ ਵੀ ਕਿੰਨੀਆਂ ਕਹਾਣੀਆਂ ਲਿਖਦੇ ਨੇ। ਏਨੀਆਂ ਕਹਾਣੀਆਂ ਵਿਚੋਂ ਤੂੰ ਇਕ ਵੀ ਅਜਿਹੀ ਕਹਾਣੀ ਪੜ੍ਹੀ ਏ ਜਿਸ ਵਿਚ ਇਸਤਰੀ ਨੂੰ ਸੁੱਖ ਮਿਲਿਆ ਹੋਵੇ ? ਮੈਂ ਤਾਂ ਇਹਨਾਂ ਨੂੰ ਇਕ ਵਾਰ ਕਿਹਾ ਵੀ ਸੀ ਕਿ ਇਸਤਰੀਆਂ ਨੂੰ ਏਨਾ ਕਿਉਂ ਸਤਾਉਂਦੇ ਹੋ ? ਤਦ ਉਨ੍ਹਾਂ ਕਿਹਾ ਸੀ, 'ਇਹ ਆਪਣਾ ਕੀਤਾ ਪਾਉਂਦੀਆਂ ਨੇ।' ਕਰਨਾ-ਭਰਨਾ ਕੀ ਏ, ਇਹ ਸਭ ਕਲਪਿਤ ਕਹਾਣੀਆਂ ਹੁੰਦੀਆਂ ਨੇ। ਔਰਤ ਨੂੰ ਕੀ ਚਾਹੀਦਾ ? ਇਹ ਸਮਝਣ ਤੋਂ ਬਗ਼ੈਰ ਲਿਖਣ ਵਾਲਾ ਸਦਾ ਉਸ ਨੂੰ ਗਲਤ ਹੀ ਦਿਖਾਏਗਾ। ਲੇਖਕ ਹੀ ਜੇ ਗਲਤ ਰਾਹ ਉਤੇ ਹੋਵੇ ਤਾਂ ਉਸ ਦੇ ਪਾਤਰ ਵੀ ਗਲਤ ਰਾਹੇ ਪੈਣਗੇ। ਤੂੰ ਹੀ ਦੱਸ ਇਹ ਠੀਕ ਏ ਕਿ ਨਹੀਂ ? ਉਨ੍ਹਾਂ ਨੇ ਤਾਂ, "ਤੈਨੂੰ ਕੀ ਪਤੈ, ਤੂੰ ਤਾਂ ਪੁਰਾਣੇ ਜ਼ਮਾਨੇ ਦੀ ਔਰਤ ਏਂ" ਕਹਿ ਕੇ ਹੱਸ ਛੱਡਿਆ ਸੀ। ਮੈਂ ਕਿਹਾ ਸੀ, ਇਹਦੇ ਵਿਚ ਨਵਾਂ ਜ਼ਮਾਨਾ ਕੀ ਤੇ ਪੁਰਾਣਾ ਕੀ ? ਔਰਤ ਤਾਂ ਸਦਾ ਔਰਤ ਏ। ਨਵੇਂ ਜ਼ਮਾਨੇ ਵਿਚ ਭਲਾ ਔਰਤਾਂ ਨੂੰ ਮੁੱਛਾਂ ਉਗਦੀਆਂ ਨੇ ? ਸਰਲਾ ਦੀ ਇਸ ਗੱਲ ਤੇ ਕੁਮੁਦ ਹੱਸ ਹੱਸ ਕੇ ਲੋਟਪੋਟ ਹੋ ਗਈ ਸੀ।

ਪਰੰਤੂ ਉਦੋਂ ਉਸ ਦੀ ਜਿਹੜੀ ਗੱਲ ਹਾਸੇ ਵਾਲੀ ਲੱਗੀ ਸੀ ਅੱਜ ਉਹੀ ਸਹੀ ਲੱਗ ਰਹੀ ਸੀ। ਪਰ ਇਹ ਕਿਸ ਨੂੰ ਕਹੇ ? ਸਰਲਾ ਦੀਦੀ ਤਾਂ ਸੁੱਖ-ਦੁੱਖ ਦੀ ਦੁਨੀਆ ਛੱਡ ਕੇ ਤੁਰ ਹੀ ਗਈ। ਅੱਜ ਉਹ ਜੀਉਂਦੀ ਹੁੰਦੀ ਤਾਂ ਕੀ ਉਹ ਇਹ ਗੱਲ ਉਸ ਨੂੰ ਕਹਿੰਦੀ ? ਕਿਵੇਂ ਕਹਿੰਦੀ ? "ਤੇਰੇ ਪਤੀ ਨਾਲ ਮੇਰਾ ਦਿਲ ਲੱਗ ਗਿਆ ਏ, ਤੇਰਾ ਪਤੀ ਵੀ ਮੈਨੂੰ ਪਿਆਰ ਕਰਦਾ ਏ। ਮੈਂ ਚਾਹਵਾਂ ਤਾਂ ਮੈਨੂੰ ਪਤੀ ਅਤੇ ਬੱਚਿਆਂ ਦਾ ਸੁੱਖ ਮਿਲ ਸਕਦਾ ਏ। ਤੇਰੇ ਉਪਦੇਸ਼ਾਂ ਨੂੰ ਹੀ ਮੈਂ ਪੂਰਾ ਕੀਤਾ ਏ ਦੀਦੀ।" ਕੀ ਇਹ ਸਭ ਕੁਝ ਦੀਦੀ ਨੂੰ ਕਹਿ ਸਕਦੀ ਸੀ ? 'ਪਤੀ ਅਤੇ ਬੱਚੇ' ਸਰਲਾ ਦੀਦੀ ਨੇ ਦੋਹਾਂ ਲਈ ਹੀ ਕਿਹਾ ਸੀ ਨਾ ? ਬਿਨਾਂ ਵਿਆਹ ਵਾਲੇ ਪਤੀ ਤੋਂ ਬੱਚੇ ਹੋਣ ਤਾਂ ਸੁੱਖ ਨਹੀਂ ਮਿਲਦਾ, ਬੱਚੇ ਤੋਂ ਬਿਨਾਂ ਪਤੀ ਹੋਵੇ ਤਾਂ ਵੀ ਸੁੱਖ ਨਹੀਂ। ਬੱਚੇ ਵੀ ਹੋਣ ਪਤੀ ਵੀ ਹੋਵੇ ਅਤੇ ਵਿਆਹ-ਸੰਬੰਧ ਨਾ ਹੋਵੇ ਤਾਂ ਵੀ ਸੁੱਖ ਨਹੀਂ। ਔਰਤ ਦਾ ਜੀਵਨ ਕਿੰਨਾ ਪਰਾਧੀਨ ਅਤੇ ਕਿੰਨਾ ਉਲਝਿਆ ਹੋਇਆ ਵੀ।

ਸਰਲਾ ਦੀਦੀ ਦੀਆਂ ਇਨ੍ਹਾਂ ਗੱਲਾਂ ਨੂੰ ਯਾਦ ਕਰਦਿਆਂ ਕੁਮੁਦ ਨੂੰ ਲੱਗਾ ਕਿ ਬੱਚੇ ਨਾ ਹੋਣ ਦੇ ਕਾਰਨ ਸਰਲਾ ਵੀ ਸੁੱਖੀ ਨਹੀਂ ਸੀ। ਸ਼ਾਇਦ ਇਸੇ ਲਈ ਉਸ ਨੂੰ ਫਿਲਮਾਂ ਵਿਚ ਕੰਮ ਕਰਨ ਦੀ ਖ਼ਾਹਸ਼ ਯਾਦ ਆਈ ਸੀ। ਕਿਸੇ ਔਰਤ ਨੂੰ ਕਿਸੇ ਵੀ ਗੱਲ ਵਿਚ ਸੁੱਖ ਦੀ ਆਸ ਨਾ ਹੋਵੇ ਤਾਂ ਉਸ ਲਈ ਫਿਲਮ ਜਗਤ ਵਿਚ ਜਾਣਾ ਹੀ ਚੰਗਾ ਨਹੀਂ ਹੋਵੇਗਾ ? ਜੇ ਯੋਗਤਾ ਹੋਵੇ ਅਤੇ ਮਿਹਨਤ ਵੀ ਕਰੇ ਤਾਂ ਪੈਸਾ ਵੀ ਮਿਲੇਗਾ ਤੇ ਨਾਮ ਵੀ, ਘੱਟੋ ਘੱਟ ਏਨਾ ਤਾਂ ਹੋਵੇਗਾ ਹੀ।

ਉਸ ਦੇ ਧਿਆਨ ਵਿਚ ਆਇਆ ਕਿ ਵਿਚਾਰਾਂ ਦੇ ਵੇਗ ਵਿਚ ਉਹ ਬਿਸਤਰੇ ਤੋਂ ਉਠ ਕੇ ਮੇਜ਼ ਉਤੇ ਰੱਖੇ ਸ਼ੀਸ਼ੇ ਦੇ ਸਾਹਮਣੇ ਆ ਖੜੀ ਹੋਈ ਏ। ਅਣਜਾਣੇ ਹੀ ਉਹ ਆਪਣੇ ਪਰਛਾਵੇਂ ਨੂੰ ਪਛਾਣ ਨਾ ਸਕੀ ਅਤੇ ਇਹ ਸਮਝ ਕੇ ਚੌਂਕ ਪਈ ਕਿ ਕੋਈ ਆਇਆ ਹੈ। ਅਗਲੇ ਹੀ ਪਲ ਉਹ ਸਮਝ ਗਈ। ਕੌਣ ਉਹਦੇ ਕੋਲ ਆਵੇਗਾ ? ਲੋਕ ਤਾਂ ਪਤਾ ਨਹੀਂ ਕਦੋਂ ਤੋਂ ਗੱਲਾਂ ਕਰੀ ਜਾ ਰਹੇ ਨੇ। ਗਵਾਂਢਣਾਂ ਤਾਂ ਉਹਨੂੰ ਵੇਖ ਕੇ ਇੰਜ ਮੂੰਹ ਵਟਦੀਆਂ ਨੇ ਜਿਵੇਂ ਕਿਸੇ ਅਛੂਤ ਨੂੰ ਵੇਖ ਲਿਆ ਹੋਵੇ। ਉਸ ਦਾ ਕੋਈ ਨਹੀਂ। ਇਥੋਂ ਤਕ ਕਿ ਰਾਮੰਣਾ ਵੀ ਉਸ ਦਾ ਨਹੀਂ। ਕਿੱਡੀ ਪਾਗਲ ਏ ਇਹ। ਕਦੇ ਰਾਮੰਣਾ ਨੂੰ ਉਸ ਨੇ ਆਪਣਾ ਹੀ ਸਮਝਿਆ ਸੀ। ਉਸ ਨੂੰ ਪੱਕਾ ਵਿਸ਼ਵਾਸ ਸੀ ਕਿ ਉਹ ਆਪ ਰਾਮੰਣਾ ਲਈ ਜਿੰਨੀ ਪਾਗਲ ਏ ਰਾਮੰਣਾ ਵੀ ਉਹਦੇ ਲਈ ਓਨਾ ਹੀ ਪਾਗਲ ਏ। ਓਨਾ ਹੀ ਕਿਉਂ ? ਉਸ ਨੇ ਕਿੰਨੇ ਸੁਪਨ-ਮਹਿਲ ਬਣਾ ਰੱਖੇ ਸਨ।

ਉਸ ਨੇ ਫੇਰ ਸ਼ੀਸ਼ੇ ਨੂੰ ਵੇਖਿਆ। ਇਹ ਕਿਸ ਦਾ ਮੂੰਹ ਏ ? ਇਹ ਮੁਰਝਾਇਆ ਹੋਇਆ ਮੂੰਹ, ਲਟਕਿਆ ਹੋਇਆ ਮੂੰਹ ਉਹਦਾ ਨਹੀਂ ਏ। ਸਰਲਾ ਦੀਦੀ ਨੇ ਵੀਹ ਵਾਰ ਕਿਹਾ ਸੀ, "ਕੁਮੁਦ ਕਿਤੇ ਤੈਨੂੰ ਮੇਰੀ ਕੁਲੱਛਣੀ ਨਜ਼ਰ ਨਾ ਲੱਗ ਜਾਵੇ।" ਮਰਨ ਤੋਂ ਇਕ ਮਹੀਨਾ ਪਹਿਲਾਂ ਸਰਲਾ ਦੀਦੀ ਨੇ ਇਹੀ ਗੱਲ ਦੁਹਰਾਈ ਸੀ। ਅੱਜ ਤੋਂ ਕੇਵਲ ਚਾਰ ਮਹੀਨੇ ਪਹਿਲਾਂ, ਏਨੇ ਵਿਚ ਹੀ ਕਿੰਨਾ ਫਰਕ ਪੈ ਗਿਆ ਏ। ਕਿਤੇ ਉਹਨੂੰ ਮਰੀ ਹੋਈ ਸਰਲਾ ਦੀਦੀ ਦੀ ਨਜ਼ਰ ਤਾਂ ਨਹੀਂ ਲੱਗ ਗਈ ਜਾਂ ਸਰਲਾ ਦੀਦੀ ਪ੍ਰਤੀ ਕੀਤੇ ਵਿਦਰੋਹ ਦਾ ਸਰਾਪ ਤਾਂ ਨਹੀਂ ਲੱਗ ਗਿਆ ?

ਕੁਮੁਦ ਨੂੰ ਲੱਗਾ ਕਿ ਉਸ ਦੇ ਚਾਲ ਚੱਲਣ ਵਿਚ ਕਿਤੇ ਕੋਈ ਦੋਸ਼ ਜ਼ਰੂਰ ਹੈ। ਖ਼ਾਸ ਕਰਕੇ ਇਹ ਗੱਲ ਉਸ ਨੂੰ ਸਰਲਾ ਦੀਦੀ ਦੇ ਮਰਨ ਤੋਂ ਬਾਅਦ ਕਾਫ਼ੀ ਚੁਭ ਰਹੀ ਸੀ। ਬਿਸਤਰੇ ਉਤੇ ਪਈ ਪਤਨੀ ਦੇ ਪਤੀ ਨੂੰ ਤੇ ਉਹ ਵੀ ਉਸ ਨੂੰ ਪਾਲਣ ਪੋਸਣ ਵਾਲੀ ਸਰਲਾ ਦੀਦੀ ਦੇ ਪਤੀ ਨੂੰ ਇਸ ਪ੍ਰਕਾਰ ਬੰਨ੍ਹ ਲੈਣਾ ਇਕ ਧ੍ਰੋਹ ਹੀ ਤਾਂ ਹੈ। ਇਹ ਕਲਪਨਾ ਭਾਵੇਂ ਉਸ ਨੂੰ ਨਹੀਂ ਸੀ ਤਾਂ ਵੀ ਉਹਨੂੰ ਲੱਗਾ ਕਿ ਇਹ ਪਾਪ ਹੈ। ਉਹ ਆਪਣੇ ਪਰਛਾਵੇਂ ਨੂੰ ਕਹਿਣ ਲੱਗੀ, "ਤੂੰ ਪਾਪ ਕੀਤਾ ਏ, ਤੇਰਾ ਮੂੰਹ ਨਹੀਂ ਵੇਖਣਾ ਚਾਹੀਦਾ।" ਇਹ ਕਹਿੰਦੀ ਹੋਈ ਗੁੱਸੇ ਵਿਚ ਫਿਰ ਬਿਸਤਰੇ ਉਤੇ ਜਾ ਬੈਠੀ। ਉਸ ਨੇ ਕੀਤਾ—'ਨਹੀਂ' ਜੇ ਕੀਤਾ ਵੀ ਏ ਤਾਂ ਕੀ ? ਇਹ ਕਿਵੇਂ ਪਾਪ ਏ ? ਉਹਦੀ ਕੀ ਗਲਤੀ ਏ ? ਉਂਜ ਵੇਖਿਆ ਜਾਵੇ ਤਾਂ ਉਸ ਦੀ ਕੋਈ

ਗਲਤੀ ਨਹੀਂ। ਜਿਸ ਨੂੰ ਉਹ ਪਾਪ ਕਹਿ ਰਹੀ ਹੈ ਉਸ ਨੂੰ ਅੱਜ ਵੀ ਯਾਦ ਹੈ। ਉਸ ਦਾ ਆਰੰਭ ਕਿਵੇਂ ਹੋਇਆ, ਕਿਸ ਨੇ ਕੀਤਾ, ਇਹ ਅੱਜ ਵੀ ਉਸ ਦੀਆਂ ਅੱਖਾਂ ਸਾਹਮਣੇ ਹੈ, ਉਸ ਨੂੰ ਯਾਦ ਕਰਨ ਦੀ ਲੋੜ ਨਹੀਂ। ਪਰ ਦਿਲ ਯਾਦ ਕਰਨ ਨੂੰ ਤੜਪ ਰਿਹਾ ਸੀ।

ਸਿਨਮਾ ਵੇਖ ਕੇ ਆਉਣ ਵਾਲੇ ਦਿਨ ਦੀ ਘਟਨਾ। ਸਿਨਮਾ ਵੇਖਣ ਨਾਲ ਜਾਂ ਰਾਮੰਣਾ ਦੇ ਨਾਲ ਇਕੱਠਿਆਂ ਬੈਠ ਕੇ ਆਉਣ ਦੇ ਬਾਅਦ...ਖੈਰ ਜੋ ਵੀ ਸੀ ਅਗਲੇ ਦਿਨ ਕੁਮੁਦ ਬੜੇ ਉਤਸ਼ਾਹ ਵਿਚ ਸੀ। ਉਸ ਉਤਸ਼ਾਹ ਨੂੰ ਵਧਾਉਣ ਵਾਲੀ ਇਕ ਗੱਲ ਹੋਰ ਵੀ ਸੀ। ਚੋਖੇ ਜਤਨ ਤੋਂ ਬਾਅਦ ਜਦ ਇਕ ਵਾਰ ਉਸ ਦੀ ਨਜ਼ਰ ਰਾਮੰਣਾ ਦੀ ਨਜ਼ਰ ਨਾਲ ਮਿਲੀ ਤਾਂ ਉਹਨੂੰ ਲੱਗਾ ਕਿ ਉਹ ਉਸ ਨੂੰ ਮੁਸਕਰਾ ਕੇ ਵੇਖ ਰਿਹਾ ਏ। ਇਸ ਗੱਲੋਂ ਸ਼ਰਮਾ ਕੇ ਜਦ ਮੂੰਹ ਫੇਰ ਕੇ ਨਜ਼ਰ ਬਚਾਉਣੀ ਚਾਹੀ ਤਾਂ ਇੰਜ ਲੱਗਾ ਜਿਵੇਂ ਕਿਸੇ ਨੇ ਮੂੰਹ ਜ਼ਬਰਦਸਤੀ ਉਹਦੇ ਵੱਲ ਘੁਮਾ ਦਿੱਤਾ ਹੋਵੇ। ਉਦੋਂ ਵੀ ਉਸ ਨੂੰ ਉਹ ਹੱਸਦਾ ਹੋਇਆ ਚਿਹਰਾ ਦਿਖਾਈ ਦੇਂਦਾ ਰਿਹਾ ਸੀ। ਸਾਰਾ ਦਿਨ ਉਸ ਦੇ ਪੈਰ ਧਰਤੀ ਉਤੇ ਲੱਗੇ ਹੀ ਨਹੀਂ ਸਨ। ਉਸ ਨੂੰ ਆਪਣਾ ਤੁਰਨਾ ਫਿਰਨਾ ਵੀ ਇੰਜ ਜਾਪਿਆ ਸੀ ਜਿਵੇਂ ਉਹ ਨਾਚ ਕਰਨ ਲਈ ਕਦਮ ਰੱਖ-ਚੁੱਕ ਰਹੀ ਹੋਵੇ। ਦੇਰ ਤਕ ਚਮਕਦੀ ਧੁੱਪ ਤੋਂ ਬਾਅਦ ਬੱਦਲ ਛਾ ਜਾਣ ਤਾਂ ਇਸ ਵਿਚ ਕੋਈ ਹੈਰਾਨੀ ਵਾਲੀ ਗੱਲ ਨਹੀਂ। ਅਜਿਹਾ ਹੀ ਇਕ ਬੱਦਲ ਆ ਗਿਆ। ਪਿਛਲੇ ਦਿਨ ਦੀਆਂ ਉਸ ਦੀਆਂ ਗੱਲਾਂ ਯਾਦ ਕਰ ਕੇ ਸਰਲਾ ਦੀਦੀ ਰਾਮੰਣਾ ਨਾਲ ਗੱਲਾਂ ਕਰ ਰਹੀ ਸੀ। ਤਰਕਾਲੀਂ ਖਾਣਾ ਖਾ ਕੇ ਰਾਮੰਣਾ ਬਾਹਰ ਜਾਣ ਹੀ ਵਾਲਾ ਸੀ ਕਿ ਸਰਲਾ ਦੀਦੀ ਨੇ ਗੱਲਾਂ ਗੱਲਾਂ ਵਿਚ ਕਿਹਾ, "ਸਾਡੀ ਕੁਮੁਦ ਫਿਲਮਾਂ ਵਿਚ ਐਕਟਿੰਗ ਕਰਨਾ ਚਾਹੁੰਦੀ ਏ।" ਰਾਮੰਣਾ ਨੇ ਇਸ ਦਾ ਜਵਾਬ ਤਾਂ ਦਿੱਤਾ ਸੀ। ਹਾਂ, ਉਸ ਨੇ ਜ਼ਰੂਰ ਜਵਾਬ ਦਿੱਤਾ ਸੀ। ਇਹ ਮਜ਼ਾਕ ਦੀਆਂ ਗੱਲਾਂ ਵੀ ਦਿਲ ਨੂੰ ਦੁੱਖੀ ਕਰਨ ਵਾਲੀਆਂ ਨੇ। ਉਹ ਕੀ ਗੱਲ ਸੀ ? (ਅੱਗ ਲੱਗੇ, ਜੋ ਯਾਦ ਕਰਨਾ ਚਾਹੁੰਦੀ ਹਾਂ ਉਹ ਕੋਸ਼ਿਸ਼ ਕਰਨ ਤੇ ਵੀ ਯਾਦ ਨਹੀਂ ਆਉਂਦੀ ਅਤੇ ਜੋ ਯਾਦ ਕਰਨਾ ਨਹੀਂ ਚਾਹੁੰਦੀ ਉਹ ਆਰੀ ਵਾਂਗ ਚਾਰੀ ਚਲੀ ਜਾ ਰਹੀ ਏ)। ਛੱਡੋ ਗੱਲ ਕੋਈ ਖਾਸ ਨਹੀਂ ਸੀ। ਖਾਸ ਤਾਂ ਸੀ ਇਸ ਗੱਲ ਉਤੇ ਸਰਲਾ ਦੀਦੀ ਦਾ ਹੱਸਣਾ ਅਤੇ ਇਸ ਗੱਲ ਤੋਂ ਉਸ ਨੂੰ ਦੁੱਖ ਪਹੁੰਚਣਾ। ਗੱਲ ਕਰ ਕੇ ਰਾਮੰਣਾ ਚਲਾ ਗਿਆ ਸੀ। ਖਾਣਾ ਖਾਣ ਲਈ ਜਾਣ ਲੱਗੀ ਕੁਮੁਦ ਦੀ ਭੁੱਖ ਮਾਰੀ ਗਈ ਸੀ। ਉਸ ਨੇ ਕਾਫੀ ਕੰਮ ਨਿਪਟਾ ਲਏ। ਬਾਹਰੋਂ ਸਰਲਾ ਦੀਦੀ ਨੇ ਹੱਸਦਿਆਂ ਕਿਹਾ ਸੀ, "ਸੁਣਿਆ ਈ ਕੁਮੁਦ ?" ਉਸ ਨੇ ਇਸ ਗੱਲ ਦਾ ਜਵਾਬ ਨਾ ਦਿੱਤਾ। ਕੰਮ ਨਿਪਟਾ ਕੇ ਬਾਹਰ ਆਈ ਤੇ ਪੁੱਛਿਆ, "ਤੁਹਾਨੂੰ ਕੀ ਚਾਹੀਦਾ ਏ ਸਰਲਾ ਦੀਦੀ ?"

ਸਰਲਾ ਦੀਦੀ ਹੈਰਾਨ ਹੋ ਕੇ ਬੋਲੀ, "ਨੀ, ਇਹ ਕੀ ਏਨੀ ਛੇਤੀ ਖਾਣਾ ਖਾ ਵੀ ਆਈ ?"

"ਨਹੀਂ ਮੈਨੂੰ ਭੁੱਖ ਨਹੀਂ ਏ।"

"ਕਿਉਂ ਭੁੱਖ ਕਿਉਂ ਨਹੀਂ ?"

"ਪਤਾ ਨਹੀਂ ਮੇਰੇ ਸਿਰ ਵਿਚ ਪੀੜ ਹੋ ਰਹੀ ਏ।"

"ਸਿਰ-ਪੀੜ ? ਸਿਰ-ਪੀੜ ਕਿਉਂ ? ਫ਼ਜ਼ੂਲ ਗੱਲ ਨਾ ਕਰ। ਅਜੇ ਹੁਣ ਤੂੰ ਚੰਗੀ ਭਲੀ ਗੱਲਾਂ ਪਟਾਕਦੀ ਸੈਂ ਤੇ ਹੱਸ ਰਹੀ ਸੈਂ।"

"ਨਹੀਂ ਸੱਚਮੁਚ ਮੈਨੂੰ ਸਿਰ ਪੀੜ ਏ।" ਉਸ ਨੇ ਜ਼ਿਦ ਨਾਲ ਕਿਹਾ ਸੀ। ਸਰਲਾ ਨੇ ਇਕ ਪਲ ਉਹਦੇ ਵੱਲ ਵੇਖ ਕੇ ਕਿਹਾ, "ਕਿਉਂ ਉਨ੍ਹਾਂ ਦੀ ਗੱਲ ਦਾ ਗੁੱਸਾ ਕੀਤਾ ਈ ?"

"ਕਿਨ੍ਹਾਂ ਦੀ ਗੱਲ ?"

ਉਸ ਦੀ ਗੱਲ ਦਾ ਫੇਰ ਸਰਲਾ ਦੀਦੀ ਸ਼ਾਇਦ ਸਮਝ ਗਈ।

ਉਹ ਕਹਿਣ ਲੱਗੀ, "ਛੱਡ ਪਰ੍ਹੇ ਮੈਂ ਸਮਝ ਗਈ ਹਾਂ।"

"ਨਹੀਂ ਮੈਨੂੰ ਸੱਚੀਂ ਹੀ...।"

"ਪਾਗਲ ਨਾ ਹੋਵੇ ਤੇ ! ਏਨੇ ਦਿਨਾਂ ਤੋਂ ਤੂੰ ਇਸ ਘਰ ਵਿਚ ਏਂ ਉਨ੍ਹਾਂ ਦਾ ਸੁਭਾਅ ਸਮਝ ਨਹੀਂ ਸਕੀ ? ਉਹ ਤਾਂ ਫੋਕੀਆਂ ਗੱਲਾਂ ਦਾ ਮਜ਼ਾ ਲੈਂਦੇ ਨੇ। ਉਨ੍ਹਾਂ ਦੇ ਮਨ ਵਿਚ ਕੁਝ ਨਹੀਂ ਹੁੰਦਾ।"

"ਨਹੀਂ ਦੀਦੀ, ਪਤਾ ਨਹੀਂ ਤੂੰ ਕਿਵੇਂ ਕਹਿ ਰਹੀ ਏਂ ?"

"ਅੜੀਏ ਮੇਰੇ ਸਾਹਮਣੇ ਕਿਉਂ ਢੌਂਗ ਰਚਾਉਂਦੀ ਏਂ। ਮੈਂ ਸਭ ਸਮਝ ਗਈ ਹਾਂ। ਤੈਨੂੰ ਉਨ੍ਹਾਂ ਉਤੇ ਹੀ ਗੁੱਸਾ ਆਇਆ ਏ। ਪਾਗਲੇ ਉਹ ਜੋ ਕਹਿੰਦੇ ਨੇ ਉਸ ਦਾ ਉਨ੍ਹਾਂ ਨੂੰ ਵੀ ਪਤਾ ਨਹੀਂ ਹੁੰਦਾ। ਉਨ੍ਹਾਂ ਦੇ ਮਨ ਵਿਚ ਕੋਈ ਚਾਅ ਹੋਵੇ ਜਾਂ ਲਿਖਣ ਲਈ ਕੋਈ ਨਵੀਂ ਚੀਜ਼ ਸੁੱਝੀ ਹੋਵੇ ਤਾਂ ਉਸ ਨੂੰ ਸ਼ੁਰੂ ਕਰਨ ਤਕ ਜੋ ਵੀ ਸਾਹਮਣੇ ਆਉਂਦੈ ਉਹਨੂੰ ਹੀ ਕੋਈ ਨਾ ਕੋਈ ਮਜ਼ਾਕ ਕਰੀ ਜਾਂਦੇ ਨੇ। ਉਨ੍ਹਾਂ ਨੇ ਤਾਂ ਇਵੇਂ ਹੀ ਕਿਹਾ ਸੀ। ਉਨ੍ਹਾਂ ਨੂੰ ਤਾਂ ਤੇਰੇ ਨਾਂ ਦਾ ਖਿਆਲ ਵੀ ਨਹੀਂ ਸੀ। ਕੀ ਮੈਨੂੰ ਨਹੀਂ ਪਤਾ ? ਅੱਜ ਨਹੀਂ ਤਾਂ ਕਲ੍ਹ ਤੈਨੂੰ ਵੀ ਉਨ੍ਹਾਂ ਦੇ ਸੁਭਾਅ ਦਾ ਪਤਾ ਲੱਗ ਜਾਊ।" ਹੱਸਦਿਆਂ ਉਸ ਨੇ ਫੇਰ ਕਿਹਾ, "ਜਾ ਆਪਣੀ ਥਾਲੀ ਲੈ ਆ। ਮੇਰੇ ਨਾਲ ਗੱਲਾਂ ਵੀ ਕਰੀ ਜਾਵੀਂ। ਵੇਖਦੀ ਆਂ ਕਿ ਭੁੱਖ ਕਿਵੇਂ ਨਹੀਂ ਲੱਗੀ।"

ਪਰ ਉਸ ਦਾ ਜੀਅ ਨਾ ਕੀਤਾ। ਅੰਦਰਲੇ ਦੁੱਖ ਕਾਰਨ ਉਹ ਉਥੇ ਬਹੁਤੀ ਦੇਰ ਖਲੋ ਵੀ ਨਾ ਸਕੀ।

"ਨਹੀਂ ਸਿਰ ਵਿਚ ਬਹੁਤ ਦਰਦ ਏ। ਕੁਝ ਚਾਹੀਦਾ ਹੋਊ ਤਾਂ ਬੁਲਾ ਲੈਣਾ, ਆ ਜਾਊਂਗੀ" ਕਹਿ ਕੇ ਉਹ ਆਪਣੇ ਕਮਰੇ ਵੱਲ ਦੌੜ ਗਈ।

ਕਮਰੇ ਵਿਚ ਵੀ ਮਨ ਨੂੰ ਚੈਨ ਨਾ ਆਇਆ। ਹਨੇਰਾ ਹੋਣ ਤੇ ਵੀ ਬਿਨਾਂ ਬੱਤੀ ਜਗਾਏ ਉਹ ਬਿਸਤਰੇ ਉਤੇ ਪਈ ਰਹੀ। ਉਸ ਦਾ ਸਾਰਾ ਧਿਆਨ ਬਾਹਰ ਵਾਲੇ ਬੂਹੇ ਵਲ ਸੀ। ਅਖੀਰ ਬਾਹਰ ਵਾਲੇ ਬੂਹੇ ਉਤੇ ਖੜਾਕ ਹੋਇਆ। ਉਹ ਹੌਲੀ ਜਿਹੇ ਉਠੀ। ਕੋਈ ਖੜਾਕ ਕੀਤੇ ਬਿਨਾਂ ਸਰਲਾ ਦੇ ਦਰਵਾਜ਼ੇ ਦੇ ਪਿੱਛੇ ਲੁੱਕ ਕੇ

ਖਲੋ ਗਈ । ਅੰਦਰ ਗੱਲਾਂ ਹੋ ਰਹੀਆਂ ਸਨ । ਸਾਫ਼ ਸੁਣਾਈ ਨਹੀਂ ਸਨ ਦੇ ਰਹੀਆਂ । ਅੰਤ ਵਿਚ ਰਾਮੰਣਾ ਦੀ ਆਵਾਜ਼ ਸੁਣਾਈ ਦਿੱਤੀ, "ਛੀ-ਛੀ ਇਹ ਕੀ ? ਜੇ ਉਹਨੂੰ ਦੁੱਖ ਹੋਇਆ ਏ ਤਾਂ ਮੈਂ ਮੁਆਫੀ ਮੰਗ ਲੈਂਦਾ ਹਾਂ...। ਬੁਲਾ ਕੇ ਲਿਆਉਂਦਾ ਹਾਂ ।" ਇਹ ਗੱਲ ਸੁਣਦਿਆਂ ਹੀ ਉਸ ਨੂੰ ਲੱਗਾ ਕਿ ਰਾਮੰਣਾ ਉਸ ਦੇ ਕਮਰੇ ਵੱਲ ਜਾ ਰਿਹਾ ਸੀ । ਇਹ ਵੇਖ ਉਹ ਘਬਰਾਈ ਹੋਈ ਪੱਬਾਂ ਭਾਰ ਦੌੜੀ ਅਤੇ ਆਪਣੇ ਕਮਰੇ ਵਿਚ ਆ ਕੇ ਬਿਸਤਰੇ ਉਤੇ ਲੇਟ ਗਈ ।

ਸਮਾਂ ਅਨੰਤ ਹੈ, ਇਸ ਦਾ ਅਰਥ ਕੁਮੁਦ ਨੂੰ ਉਦੋਂ ਪਤਾ ਲੱਗਾ ਹੋਵੇਗਾ । ਰਾਮੰਣਾ ਦੇ ਪਹੁੰਚਣ ਵਿਚ ਜੋ ਇਕ ਦੋ ਪਲ ਲੱਗੇ ਉਸ ਨੂੰ ਇੰਜ ਲੱਗਾ ਜਿਵੇਂ ਅਨਾਦਿ ਕਾਲ ਤੋਂ ਉਸ ਦੀ ਰਾਹ ਵੇਖ ਰਹੀ ਹੋਵੇ । ਕਾਹਲੀ ਅਤੇ ਘਬਰਾਹਟ ਵਿਚ ਦੌੜ ਆਉਣ ਨਾਲ ਉਸ ਦਾ ਦਿਲ ਜ਼ੋਰ ਜ਼ੋਰ ਨਾਲ ਧੜਕ ਰਿਹਾ ਸੀ । ਇਹ ਧੜਕਣ ਕਿਤੇ ਰਾਮੰਣਾ ਨਾ ਸੁਣ ਲਵੇ ਇਸ ਲਈ ਉਸ ਨੇ ਦੋਵੇਂ ਹੱਥ ਛਾਤੀ ਉਤੇ ਰੱਖ ਲਏ ਸਨ । ਏਨੇ ਨੂੰ ਰਾਮੰਣਾ ਆ ਗਿਆ । ਕਮਰੇ ਵਿਚ ਰੌਸ਼ਨੀ ਨਾ ਵੇਖ ਕੇ ਉਹ ਕੁਝ ਘਬਰਾਇਆ ਕਿਉਂਕਿ ਉਸ ਹੌਲੀ ਜਿਹੇ "ਕੁਮੁਦ...ਕੁ...ਮੁ...ਦ" ਕਿਹਾ ਸੀ । ਉਹਨੇ ਕੋਈ ਉੱਤਰ ਨਾ ਦਿੱਤਾ । ਉੱਤਰ ਦੇਂਦੀ ਵੀ ਕੀ ? ਉਸ ਨੂੰ ਡਰ ਸੀ ਕਿ ਜੇ ਉਹ ਬੋਲ ਪਈ ਤਾਂ ਉਹ ਦਰਵਾਜ਼ੇ ਵਿਚ ਖੜ੍ਹਾ ਹੋ ਕੇ ਹੀ ਗੱਲ ਕਰੇਗਾ ਅੰਦਰ ਨਹੀਂ ਆਵੇਗਾ । ਆਪਣੀ ਧੜਕਣ ਸੁਣਦੀ ਹੋਈ ਪਈ ਰਹੀ । ਰਾਮੰਣਾ ਅੰਦਰ ਆਇਆ ਅਤੇ ਫਿਰ ਉਹਦਾ ਨਾਮ ਲੈ ਕੇ ਆਵਾਜ਼ ਮਾਰੀ," ਕਿਥੇ ਏਂ ਕੁਮੁਦ ? ਸੌਂ ਗਈ ਏਂ ?" ਕਹਿੰਦਾ ਹੋਇਆ ਬਿਸਤਰੇ ਦੇ ਇਕ ਪਾਸੇ ਬਹਿ ਗਿਆ । "ਕੀ ਤੇਰੇ ਸਿਰ ਵਿਚ ਦਰਦ ਏ ?" ਪੁੱਛਦਿਆਂ ਉਸ ਨੇ ਉਸ ਦੀਆਂ ਪੁੜਪੁੜੀਆਂ ਦਬਾਈਆਂ । ਮੁਕਤੀ ਕੀ ਏ—ਸੁੱਖ ਦੁੱਖ, ਕਾਲ ਦੇਸ਼ ਆਦਿ ਦੇ ਘੇਰੇ ਤੋਂ ਪਰ੍ਹੇ ਇਕ ਸੱਚੀ ਅਤੇ ਸੁੱਚੀ ਸੁੱਖਮਈ ਅਵਸਥਾ—ਇਹ ਕੁਮੁਦ ਨੂੰ ਪਤਾ ਨਹੀਂ ਸੀ । ਜੇ ਪਤਾ ਹੁੰਦਾ ਤਾਂ ਸਮਝਦੀ ਕਿ ਉਸ ਵੇਲੇ ਉਸ ਨੂੰ ਮੁਕਤੀ ਮਿਲ ਗਈ ਸੀ । ਉਦੋਂ ਕੁਮੁਦ ਸੁਧ ਬੁੱਧ ਖੋਹ ਬੈਠੀ ਸੀ ਕਿ ਮਾਨੋ ਉਹ ਜੀਉਂਦਿਆਂ ਹੀ ਅਮਰ ਹੋ ਗਈ ਹੋਵੇ ।

"ਕੀ ਤੇਰੇ ਸਿਰ ਵਿਚ ਪੀੜ ਹੁੰਦੀ ਏ ? ਹੱਟ, ਪਾਗਲ ! ਸਿਰ ਪੀੜ ਹੋਣ ਲਈ ਪਹਿਲਾਂ ਸਿਰ ਤਾਂ ਹੋਣਾ ਚਾਹੀਦਾ ਏ । ਜੇ ਸਿਰ ਹੁੰਦਾ ਤਾਂ ਮੇਰੀ ਗੱਲ ਹੀ ਠੀਕ ਤਰ੍ਹਾਂ ਸਮਝ ਜਾਂਦੀ । ਠੀਕ ਏ ਜਾਂ ਗਲਤ ? ਦੱਸ ? ਉਠ ਖਾਣਾ ਖਾ । ਵਿਚਾਰੀ ਸਰਲਾ ਕਿੰਨੀਂ ਦੁੱਖੀ ਹੋ ਰਹੀ ਏ ।'

ਪਹਿਲੀ ਗੱਲ ਸੁਣ ਕੇ ਸਰਲਾ ਨੂੰ ਹਾਸਾ ਆਇਆ ਪਰ ਸਰਲਾ ਦੀ ਗੱਲ ਸੁਣ ਕੇ ਪਛਤਾਵਾ ਹੋਇਆ । ਤਾਂ ਵੀ ਉਠੀ ਨਾ । ਰਾਮੰਣਾ ਪੋਲੀਆਂ ਪੋਲੀਆਂ ਗੱਲਾਂ ਕਰਕੇ ਅਖੀਰ ਉਸ ਦਾ ਹੱਥ ਫੜ ਕੇ ਲੈ ਆਇਆ । ਉਸ ਦੇ ਸਰੀਰ ਵਿਚ ਇਕ ਬਿਜਲੀ ਜਿਹੀ ਦੌੜ ਗਈ । ਹੱਥ ਛੂਹਣ ਕਰਕੇ ਉਸ ਦਾ ਦਿਲ ਹੋਰ ਵੀ ਤੇਜ ਧੜਕਣ ਲੱਗ ਪਿਆ । ਉਸ ਨੂੰ ਫੜ ਕੇ ਖਿੱਚਣ ਵਾਲੇ ਰਾਮੰਣਾ ਦੇ ਹੱਥ ਮੌਕਾ ਪਾ ਕੇ ਹੋਰ ਵੀ ਕੱਸੇ ਗਏ ।...ਕੁਮੁਦ ਨੂੰ ਇਕ ਪਲ ਇਕ ਯੁੱਗ ਦੇ ਬਰਾਬਰ ਲੱਗ ਰਿਹਾ ਸੀ । ਏਨੇਂ ਨੂੰ,

"ਘੱਟ ਤੋਂ ਘੱਟ ਸਰਲਾ ਦੀ ਖਾਤਰ ਹੀ ਖਾ ਲੈ। ਕਹੇਂ ਤਾਂ ਮੈਂ ਆਪਣੀ ਗਲਤੀ ਲਈ ਮੁਆਫ਼ੀ ਬਾਅਦ ਵਿਚ ਮੰਗਾਂਗਾ," ਕਹਿ ਕੇ ਰਾਮੰਣਾ ਉਸਦੇ ਕਮਰੇ ਵਿਚੋਂ ਬਾਹਰ ਚਲਾ ਗਿਆ ਸੀ।

ਉਸ ਰਾਤ ਖਾਣਾ ਖਾਣ ਸਮੇਂ ਉਸ ਨੂੰ ਕੋਈ ਹੋਸ਼ ਨਹੀਂ ਸੀ। ਜਦ ਸਰਲਾ ਦੀਦੀ ਨੇ, "ਚੰਗਾ ਹੋਇਆ ਭੈਣ ਨੇ ਰੱਜ ਕੇ ਰੋਟੀ ਤਾਂ ਖਾਧੀ," ਕਿਹਾ ਤਾਂ ਉਸ ਨੂੰ ਪਤਾ ਲੱਗਾ ਕਿ ਉਹ ਖਾਣਾ ਖਤਮ ਕਰ ਚੁੱਕੀ ਸੀ। "ਹੁਣ ਤਾਂ ਸਿਰ ਪੀੜ ਨਹੀਂ ਏ ਨਾ? ਸ਼ਾਇਦ ਬਹੁਤੀ ਭੁੱਖ ਲੱਗੀ ਸੀ ਤੇ ਸਮਝਿਆ ਕਿ ਸਿਰ ਪੀੜ ਹੁੰਦੀ ਏ।" ਸਰਲਾ ਦੇ ਇਸ ਮਖੌਲ ਤੇ ਉਸ ਨੇ ਸੋਚਿਆ ਕਿ ਪਤਾ ਨਹੀਂ ਉਹ ਕਿੰਨਾਂ ਕੁ ਖਾ ਗਈ ਸੀ। "ਰੱਜ ਕੇ ਰੋਟੀ ਖਾਧੀ ਹੋਵੇ ਤਾਂ ਕਿਸੇ ਦੀ ਕੋਈ ਗੱਲ ਵੀ ਨਹੀਂ ਚੁੱਭਦੀ," ਕਹਿ ਕੇ ਸਰਲਾ ਦੀਦੀ ਨੇ ਉਸ ਨੂੰ ਛੇੜਿਆ ਸੀ। ਕਿਵੇਂ ਨਾ ਕਿਵੇਂ ਖਾਣਾ ਨਿਪਟਾ ਕੇ, ਸਰਲਾ ਦੇ ਮਨ ਦੀ ਮੈਲ ਧੋ ਕੇ ਉਹ ਆਪਣੇ ਕਮਰੇ ਵੱਲ ਚਲੀ ਗਈ। ਬੱਤੀ ਜਗਦਿਆਂ ਹੀ ਕਿਤੇ ਵਿਚਾਰ ਛਾਂਈਂ ਮਾਂਈਂ ਨਾ ਹੋ ਜਾਣ ਇਹ ਸੋਚ ਕੇ ਉਸ ਨੇ ਬੱਤੀ ਨਾ ਜਗਾਈ। ਆਉਂਦਿਆਂ ਹੀ ਮੁਸੀਬਤ ਤੋਂ ਬੱਚ ਕੇ ਆਏ ਥੱਕੇ ਹੋਏ ਆਦਮੀ ਵਾਂਗ ਜਿਉਂ ਦੀ ਤਿਉਂ ਬਿਸਤਰੇ ਉਤੇ ਪੈ ਗਈ। ਉਸ ਦੇ ਮਨ ਵਿਚ ਇਕੋ ਹੀ ਗੱਲ ਆ ਰਹੀ ਸੀ। ਰਾਮੰਣਾ ਨੇ ਕਿਹਾ ਸੀ, "ਮੈਂ ਮੁਆਫ਼ੀ ਬਾਅਦ ਵਿਚ ਮੰਗ ਲਵਾਂਗਾ।" ਕੀ ਉਹ ਫਿਰ ਉਸ ਦੇ ਕਮਰੇ ਵਿਚ ਆ ਸਕਦਾ ਏ? ਉਹਨੂੰ ਲੱਗਾ ਕਿ ਬੱਤੀ ਜਗਾਈ ਰਖਣਾ ਹੀ ਠੀਕ ਹੋਵੇਗਾ। ਪਰ ਰੌਸ਼ਨੀ ਵਿਚ ਰਾਮੰਣਾ ਨੂੰ ਉਸ ਦਾ ਸ਼ਰਮੀਲਾ ਚਿਹਰਾ ਦਿਖਾਈ ਦੇਵੇਗਾ। ਇਸ ਲਈ ਉਸ ਨੇ ਬੱਤੀ ਨਾ ਜਗਾਉਣ ਦੀ ਸੋਚੀ। ਹਨੇਰੇ ਵਿਚ ਹੀ ਦਰਵਾਜ਼ੇ ਵੱਲ ਵੇਖਦੀ ਲੇਟੀ ਰਹੀ। ਰਾਮੰਣਾ ਜੇ ਸੱਚੀਂ ਆ ਜਾਵੇ? ਸੱਚਮੁਚ ਹੀ ਮੁਆਫ਼ੀ ਮੰਗੇ ਤਾਂ? ਉਸ ਨੂੰ ਕਿਹਾ ਜਾਵੇ? ਥੂਹ, ਇਕ ਕੀ ਵਿਚਾਰ ਹੋਇਆ? ਰਾਮੰਣਾ ਵਰਗਾ ਆਦਮੀ ਉਹਦੇ ਕੋਲੋਂ ਮੁਆਫ਼ੀ ਮੰਗੇ ਇਹਦਾ ਕੀ ਮਤਲਬ? ਪਹਿਲਾਂ ਵੀ ਮੇਰੀ ਹੀ ਗਲਤੀ ਸੀ ਉਹ ਗੱਲ ਮੈਨੂੰ ਕਹਿ ਦੇਣੀ ਚਾਹੀਦੀ ਸੀ। ਰਾਮੰਣਾ ਦਾ ਤਰੀਕਾ ਕਿੰਨਾ ਮਜ਼ੇਦਾਰ ਏ! ਤੇਰੇ ਕੋਲ ਸਿਰ ਨਹੀਂ ਕਹਿ ਕੇ ਸਿਰ ਉਤੇ ਹੀ ਤਾਂ ਹੱਥ ਫੇਰ ਰਿਹਾ ਸੀ! ਏਨੇਂ ਨੂੰ ਇਕ ਆਵਾਜ਼ ਆਈ 'ਕੁਮੁਦ'। ਇਹ ਆਵਾਜ਼ ਸੁਣਦਿਆਂ ਹੀ ਉਹ ਚੌਂਕ ਪਈ। ਆਵਾਜ਼ ਰਾਮੰਣਾ ਦੀ ਸੀ। "ਹਾਇ ਰੱਬਾ ਆ ਹੀ ਗਏ," ਕਹਿੰਦਿਆਂ ਉਹ ਉਠਣਾ ਚਾਹੁੰਦੀ ਸੀ ਪਰ ਪੈਰਾਂ ਨੇ ਉਸ ਦਾ ਸਾਥ ਨਾ ਦਿੱਤਾ। ਉਠ ਕੇ ਮੁਆਫ਼ੀ ਮੰਗਣਾ ਚਾਹੁੰਦੀ ਸੀ ਪਰ ਕੁਮੁਦ ਦੇ ਮੂੰਹੋਂ ਇਕ ਸ਼ਬਦ ਵੀ ਨਾ ਨਿਕਲਿਆ। ਕਮਰੇ ਵਿਚ ਫੈਲੇ ਹਨੇਰੇ ਨੇ ਉਸ ਨੂੰ ਧੀਰਜ ਦਿੱਤਾ। ਉਸ ਦੀ ਦੁਰਦਸ਼ਾ ਦਿਖਾਈ ਨਹੀਂ ਸੀ ਦੇਂਦੀ। ਰਾਮੰਣਾ ਨੂੰ ਸ਼ਾਇਦ ਉਸ ਦੇ ਉਠ ਸਕਣ ਦਾ ਕਾਰਨ ਸਮਝ ਆ ਗਿਆ। ਉਹ ਸਿੱਧਾ ਆ ਕੇ ਉਸ ਦੇ ਬਿਸਤਰੇ ਉਤੇ ਬੈਠ ਗਿਆ।

ਸਿਰ ਪੀੜ ਹੁਣ ਕਿਵੇਂ?"

ਹੁਣ ਕੀ ਜਵਾਬ ਦੇਵੇ। ਰਾਮੰਣਾ ਉਸ ਦੇ ਮੱਥੇ ਉਤੇ ਖਿਲਰੇ ਵਾਲਾਂ ਨੂੰ ਸੰਵਾਰਨ ਲੱਗਾ। ਇਸ ਲਈ ਉਸ ਦੀ ਸਮਝ ਵਿਚ ਕੁਝ ਨਾ ਆਇਆ। ਕੀ ਜਵਾਬ ਦੇਂਦੀ?

ਰਾਮੰਣਾ ਨੇ ਫਿਰ ਕਿਹਾ, "ਤੈਥੋਂ ਮੁਆਫ਼ੀ ਮੰਗਣ ਆਇਆ ਹਾਂ ਕੁਮੁਦ। ਜਦ

ਤੱਕ ਤੇਰੇ ਮੂੰਹੋਂ 'ਹਾਂ' ਨਹੀਂ ਨਿਕਲਦੀ ਉਦੋਂ ਤੱਕ ਮੈਂ ਇਹ ਥਾਂ ਛੱਡ ਕੇ ਨਹੀਂ ਜਾਵਾਂਗਾ।"

ਘੱਟੋ ਘੱਟ ਉਹ 'ਹਾਂ' ਤਾਂ ਕਹਿ ਦੇਂਦੀ। ਇਸੇ ਸ਼ਬਦ ਉਤੇ ਉਸ ਦਾ ਭਵਿੱਖ ਨਿਰਭਰ ਸੀ। ਉਸ ਦਾ ਮੂੰਹ ਤੱਕ ਨਾ ਖੁਲ੍ਹਿਆ।

"ਮੈਂ ਕਿਹਾ ਨਾ ਕਿ ਨਹੀਂ ਜਾਵਾਂਗਾ," ਕਹਿੰਦਿਆਂ ਰਾਮੰਣਾ ਪੈਰ ਪਸਾਰ ਕੇ ਬਿਸਤਰੇ ਉਤੇ ਹੀ ਲੇਟ ਗਿਆ।

ਕੁਮੁਦ ਦਾ ਸਰੀਰ ਥਰਾ ਥਰ ਕੰਬ ਰਿਹਾ ਸੀ ਇਸ ਗੱਲ ਦਾ ਰਾਮੰਣਾ ਨੂੰ ਪਤਾ ਨਾ ਲੱਗਾ। "ਹੈਂ ਕਿਤੇ ਸੱਚੀਂ ਬੁਖਾਰ ਤਾਂ ਨਹੀਂ ਚੜ੍ਹ ਰਿਹਾ ?" ਕਹਿੰਦਿਆਂ ਉਸ ਨੇ ਕੁਮੁਦ ਦੇ ਢਿੱਡ ਉਤੇ ਹੱਥ ਰਖਿਆ। ਉਸ ਦਾ ਸਰੀਰ ਕੰਬ ਰਿਹਾ ਸੀ।

"ਤੂੰ 'ਹੂੰ' ਵੀ ਨਹੀਂ ਕਹਿੰਦੀ, ਕਿੰਨੀ ਜ਼ਿੱਦ ਏ ਤੇਰੀ ?" ਰਾਮੰਣਾ ਨੇ ਉਸ ਦੇ ਕੰਨ ਵਿਚ ਕਿਹਾ। ਰਾਮੰਣਾ ਦਾ ਮੂੰਹ ਹੁਣ ਉਸ ਦੇ ਮੂੰਹ ਦੇ ਨਾਲ ਸੀ "ਛੱਡ ਕੰਬਣ ਦਾ ਨਾਟਕ ਨਾ ਕਰ," ਕਹਿ ਕੇ ਖੱਬੇ ਪਾਸੇ ਲੇਟਦਿਆਂ ਸੱਜੇ ਹੱਥ ਨਾਲ ਉਸ ਨੂੰ ਘੁੱਟ ਲਿਆ। ਮੂੰਹ ਨੂੰ ਪਤਾ ਨਹੀਂ ਕੀ ਹੋ ਗਿਆ ਸੀ, ਬੁੱਲ੍ਹ ਤਾਂ ਅੱਧਖੁਲ੍ਹੇ ਸਨ ਪਰ ਸ਼ਬਦ ਇਕ ਵੀ ਨਾ ਨਿਕਲਿਆ। "ਤੂੰ ਮੂੰਹ ਬੰਦ ਰੱਖੇਗੀ ਤਾਂ ਮੈਂ ਵੀ ਮੂੰਹ ਬੰਦ ਕਰ ਲਵਾਂਗਾ" ਕਹਿੰਦਿਆਂ ਉਸ ਦੇ ਮੂੰਹ ਉਤੇ ਰਖਕੇ ਉਸ ਨੂੰ ਹੋਰ ਜ਼ੋਰ ਨਾਲ ਕੱਸ ਲਿਆ।

ਉਸ ਰਾਤ ਕੁਮੁਦ ਨੂੰ ਇਕ ਅਜੀਬ ਜਿਹਾ ਡਰ ਲੱਗਾ। ਕੁਦਰਤ ਨੇ ਔਰਤ ਲਈ ਜੋ ਧਰਮ ਬਣਾਇਆ ਉਸ ਦੀ ਉਸ ਨੂੰ ਕਲਪਨਾ ਤੱਕ ਨਹੀਂ ਸੀ, ਕੋਈ ਧਿਆਨ ਨਹੀਂ ਸੀ। ਉਸ ਨੂੰ ਇਕ ਵਾਰ ਜਾਪਿਆ ਕਿ ਉਸ ਧਰਮ ਦਾ ਰਸਤਾ ਸਹਿਲ ਨਹੀਂ। ਸੱਚ ਕੀ ਹੈ ? ਸਰੀਰ ਲਈ ਦੁੱਖ ? ਜਾਂ ਮਨ ਲਈ ਆਨੰਦ ? ਕਦੇ ਕਦੇ ਪੀੜ ਵੀ ਆਨੰਦ ਦੇਂਦੀ ਏ ਉਹ ਇਹ ਨਹੀਂ ਸਮਝੀ। ਰਾਮੰਣਾ ਦੇ ਹੱਥ ਜਦ ਉਸ ਦੀ ਛਾਤੀ ਨੂੰ ਲੱਗੇ ਸਨ ਤਾਂ ਉਨ੍ਹਾਂ ਹੱਥਾਂ ਵਿਚ ਕਿੰਨੀ ਸੱਤਾ ਸੀ। ਇਸ ਗੱਲ ਦੀ ਉਸ ਨੂੰ ਸਮਝ ਨਾ ਆਈ ਕਿ ਉਸ ਵਿਚ ਸੁੱਖ ਸੀ ਜਾਂ ਦੁੱਖ। ਉਹਦੇ ਮੂੰਹ ਨਾਲ ਰਾਮੰਣਾ ਦਾ ਮੂੰਹ ਜੁੜਿਆ ਪਿਆ ਸੀ। ਜਦ ਉਸ ਨੇ ਹੇਠਲੇ ਬੁੱਲ੍ਹ ਉਤੇ ਦੰਦੀ ਵੱਢੀ ਤਾਂ ਉਸ ਨੂੰ ਲੱਗਾ ਕਿ ਲਹੂ ਨਾਲ ਸੁੱਖ ਦੀ ਧਾਰਾ ਵਗ ਤੁਰੀ ਏ। ਇਕ ਵਾਰ ਕਹਿਰਾਂ ਦੀ ਪੀੜ ਹੋਈ ਪਰ ਪੀੜ ਨਹੀਂ ਸਗੋਂ ਇਹ ਤਸੱਲੀ ਭਰਿਆ ਸੁੱਖ ਸੀ। ਬੱਚੇ ਦੇ ਛੜੱਪੇ ਮਾਰਨ ਵਾਂਗ ਉਸ ਦੇ ਮਨ ਵਿਚ 'ਨਾਂਹ ਨਾਂਹ' ਦੀ ਥਾਂ 'ਹਾਂ ਹਾਂ' ਦੀ ਭਾਵਨਾ ਛੜਪੇ ਮਾਰਨ ਲੱਗੀ ਰਾਮੰਣਾ ਦੇ ਮੂੰਹੋਂ ਨਿਕਲਿਆ ਸ਼ਬਦ 'ਕੁਮੁਦ' ਉਸ ਦੇ ਮਨ ਵਿਚ ਲਹਿ ਜਾਂਦਾ ਤੇ ਉਸ ਨੂੰ ਰਸ ਹੂਟੇ ਦੇ ਜਾਂਦਾ। ਰਾਮੰਣਾ ਦੇ ਮੂੰਹੋਂ ਇਹ ਸ਼ਬਦ ਨਿਕਲਦਿਆਂ ਹੀ ਕੁਮੁਦ ਨੇ ਉਸ ਨੂੰ ਘੁੱਟ ਕੇ ਜੱਫ਼ੀ ਵਿਚ ਲੈ ਲਿਆ। ਉਹਦਾ ਜੀਅ ਕੀਤਾ ਕਿ ਰਾਮੰਣਾ ਨੂੰ ਇਵੇਂ ਕੱਸ ਕੇ ਪ੍ਰੇਮ-ਜੱਫ਼ੀ ਪਾਵੇ ਉਸ ਨੂੰ ਆਪਣੇ ਆਪ ਵਿਚ ਸਮਾ ਲਵੇ।

'ਪ੍ਰੇਮ' ਇਹ ਸ਼ਬਦ ਯਾਦ ਆਉਂਦਿਆਂ ਹੀ ਕੁਮੁਦ ਨੇ ਪੁਰਾਣੀਆਂ ਯਾਦਾ ਨੂੰ ਭੁਲਾ ਦੇਣ ਲਈ ਸਿਰ ਨੂੰ ਝਟਕਾ ਮਾਰਿਆ। ਉਸ ਨੂੰ ਲੱਗਾ ਜਿਵੇਂ ਉਹ ਸੁਪਨੇ 'ਚੋਂ ਜਾਗੀ ਹੋਵੇ। ਲੰਮਾ ਸਾਹ ਲਿਆ। 'ਪ੍ਰੇਮ' ਦੋ ਸਾਲਾਂ ਤੋਂ ਉਹ ਇਸੇ ਸ਼ਬਦ ਲਈ

ਬਲੀ ਦਾ ਬਕਰਾ ਬਣੀ ਰਹੀ ਹੈ। 'ਕੁਮੁਦ' ਕਹਿ ਕੇ ਹਨੇਰੇ ਵਿਚ ਜਿਸ ਨੇ ਉਸ ਦੇ ਦਿਲ ਨੂੰ ਖੋਹਲ ਦਿੱਤਾ ਸੀ ਉਹੀ ਰਾਮੰਣਾ ਅੱਜ 'ਦਫਾ ਹੋ ਜਾਵੇ...' ਉਹ ਸੋਚਣ ਲਈ ਹੁਣ ਇਹ ਵਿਚਾਰ ਕਿਉਂ? ਉਸ ਪਹਿਲੀ ਰਾਤ ਦੀ ਗਲਤੀ ਨਹੀਂ ਏ। ਜੇ ਰਾਮੰਣਾ ਇੰਜ ਨਾ ਕਰਦਾ ਤਾਂ ਉਹ ਅਜਿਹਾ ਹੌਸਲਾ ਨਾ ਕਰ ਸਕਦੀ। ਉਹਦੀ ਗਲਤੀ ਨਹੀਂ ਸੀ। ਉਹ ਆਪਣੀ ਮਰਜ਼ੀ ਨਾਲ ਪਾਪ ਵਿਚ ਨਹੀਂ ਸੀ ਪਈ। ਇਹ ਸਭ ਝੂਠ ਹੈ। ਜੋ ਹੋਇਐ ਕੇਵਲ ਉਹੀ ਸੱਚ ਹੈ। ਇਹ ਸੋਚਦੀ ਹੋਈ ਡੂੰਘਾ ਸਾਹ ਲੈ ਕੇ ਉਹ ਬਿਸਤਰੇ ਉਤੋਂ ਉਠੀ। ਹੁਣ ਜਾਗਦੀ ਰਹੀ ਤਾਂ ਇਹ ਗੱਲਾਂ ਉਸ ਦਾ ਪਿੱਛਾ ਨਹੀਂ ਛੱਡਣਗੀਆਂ। ਇਹ ਸੋਚ ਕੇ ਉਹ ਸੌਣ ਲਈ ਤਿਆਰ ਹੋ ਗਈ। ਪਤਾ ਨਹੀਂ ਉਸ ਵੇਲੇ ਉਸ ਦੇ ਮਨ ਵਿਚ ਵਿਚਾਰ ਆਇਆ ਕਿ ਬਿਸਤਰੇ ਦੀ ਚਾਦਰ ਚੁੱਕਦਿਆਂ ਚੁੱਕਦਿਆਂ ਹੱਥ ਵਿੱਚੇ ਹੀ ਰੋਕ ਲਏ ਅਤੇ ਮੂਰਤੀ ਵਾਂਗ ਖੜੀ ਰਹਿ ਗਈ।

## 9

ਆਸਾਨੀ ਨਾਲ ਮਿਲਣ ਵਾਲੀ ਚੀਜ਼ ਲਈ ਸ਼ੁਰੂ ਵਿਚ ਬੜੀ ਆਸ ਹੁੰਦੀ ਹੈ! ਮਿਲ ਜਾਵੇ ਤਾਂ ਉਸ ਪ੍ਰਤੀ ਨਫ਼ਰਤ ਜਿਹੀ ਹੋ ਜਾਂਦੀ ਏ। ਰਾਮੰਣਾ ਦੰਗ ਰਹਿ ਗਿਆ। ਕਿਹੜੀ ਗੱਲੋਂ ਇਹ ਵਿਚਾਰ ਉਸ ਦੇ ਮਨ ਵਿਚ ਉਠਿਆ? ਜਿਹੜੀ ਕਿਤਾਬ ਉਸ ਦੇ ਹੱਥ ਵਿਚ ਸੀ ਉਸ ਨੂੰ ਪੜ੍ਹਨ ਲੱਗ ਪਿਆ ਸੀ। ਉਸ ਪੁਸਤਕ ਦੇ ਕਾਰਨ ਇਹ ਵਿਚਾਰ ਉਠਣਾ ਸੰਭਵ ਨਹੀਂ! ਤਾਂ ਜੋ ਪੁਸਤਕਾਂ ਉਹ ਲਿਖਦਾ ਹੈ ਉਨ੍ਹਾਂ ਦੇ ਕਾਰਨ? ਕਿਉਂਕਿ ਕਈ ਵਾਰ ਉਸ ਨੂੰ ਇੰਜ ਮਹਿਸੂਸ ਹੋਇਆ ਸੀ। ਇਹ ਸੁੱਝਣ ਤੇ ਕੋਈ ਗੱਲ ਮਹੱਤਵਪੂਰਣ ਹੈ ਉਹ ਉਸ ਨੂੰ ਲਿਖਣ ਲਈ ਬੇਚੈਨ ਹੋ ਜਾਂਦਾ ਸੀ। ਪਿੱਛੋਂ ਉਸ ਨੂੰ ਸ਼ੁਰੂ ਕਰਕੇ ਕੁਝ ਹੀ ਦਿਨਾਂ ਬਾਅਦ ਖਤਮ ਕਰਨ ਤੋਂ ਬਾਅਦ ਉਸ ਨੂੰ ਉਹੀ ਗੱਲ ਬੜੀ ਚੰਗੀ ਲੱਗਣ ਲੱਗ ਪੈਂਦੀ। ਕਿਉਂ? ਕੁਝ ਹੀ ਦਿਨਾਂ ਵਿਚ ਲਿਖੀ ਜਾਣ ਵਾਲੀ ਪੁਸਤਕ ਮਹੱਤਵਪੂਰਣ ਕਿਵੇਂ ਹੋ ਸਕਦੀ ਹੈ? ਇਸ ਲਈ, ਪਰ ਇਹ ਵਿਚਾਰ ਵੀ ਹੁਣ ਕਿਉਂ ਆਇਆ? ਉਸ ਦੇ ਹੱਥ ਵਿਚ ਪੁਸਤਕ ਹੈ ਤਾਂ? ਹਾਂ ਸਮਝ ਵਿਚ ਆਇਆ। 'ਹੱਥ ਵਿਚ ਕਿਤਾਬ', ਪੁਸਤਕ ਨਾਲੋਂ ਵਧੇਰੇ 'ਹੱਥ ਵਿਚ' ਉਸ ਦਾ ਅੰਤਰਮਨ ਉਸ ਨੂੰ ਜ਼ਬਰਦਸਤੀ ਦੱਸ ਰਿਹਾ ਸੀ। ਹੁਣ ਤਕ ਉਹ ਪੁਰਾਣੀਆਂ ਯਾਦਾਂ ਨੂੰ ਦੁਹਰਾ ਰਿਹਾ ਸੀ। ਉਸ ਦੌਰ ਵਿਚ ਉਸ ਦਾ ਅੰਤਰਮਨ ਆਪਣੇ ਆਪ ਵਿਚ ਯਾਦ ਕਰ ਰਿਹਾ ਸੀ ਕਿ ਦੋ ਢਾਈ ਸਾਲ ਪਹਿਲਾਂ ਉਸ ਦੇ ਮਨ ਵਿਚ ਕੁਮੁਦ ਲਈ ਇਕ ਪ੍ਰਕਾਰ ਦੀ ਜਗਿਆਸਾ ਹੈ। ਇਸ ਕਾਰਨ ਉਸ ਦਾ ਅੰਤਰਮਨ ਤਸੱਲੀ ਮਹਿਸੂਸ ਕਰ ਰਿਹਾ ਸੀ। ਇਹ ਉਸ ਦੇ ਬਾਹਰੀ ਮਨ ਨੂੰ ਸੁਣਾਈ ਦਿੱਤਾ ਹੋਵੇਗਾ। ਇਹ ਵਿਚਾਰ ਉਸੇ ਨੂੰ ਸੁਝਿਆ ਹੋਵੇਗਾ। ਆਸਾਨੀ ਨਾਲ ਮਿਲਣ ਵਾਲੀ ਚੀਜ਼ ਲਈ ਸ਼ੁਰੂ ਸ਼ੁਰੂ ਵਿਚ ਆਸ ਵਧੇਰੇ ਹੁੰਦੀ ਏ। ਇਹ ਸੱਚ ਹੈ। ਉਸ ਦੇ ਅਤੇ ਕੁਮੁਦ ਦੇ ਸੰਬੰਧ ਬਾਰੇ ਤਾਂ ਇਹ ਗੱਲ ਸੱਚ ਹੈ ਹੀ ਸੀ। ਉਸ ਦਿਨ ਅਲਮਾਰੀ

ਦੇ ਸਾਹਮਣੇ ਉਸ ਨੂੰ ਗਲਵਕੜੀ ਵਿਚ ਲੈਂਦਿਆਂ ਉਸ ਦੇ ਚਿਹਰੇ ਦੇ ਹਾਵ ਭਾਵ ਵੇਖ ਕੇ ਰਾਮੰਣਾ ਦੇ ਅੰਦਰੇ-ਅੰਦਰ ਆਸ ਦੀ ਇਕ ਕਰੂੰਬਲ ਫੁੱਟੀ ਸੀ। ਉਸ ਨੂੰ ਲੱਗਾ ਸੀ ਕੁਮੁਦ ਪਹਿਲਾਂ ਹੀ ਉਸ ਨੂੰ ਪਸੰਦ ਕਰਦੀ ਏ। ਤਾਂ ਵੀ ਰਾਮੰਣਾ ਨੂੰ ਆਪਣੇ ਦਿਲ ਦੀ ਗੱਲ ਉਤੇ ਪੂਰਾ ਯਕੀਨ ਨਹੀਂ ਸੀ ਹੋਇਆ। ਕੀ ਪਤਾ ਸਰਲਾ ਨੇ ਹੀ ਉਸ ਨੂੰ ਕਿਹਾ ਹੋਵੇ ? ਇਹ ਸੋਚ ਕੇ ਉਹ ਡਰ ਗਿਆ ਸੀ। ਹੁਣ ਵੀ ਉਸ ਨੂੰ ਯਾਦ ਕਰਕੇ ਰਾਮੰਣਾ ਦੇ ਚਿਹਰੇ ਤੇ ਮੁਸਕਰਾਹਟ ਆ ਜਾਂਦੀ ਹੈ। ਦੂਜੇ ਦਿਨ ਉਹ ਸਰਲਾ ਦੇ ਕੋਲ ਮੰਡਰਾਉਂਦਾ ਰਿਹਾ ਸੀ। ਪਰ ਇਕ ਅੱਧ ਵਾਰ ਉਸ ਦੀਆਂ ਅੱਖਾਂ ਵਿਚ ਡਰ ਨਹੀਂ ਸੀ, ਗੁੱਸਾ ਨਹੀਂ ਸੀ। ਸਗੋਂ ਰਾਮੰਣਾ ਨੂੰ ਤਾਂ ਕੁਮੁਦ ਵੱਲ ਵੇਖਦਿਆਂ ਉਸ ਦੇ ਭਰਵੱਟੇ ਸਵਾਗਤੀ ਕਮਾਨ ਦਿਖਾਈ ਦਿੱਤੇ ਸਨ। ਇਸ ਨਾਲ ਉਸ ਦੀ ਅੰਤਰੀਵ ਆਸ਼ਾ ਨੂੰ ਉਤੇਜਨਾ ਜਿਹੀ ਮਿਲੀ ਸੀ। ਉਦੋਂ ਉਸ ਨੇ ਪਹਿਲੀ ਅਤੇ ਆਖਰੀ ਵਾਰ ਆਪਣੇ ਮਨ ਨੂੰ ਵੇਖਣ ਦਾ ਯਤਨ ਕੀਤਾ ਸੀ। ਉਸ ਨੇ ਸੋਚਿਆ ਸੀ ਨਹੀਂ, ਉਸ ਨਾਲ ਸੰਪਰਕ ਹੀ ਨਹੀਂ ਚਾਹੀਦਾ। ਸਰਲਾ ਕੋਲ ਬੈਠਿਆਂ ਗੱਲਾਂ ਕਰਦਿਆਂ ਵੀ ਪਿਛਲੀ ਰਾਤ ਵਾਲਾ ਛੁਹ-ਰਸ ਯਾਦ ਕਰਕੇ ਉਸ ਦੇ ਮੂੰਹ ਵਿਚ ਪਾਣੀ ਭਰ ਆਇਆ ਸੀ। ਉਦੋਂ ਉਸ ਨੇ ਸਰਲਾ ਦੇ ਹੱਥ ਨੂੰ ਆਪਣੇ ਹੱਥਾਂ ਵਿਚ ਘੁੱਟ ਕੇ ਇਸ ਯਾਦ ਨੂੰ ਭੁੱਲਣ ਦੀ ਕੋਸ਼ਿਸ਼ ਕੀਤੀ ਸੀ। ਮੁਸਕਰਾ ਕੇ ਵੇਖਦੀ ਹੋਈ ਸਰਲਾ ਨੇ ਕਿਹਾ ਸੀ, "ਭਗਵਾਨ ਮੇਰੇ ਭਾਗਾਂ ਵਿਚ ਇਹ ਤਾਕਤ ਦੇਵੇ।" ਪ੍ਰਸੰਗ ਸਮਝ ਵਿਚ ਨਾ ਆਉਣ ਕਰਕੇ ਰਾਮੰਣਾ ਚੌਂਕ ਪਿਆ ਅਤੇ ਉਸ ਦੇ ਮੂੰਹੋਂ ਨਿਕਲ ਗਿਆ, "ਕੀ ਕਿਹਾ ?"

ਸਰਲਾ ਨੇ ਹਾਸੇ ਵਿਚ "ਕੁਝ ਨਹੀਂ" ਕਹਿ ਕੇ ਪਤੀ ਪਿਆਰ ਵਿਚ ਆ ਕੇ ਆਪਣੇ ਕਮਜ਼ੋਰ ਪੈ ਚੁੱਕੇ ਹੱਥਾਂ ਨਾਲ ਉਸ ਦੇ ਹੱਥ ਨੂੰ ਦਬਾਇਆ। ਉਸ ਦਿਨ ਘਰ ਦੀ ਸਫ਼ਾਈ ਦੀ ਗੱਲ ਦੇ ਨਾਲ ਇਕ ਹੋਰ ਖਾਸ ਗੱਲ ਹੋਈ ਸੀ। ਕਿਹੜੀ ਗੱਲ ? ਹਾਂ, ਯਾਦ ਆਈ, ਦੂਸਰੇ ਦਿਨ ਕੁਮੁਦ ਨੂੰ ਸਿਨਮੇ ਲੈ ਜਾਣ ਦੀ ਗੱਲ ! ਉਹ ਵੀ ਸਰਲਾ ਦੇ ਕਹਿਣ ਉਤੇ।

ਇਹ ਯਾਦ ਆਉਂਦਿਆਂ ਹੀ ਰਾਮੰਣਾ ਨੇ ਫਿਰ ਮੁੜ ਕੇ ਤਸਵੀਰ ਵੱਲ ਵੇਖਿਆ ਅਤੇ ਡੂੰਘਾ ਸਾਹ ਭਰਿਆ। "ਪਾਗਲੇ ਮੈਂ ਕਿੰਨਾਂ ਜਤਨ ਕੀਤਾ ਸੀ ! ਤੂੰ ਸਭ ਗੱਲ ਵਿਗਾੜ ਦਿੱਤੀ। ਤੂੰ ਆਪਣੇ ਹੱਥੀਂ ਹੀ ਆਪਣੇ ਜੀਵਨ ਨੂੰ ਦੂਜਿਆਂ ਦੇ ਹੱਥ ਫੜਾ ਦਿੱਤਾ। ਇਸੇ ਲਈ ਕਹਿ ਰਿਹਾ ਹਾਂ ਕਿ ਸਰਲਾ ਇਹ ਸਭ ਤੇਰੀ ਹੀ ਗਲਤੀ ਏ", ਉਹ ਤਸਵੀਰ ਨੂੰ ਸਮਝਾ ਰਿਹਾ ਸੀ।

ਰਾਮੰਣਾ ਨੇ ਸੋਚਿਆ—ਜੋ ਕੁਝ ਵਾਪਰਿਆ ਉਸ ਸਭ ਕਾਸੇ ਲਈ ਸਰਲਾ ਨੂੰ ਹੀ ਦੋਸ਼ੀ ਕਹਿਣ ਵੇਲੇ ਸਰਲਾ ਦੇ ਸ਼ੁਧ ਤੇ ਸਾਫ਼ ਮਨ ਦੀ ਯਾਦ ਉਸ ਨੂੰ ਸਤਾ ਰਹੀ ਸੀ। ਸਾਫ਼ ਮਨ ਨਾਲ ਕੀਤੀ ਗਈ ਗੱਲ ਨੂੰ ਗਲਤ ਕਿਹਾ ਜਾ ਸਕਦਾ ਏ ? ਕਿਉਂ ਨਹੀਂ ਕਿਹਾ ਜਾ ਸਕਦਾ ? ਜਦ ਵਿਹਾਰ ਦਾ ਢੰਗ ਹੀ ਉਲਟ ਹੋਵੇ ਤਾਂ ਜੀਵਨ ਦੀ ਰੀਤ ਵੀ ਕਿਉਂ ਨਾ ਉਲਟ ਹੋਵੇ ? ਅਨਿਆਇ ਦੀ ਕਮਾਈ ਨਾਲ ਮੰਦਰ ਬਣਵਾਣ ਵਾਲਿਆਂ ਨੂੰ ਲੋਕ ਪਵਿੱਤਰ-ਆਤਮਾ ਨਹੀਂ ਮੰਨਦੇ ? ਪਾਪ ਤੋਂ ਪ੍ਰੇਰਿਤ ਹੋ ਕੇ ਜੇ ਪੁੰਨ ਕੀਤਾ ਜਾ ਸਕਦਾ ਹੈ ਤਾਂ ਪੁੰਨ ਤੋਂ ਪ੍ਰੇਰਿਤ ਹੋ ਕੇ ਪਾਪ ਕਿਉਂ ਨਹੀਂ ਕੀਤਾ ਜਾ

ਸਕਦਾ ? ਕਿਸੇ ਕੰਮ ਨੂੰ ਕਰਨ ਵੇਲੇ ਉਸ ਦੀ ਤਹਿ ਵਿਚ ਵਿਦਮਾਨ ਅੰਤਹਕਰਣ ਹੀ ਮੁੱਖ ਹੁੰਦਾ ਹੈ, ਜਾਂ ਇਸ ਤੋਂ ਬਾਅਦ ਵਾਪਰਨ ਵਾਲਾ ਅਨਰਥ ਮੁੱਖ ਹੁੰਦਾ ਏ ? ਦੇਸ਼ ਕਾਲ ਦੀ ਸੀਮਾਂ ਤੋਂ ਪਰ੍ਹਾਂ ਗਿਆਨ ਪ੍ਰਾਪਤੀ ਵਾਲੇ ਇਸ ਜਗਤ ਵਿਚ ਕਿਰਿਆ ਮੁੱਖ ਹੈ, ਇਸ ਲਈ ਜੋ ਅਨਰਥ ਹੋਇਆ ਉਹ ਮੁੱਖ ਹੈ। ਰਾਮੰਣਾ ਨੇ ਅੱਗੇ ਸੋਚਣ ਤੋਂ ਆਪਣੇ ਆਪ ਨੂੰ ਰੋਕਿਆ। ਉਹ ਪਾਗਲ ਤਾਂ ਨਹੀਂ ਹੋ ਰਿਹਾ ? ਕਿਹੜੀ ਗੱਲ ? ਕਿਹੜਾ ਸੰਦਰਭ ? ਜਿਸ ਦੇ ਨਿਪਟਾਰੇ ਲਈ ਉਹ ਕਿਹੜੇ ਤੱਤਵ ਗਿਆਨ ਦੇ ਪਹਾੜ ਢਾਹ ਰਿਹਾ ਏ ! ਇਸੇ ਸੁਭਾਅ ਸਦਕਾ ਮਨੁੱਖ ਅਖੀਰ ਵਿਚ ਗਿਆਨ ਨੂੰ ਕਾਬੂ ਕਰਨ ਦੀ ਬਜਾਇ ਆਪ ਉਨ੍ਹਾਂ ਪਹਾੜਾਂ ਦੇ ਹੇਠਾਂ ਦੱਬ ਕੇ ਚਕਨਾਚੂਰ ਹੋ ਜਾਂਦਾ ਏ। ਰਾਮੰਣਾ ਨੇ ਆਪਣੇ ਆਪ ਉਤੇ ਨਫ਼ਰਤ ਭਰਿਆ ਹਾਸਾ ਹੱਸਦਿਆਂ ਫੇਰ ਤਸਵੀਰ ਨੂੰ ਕਿਹਾ. "ਸਰਲਾ ਵੇਖਿਆ ਈ ਆਪਣੇ ਪਤੀ ਦੀ ਹਾਲਤ ਨੂੰ ? ਤੂੰ ਸਮਝਦੀ ਸੈਂ ਕਿ ਉਹ ਜੋ ਚਾਹੇ ਕਰ ਸਕਦਾ ਏ, ਪਰ ਜੋ ਨਹੀਂ ਕਰਨਾ ਚਾਹੀਦਾ ਉਹਨੂੰ ਕਰਕੇ ਪਚਾਉਣ ਵਿਚ ਅਸਮਰਥ ਰਹਿਣ ਉਤੇ ਤੜਪ ਰਿਹਾ ਏ।" ਬਾਅਦ ਵਿਚ ਉਹ ਉਠ ਕੇ ਚਹਿਲ ਕਦਮੀ ਕਰਨ ਲੱਗਾ ਜਿਵੇਂ ਉਹ ਸੁਸਤੀ ਨੂੰ ਖਤਮ ਕਰਨ ਲਈ ਕਸਰਤ ਕਰ ਰਿਹਾ ਹੋਵੇ। ਹੱਥ ਉਸ ਨੇ ਪਿੱਠ ਪਿੱਛੇ ਕੀਤੇ ਹੋਏ ਸਨ। ਨੀਵੀਂ ਪਾਈ ਪੈਰਾਂ ਨੂੰ ਵੇਖਦਿਆਂ ਇਧਰੋਂ ਘੁੰਮਦਿਆਂ ਇਕਦਮ ਉਹਦੇ ਮੂੰਹੋਂ ਨਿਕਲਿਆ, "ਕੰਬਖਤ ਸਿਨਮੇ ਜਾਣ ਨਾਲ ਹੀ ਇਹ ਸਭ ਕੁਝ ਹੋਇਆ।" ਉਨ੍ਹਾਂ ਨੂੰ ਸਿਨਮੇ ਘੱਲਣ ਵਾਲੀ ਸਰਲਾ ਹੀ ਸੀ। ਉਸ ਨੂੰ ਗੁੱਸਾ ਆ ਗਿਆ ਪਰ ਉਸ ਦੀ ਸਮਝ ਵਿਚ ਇਹ ਨਾ ਆਇਆ ਕਿ ਉਹ ਕਿਸ ਉਤੇ ਗੁੱਸੇ ਹੋ ਰਿਹਾ ਸੀ। ਇਸ ਲਈ ਕੁਰਸੀ ਨੂੰ ਜ਼ੋਰ ਨਾਲ ਖਿੱਚ ਕੇ ਉਹਦੇ ਉਤੇ ਬੈਠ ਗਿਆ ਅਤੇ ਸਾਹਮਣੇ ਵਾਲੀ ਕੰਧ ਵੱਲ ਵੇਖਣ ਲੱਗਾ।

ਉਸ ਦੇ ਅੰਦਰ ਸਿਨਮੇ ਦਾ ਵਿਚਾਰ ਸੀ, ਸਾਹਮਣੇ ਕੰਧ ਸੀ। ਜਿਉਂ ਜਿਉਂ ਉਹ ਕੰਧ ਵੱਲ ਵੇਖੀ ਗਿਆ ਤਿਉਂ ਤਿਉਂ ਉਸ ਦਿਨ ਕੁਮੁਦ ਨੂੰ ਸਿਨਮੇ ਲੈ ਜਾਣ ਵਾਲੀ ਗੱਲ ਫਿਰ ਤੋਂ ਯਾਦ ਆਉਂਦੀ ਗਈ। ਕੁਰਸੀ ਉਤੇ ਬੈਠਾ ਉਹ ਥੋੜ੍ਹਾ ਜਿਹਾ ਖੱਬੇ ਪਾਸੇ ਝੁਕਿਆ ਜਿਵੇਂ ਕੁਮੁਦ ਉਸ ਦੇ ਖੱਬੇ ਪਾਸੇ ਬੈਠੀ ਹੋਵੇ। ਉਸ ਦਿਨ ਜਦੋਂ ਉਹ ਕੋਲ ਬੈਠੀ ਸੀ ਉਸ ਦੇ ਸਰੀਰ ਨੂੰ ਛੁਹਣ ਦੀ, ਉਹਦੇ ਹੱਥ ਨੂੰ ਆਪਣੇ ਹੱਥ ਵਿਚ ਫੜਨ ਦੀ, ਕਦੇ ਕਦੇ ਖੱਬੀ ਬਾਂਹ ਵਿਚ ਉਸ ਨੂੰ ਲਪੇਟ ਲੈਣ ਦੀ ਇੱਛਾ ਹੋਈ ਸੀ। ਪਰ ਇਸ ਸਭ ਕੁਝ ਨੂੰ ਰੋਕ ਕੇ ਉਹ ਕੁਮੁਦ ਨੂੰ ਕਹਾਣੀ ਸਮਝਾਉਣ ਲੱਗਾ ਰਿਹਾ। ਉਸ ਦਿਨ ਉਸ ਨੇ ਬਹੁਤ ਗੱਲਾਂ ਕੀਤੀਆਂ ਸਨ ਪਰ ਕੁਮੁਦ ਨੇ ਤਾਂ 'ਹੂੰ' ਤਕ ਨਹੀਂ ਸੀ ਕਿਹਾ। ਪਰੰਤੂ ਇਕ ਅੱਧੀ ਵਾਰ ਹਨੇਰੇ ਵਿਚ ਗੱਲ ਕਰਦੇ ਹੋਏ ਜਦੋਂ ਉਹ ਉਹ ਦੇ ਵੱਲ ਵੇਖ ਰਹੀ ਹੁੰਦੀ ਅਤੇ ਸਿਨਮੇ ਹੀ ਹਲਕੀ ਹਲਕੀ ਰੌਸ਼ਨੀ ਵਿਚ ਉਸ ਦੀਆਂ ਦੋਵੇਂ ਅੱਖਾਂ ਚਮਕਦੀਆਂ ਤਦ ਉਸ ਦੇ ਮੂੰਹ ਨੂੰ ਉਪਰ ਕਰਕੇ ਚੁੰਮ ਲੈਣ ਦੀ ਖਾਹਸ਼ ਹੋਈ ਸੀ। ਥੁੱਕ ਨਿਗਲ ਕੇ ਉਸ ਨੇ ਗੱਲਾਂ ਬੰਦ ਕਰ ਦਿੱਤੀਆਂ। ਇਹ ਕਿਸ ਦਾ ਦੋਸ਼ ਸੀ ? ਉਹ ਦਾ ਆਪਣਾ ਜਾਂ ਸਰਲਾ ਦਾ ? ਏਨਾਂ ਸਮਾਂ ਬੀਤ ਜਾਣ ਤੋਂ ਬਾਅਦ ਅੱਜ ਰਾਮੰਣਾ ਨੇ ਇਹ ਪ੍ਰਸ਼ਨ ਆਪਣੇ ਆਪ ਨੂੰ ਕੀਤਾ।

ਦੋਸ਼ ਕਿਸੇ ਦਾ ਵੀ ਹੋਵੇ, ਘਟਨਾ ਇੰਜ ਵਾਪਰੀ ਜਿਵੇਂ ਕਿਸੇ ਨੇਮ ਵਿਚ ਬੱਝੀ ਹੋਵੇ। ਕੁਮੁਦ ਨੂੰ ਸਿਨਮਾ ਵੇਖਣ ਦੇ ਨਵੇਂ ਅਨੁਭਵ ਦਾ ਚਾਹ ਸੀ ਅਤੇ ਰਾਮੰਣਾ ਨੂੰ ਕੁਮੁਦ ਨੂੰ ਵੇਖਣ ਦੀ ਖੁਸ਼ੀ ਸੀ। ਦੂਜੇ ਜਦ ਉਹ ਉਸੇ ਮਾਨਸਿਕ ਹਾਲਤ ਵਿਚ ਸੀ ਪਤਾ ਨਹੀਂ ਕਿਹੜੀ ਗੱਲ ਉਸ ਮੂੰਹੋਂ ਨਿਕਲ ਗਈ ਸੀ। ਉਸ ਗੱਲ ਦਾ ਕਿੰਨਾ ਮਜ਼ਾ ਆਇਆ ? ਮੂੰਹੋਂ ਨਿਕਲਣ ਵਾਲੀ ਗੱਲ ਏਨੀਂ ਛੋਟੀ ਸੀ ਅੱਜ ਉਹ ਉਸ ਨੂੰ ਯਾਦ ਹੀ ਨਹੀਂ ਪਰ ਇਸ ਤੋਂ ਇਕ ਨਾ ਭੁੱਲਣ ਵਾਲੀ ਕਹਾਣੀ ਸ਼ੁਰੂ ਹੋ ਗਈ। ਕੁਮੁਦ ਗੁੱਸੇ ਵਿਚ ਸੀ ਜਾਂ ਉਸ ਦੇ ਪੀੜ ਹੋ ਰਹੀ ਸੀ। ਉਸ ਨੂੰ ਧੀਰਜ ਦੇਣ ਲਈ ਜਦ ਰਾਮੰਣਾ ਉਸ ਦੇ ਕਮਰੇ ਵਿਚ ਗਿਆ ਤਾਂ ਉਸ ਨੂੰ ਭਰੋਸਾ ਹੋ ਗਿਆ ਸੀ ਕਿ ਉਹ ਉਸ ਦੇ ਵੱਸ ਵਿਚ ਹੈ। ਹੁਣ ਵੀ ਉਹ ਪਹਿਲਾ ਅਨੁਭਵ ਯਾਦ ਹੈ। ਫੁਸਲਾ ਕੇ ਉਸ ਦਾ ਹੱਥ ਫੜ ਕੇ ਉਠਾਵਣ ਲਈ ਜਦ ਉਸ ਨੇ ਆਪਣਾ ਹੱਥ ਅੱਗੇ ਵਧਾਇਆ ਤਾਂ ਜੋ ਘਟਨਾ ਵਾਪਰੀ ਉਹ ਅੱਜੇ ਵੀ ਯਾਦ ਹੈ। ਇਹ ਯਾਦ ਕਰਕੇ ਉਸ ਨੂੰ ਲੱਗਾ ਕਿ ਉਹ ਇਕ ਸਭਿਆ ਮਨੁਖ ਸੀ ਜਾਂ ਪਸ਼ੂ ? (ਪਰ ਕੀ ਪਸ਼ੂ ਵੀ ਗੱਲਾਂ ਯਾਦ ਕਰਦੇ ਨੇ ?) ਹੁਣ ਵੀ ਮਸਤੀ ਵਿਚ ਸਰੀਰ ਰੋਮਾਂਚਿਤ ਹੋ ਉਠਦਾ ਏ ! ਉਹ ਵੀ ਆਪਣੀਆਂ ਦੋਹਾਂ ਛਾਤੀਆਂ ਉਤੇ ਹੱਥ ਰੱਖ ਕੇ ਲੇਟੀ ਹੋਈ ਸੀ। ਉਸ ਦਾ ਹੱਥ ਫੜਨ ਲਈ ਜਦ ਉਸ ਨੇ ਆਪਣਾ ਹੱਥ ਅੱਗੇ ਕੀਤਾ ਤਾਂ ਉਂਗਲੀਆਂ ਨੂੰ ਤਾਂ ਛੁਹਿਆ ਹੀ ਸੀ ਪਰ ਨਾਲ ਹੀ ਉਸ ਦੀਆਂ ਛਾਤੀਆਂ ਨੂੰ ਲੱਗ ਗਿਆ। ਕਿਤੇ ਉਹ ਡਰ ਨਾ ਗਈ ਹੋਵ, ਖੱਪ ਹੀ ਨਾ ਪਾ ਦੇਵੇ-ਇਸ ਡਰ ਕਰਕੇ ਉਹ ਅਵਾਕ ਜਿਹਾ ਰਹਿ ਗਿਆ। ਪਰ ਉਦੋਂ ਉਸ ਨੇ ਆਪਣੀਆਂ ਉਂਗਲਾਂ ਪਰ੍ਹਾਂ ਕਰਕੇ ਰਾਮੰਣਾ ਦੇ ਹੱਥ ਲਈ ਥਾਂ ਬਣਾ ਦਿੱਤੀ ਸੀ। ਰਾਮੰਣਾ ਨੂੰ ਪੂਰਾ ਵਿਸ਼ਵਾਸ ਹੋ ਗਿਆ, ਉਹ ਸੁਧ ਬੁੱਧ ਭੁੱਲ ਗਿਆ। ਉਸ ਨੇ ਬੜੀ ਕੋਸ਼ਿਸ਼ ਕਰ ਕੇ ਆਪਣੇ ਆਪ ਨੂੰ ਰੋਕਿਆ। ਉਹ ਸਰਲਾ ਨੂੰ ਕਹਿ ਕੇ ਆਇਆ ਸੀ, "ਕੁਮੁਦ ਨੂੰ ਬੁਲਾ ਕੇ ਲਿਆਉਂਦਾ ਹਾਂ", ਇਸ ਲਈ ਬਹੁਤਾ ਸਮਾਂ ਲਾਉਣਾ ਠੀਕ ਨਹੀਂ ਸੀ। ਪਰ ਜੋ ਮੌਕਾ ਮਿਲਿਆ ਸੀ ਉਹ ਛੱਡਣ ਵਾਲਾ ਵੀ ਨਹੀਂ ਸੀ। ਇਹ ਸੋਚਦਿਆਂ ਕੁਝ ਕਹਿ ਕੇ ਉਸ ਨੂੰ ਉਠਾ ਲਿਆ। ਕਿੰਨੇ ਚਮਤਕਾਰ ਦੀ ਗੱਲ ਸੀ ! ਜੇ ਹੁਣ ਤਕ ਅਸਲ ਵ੍ਰਿਚ ਉਹਦੇ ਵਿਚ ਚੁਸਤੀ ਆਈ ਸੀ ਤਾ ਕਹਿਣ ਦੀ ਲੋੜ ਨਹੀਂ ਇਹ ਉਦੋਂ ਸੀ ਜਦ ਉਸ ਨੇ ਕਿਹਾ ਸੀ, "ਇਸ ਵੇਲੇ ਤਾਂ ਸਰਲਾ ਦੀ ਖਾਤਰ ਖਾਣਾ ਖਾ ਲੈ ਮੈਂ ਬਾਅਦ ਵਿਚ ਮੁਆਫ਼ੀ ਮੰਗ ਲਵਾਂਗਾ।" ਤਦ ਉਹਨੂੰ ਚੁਸਤੀ ਦੇ ਰਾਜ਼ ਦੀ ਸਮਝ ਆਈ ਕਿ ਚੁਸਤੀ ਵਰਗੀ ਕੋਈ ਚੀਜ਼ ਨਹੀਂ। ਕਾਮ-ਤ੍ਰਿਪਤੀ ਲਈ ਬੇਸੁੱਧ ਕਰ ਦੇਣ ਵਾਲੇ ਪ੍ਰਾਕ੍ਰਿਤਕ ਗੁਣ ਤੋਂ ਹੀ ਚੁਸਤੀ ਪੈਦਾ ਹੁੰਦੀ ਏ।

ਤਾਂ ਵੀ ਚੁਸਤੀ ਦੇ ਬਾਰੇ ਵਿਚਾਰ ਉਠਣ ਦਾ ਵੀ ਇਕ ਖਾਸ ਕਾਰਨ ਸੀ। ਕੁਮੁਦ ਦੇ ਕੋਲ ਜਾਣ ਨਾਲ ਅਨੁਭਵੀ ਹੋਣ ਦੇ ਬਾਵਜੂਦ ਉਹਨੂੰ ਇਕ ਨਵੀਂ ਸ਼ਕਤੀ ਮਿਲੀ ਸੀ। ਉਦੋਂ ਹੀ ਉਸ ਨੇ ਇਕ ਨਵੀਂ ਪੁਸਤਕ ਲਿਖਣੀ ਸ਼ੁਰੂ ਕੀਤੀ ਸੀ। ਇਹ ਕਿਤਾਬ ਉਸ ਨੇ ਪਹਿਲਾਂ ਨਾਲੋਂ ਵੀ ਵਧੇਰੇ ਮਿਹਨਤ ਨਾਲ ਲਿਖੀ। ਇਸ ਗੱਲ ਦੀ ਰਾਮੰਣਾ ਨੂੰ ਆਪ ਵੀ ਹੈਰਾਨੀ ਹੋਈ ਸੀ। ਇਕ ਦ੍ਰਿਸ਼ਟੀ ਤੋਂ, ਸਮਾਜ ਦੇ ਸਹੀ ਢੰਗ ਨਾਲ ਚਲਣ ਲਈ ਬਣਾਏ ਗਏ ਨੇਮਾਂ ਅਰਥਾਤ ਲੌਕਿਕ ਦ੍ਰਿਸ਼ਟੀ ਤੋਂ ਉਸ ਨੇ ਜੋ

ਕੀਤਾ ਸੀ ਉਹ ਅਪਰਾਧ ਸੀ, ਪਾਪ ਸੀ। ਪਰੰਤੂ ਇਸ ਨਾਲ ਉਸ ਦਾ ਮਨ ਖੁਸ਼ ਹੋਇਆ ਸੀ, ਬੁੱਧੀ ਤੇਜ਼ ਹੋਈ, ਸਰੀਰ ਨੂੰ ਤਾਕਤ ਮਹਿਸੂਸ ਹੋਈ ਸੀ। ਕਿਉਂ? ਕੀ ਕੁਮੁਦ ਨਾਲ ਪ੍ਰੇਮ ਹੋ ਗਿਆ ਸੀ?

ਦੂਜੇ ਦਿਨ ਸਵੇਰ ਹੁੰਦਿਆਂ ਹੀ ਉਸ ਨੂੰ ਇਸ ਪ੍ਰਸ਼ਨ ਦਾ ਉੱਤਰ ਮਿਲ ਗਿਆ। ਨਿਸ਼ਚਿਤ ਉੱਤਰ ਇਹ ਸੀ ਕਿ ਕੁਮੁਦ ਨਾਲ ਉਸ ਨੂੰ ਪ੍ਰੇਮ ਨਹੀਂ ਕਿਉਂਕਿ ਉਠਦਿਆਂ ਹੀ ਰਾਮੰਣਾ ਸਰਲਾ ਵੱਲ ਦੌੜਿਆ ਅਤੇ ਉਸ ਨੂੰ ਆਪਣੀ ਸ਼ੁਰੂ ਕੀਤੀ ਹੋਈ ਕਿਤਾਬ ਬਾਰੇ ਦੱਸਿਆ। ਇਹ ਸੁਣ ਕੇ ਜਦ ਸਰਲਾ ਨੇ ਬੜੇ ਮਾਣ ਨਾਲ ਉਸ ਵੱਲ ਵੇਖਿਆ ਤਾਂ ਉਹ ਇਹ ਸੋਚ ਕੇ ਚੌੜਾ ਹੋ ਗਿਆ ਸੀ ਕਿ ਸਰਲਾ ਤੇ ਉਹ ਸੰਸਾਰ ਵਿਚ ਦੋਵੇਂ ਹੀ ਨੇ ਹੋਰ ਕੋਈ ਨਹੀਂ। ਕੇਵਲ ਇਹੀ ਨਹੀਂ ਉਹ ਸਾਰਾ ਦਿਨ ਸਰਲਾ ਦੇ ਕੋਲ ਬੈਠਾ ਰਿਹਾ। ਜਦ ਸਰਲਾ ਨੇ ਪੁੱਛਿਆ, "ਲਿਖੋਗੇ ਨਹੀਂ?" ਤਾਂ ਉਸ ਨੇ ਜਵਾਬ ਦਿੱਤਾ, "ਰਾਤ ਨੂੰ ਲਿਖਾਂਗਾ।" ਅੱਗੋਂ ਸਰਲਾ ਨੇ ਮਜ਼ਾਕ ਨਾਲ ਪੁੱਛਿਆ "ਬਿਨਾ ਮਤਲਬ ਇਥੇ ਮੇਰੇ ਕੋਲ ਕਿਉਂ ਬੈਠੇ ਹੋ?" ਤਦ ਉਸ ਨੇ ਜਵਾਬ ਵਿਚ ਕਿਹਾ, "ਮਤਲਬ ਬਾਹਰ ਨਹੀਂ ਅੰਦਰ ਏ, ਕਿਉਂਕਿ ਤੂੰ ਵੀ ਅੰਦਰ ਏਂ।" ਇਥੇ ਉਹ ਸ਼ਰਮਾ ਕੇ ਬੋਲੀ, "ਸ਼ੁਰੂ ਹੋ ਗਈਆਂ ਤੁਹਾਡੀਆਂ ਮਿੱਠੀਆਂ ਗੱਲਾਂ।" "ਮਿੱਠੀਆਂ ਨਹੀਂ ਸੱਚੀਆਂ ਗੱਲਾਂ! ਪਗਲੀ ਜੇ ਤੂੰ ਅੰਦਰ ਨਾ ਹੁੰਦੀ ਤਾਂ ਕਿਤਾਬ ਹੀ ਬਾਹਰ ਨਾ ਆਉਂਦੀ", ਕਹਿ ਕੇ ਉਸ ਨੇ ਉਸ ਦਾ ਮੱਥਾ ਚੁੰਮ ਲਿਆ। ਇਨ੍ਹਾਂ ਸਭ ਗੱਲਾਂ ਦੇ ਕਾਰਨ ਜਦ ਉਹ ਇਹ ਸੋਚ ਰਿਹਾ ਸੀ ਕਿ ਉਸ ਦਾ ਅਸਲੀ ਪ੍ਰੇਮ ਸਰਲਾ ਨਾਲ ਹੀ ਹੈ ਤਾਂ ਸ਼ੱਕ ਦਾ ਇਕ ਦੇਅ ਉਸ ਦੇ ਅੰਦਰ ਵੜ ਗਿਆ। ਉਸ ਨੇ ਸੋਚਿਆ ਸਰਲਾ ਨਾਲ ਪ੍ਰੇਮ ਹੋਣ ਦੇ ਕਾਰਨ ਉਹ ਅਜਿਹਾ ਵਿਵਹਾਰ ਕਰ ਰਿਹਾ ਹੈ? ਜਾਂ ਉਸ ਨਾਲ ਜੋ ਅਨਿਆਇ ਕੀਤਾ ਏ ਉਸ ਦਾ ਮੁਆਵਜ਼ਾ ਦੇ ਰਿਹਾ ਏ? ਦਿਨ ਬੀਤਣ ਦੇ ਨਾਲ ਇਹ ਸ਼ੱਕ ਵੀ ਵੱਧਦਾ ਗਿਆ। ਸਵੇਰ ਤੋਂ ਉਹ ਜਿਉਂ ਜਿਉਂ ਕੁਮੁਦ ਦੀਆਂ ਨਜ਼ਰਾਂ ਤੋਂ ਬਚ ਰਿਹਾ ਸੀ ਤਿਉਂ ਤਿਉਂ ਉਸ ਨੂੰ ਵੇਖਣ ਦੀ ਲਾਲਸਾ ਵਧਦੀ ਜਾ ਰਹੀ ਸੀ। ਹੁਣ ਤਕ 'ਠੀਕ' ਅਤੇ 'ਗਲਤ' ਰੂਪੀ ਦੋ ਡੋਰੀਆਂ ਵਿਚ ਖਿੱਚਿਆ ਹੋਇਆ ਮਨ ਹੁਣ ਤੀਸਰਾ ਰਾਹ ਫੜ ਕੇ ਕੁਮੁਦ ਨੂੰ ਕੰਨ ਅੱਖਾਂ ਨਾਲ ਵੇਖ ਰਿਹਾ ਸੀ। ਅਖੀਰ ਰਾਤ ਦੇ ਖਾਣੇ ਤੋਂ ਬਾਅਦ ਕੁਝ ਦੇਰ ਸਰਲਾ ਨਾਲ ਗੱਲਾਂ ਕਰਕੇ, "ਹੁਣ ਮੈਂ ਲਿਖਣਾ ਸ਼ੁਰੂ ਕਰਦਾ ਹਾਂ", ਕਹਿ ਕੇ ਕੁਰਸੀ ਤੋਂ ਉਠਿਆ। ਬਾਹਰ ਨਿਕਲ ਕੇ ਬੂਹੇ ਵੱਲ ਮੂੰਹ ਕਰਕੇ ਕਿਹਾ, "ਕਲ੍ਹ ਦੱਸਾਂਗਾ ਕਿ ਕਿੰਨਾ ਕੰਮ ਕੀਤਾ।" ਪਰ ਉਸ ਵੇਲੇ ਉਸ ਦੀਆਂ ਅੱਖਾਂ ਅੰਦਰਲੇ ਦਰਵਾਜ਼ੇ ਵੱਲ ਸਨ। ਉਸ ਦਰਵਾਜ਼ੇ ਪਿੱਛੇ ਖਲੋਤੀ ਕੁਮੁਦ ਨੂੰ ਵੇਖ ਕੇ, "ਹੁਣ ਮੈਂ ਆਪਣੇ ਕਮਰੇ ਵਿਚ ਜਾਂਦਾ ਹਾਂ", ਕਿਹਾ ਜਿਵੇਂ ਉਹ ਕੁਮੁਦ ਨੂੰ ਦੱਸ ਰਿਹਾ ਹੋਵੇ।

ਸਰੀਰ ਅਤੇ ਬੁੱਧੀ ਦੇ ਇਸ ਸੰਘਰਸ਼ ਵਿਚ ਪੈ ਕੇ ਰਾਮੰਣਾ ਕੁਝ ਦਿਨਾਂ ਵਿਚ ਥੱਕ ਗਿਆ ਸੀ। ਸਰੀਰ ਦੀ ਭੁੱਖ ਪੂਰੀ ਹੋ ਹੀ ਜਾਂਦੀ ਸੀ। ਆਮ ਕਰਕੇ ਬੁੱਧੀ ਵਲੋਂ ਰੋਕਣ ਨਾਲ ਸਰੀਰ ਦੀ ਭੁੱਖ ਹੋਰ ਵੀ ਵੱਧ ਜਾਂਦੀ ਹੈ। ਪਰ ਇਹ ਨਹੀਂ ਕਿਹਾ ਜਾ ਸਕਦਾ ਕਿ ਸਰੀਰ ਅਤੇ ਬੁੱਧੀ ਵਿਰੋਧ ਵਿਚ ਹੋ ਕੇ ਪਰਸਪਰ ਸੰਘਰਸ਼ ਵਿਚ ਸਨ।

ਕਿਉਂਕਿ ਹਰ ਵਾਰ ਜਦ ਵੀ ਸਰੀਰ ਦੀ ਤ੍ਰਿਪਤੀ ਹੁੰਦੀ ਤਾਂ ਬੁੱਧੀ ਚੁਸਤ ਹੋ ਜਾਂਦੀ। ਲੇਖਕ ਰਾਮੰਣਾ ਨੂੰ ਇਸ ਤੋਂ ਜਿੰਨੀ ਹੈਰਾਨੀ ਹੋਈ ਓਨਾਂ ਡਰ ਵੀ ਲੱਗਾ। ਜੇ ਇਹ ਗੱਲ ਸੱਚ ਹੈ ਕਿ ਮਨੁੱਖ ਦੀ ਸਭਿਆ ਬੁੱਧੀ ਉਤੇ ਸਰੀਰ ਦਾ ਏਨਾ ਪ੍ਰਭਾਵ ਏ ਤਾਂ ਨੈਤਿਕ ਸਭਿਅਤਾ ਨਾਮ ਦੀ ਚੀਜ਼ ਸਚਾਈ ਰਹਿਤ ਆਤਮਹੀਣ ਹੋ ਜਾਵੇਗੀ। ਇਹ ਸੱਚੀ ਗੱਲ ਨਹੀਂ। ਮਨੁੱਖ ਭੁੱਖ ਨੂੰ ਹੀ ਨੈਸਰਗਿਕ ਵਾਸਨਾ ਨਹੀਂ ਮੰਨਦਾ ਅਤੇ ਜੋ ਵੀ ਮਿਲਦਾ ਹੈ ਉਹੀ ਨਹੀਂ ਖਾਂਦਾ। ਅਕਾਲ ਦੇ ਦਿਨਾਂ ਵਿਚ ਐਸੀਆਂ ਵੈਸੀਆਂ ਘਟਨਾਵਾਂ ਕਿਤੇ ਕਿਤੇ ਹੋਈਆਂ ਹੋਣਗੀਆਂ। ਤਾਂ ਕੀ ਕਾਮਵਾਸਨਾ ਲਈ ਵੀ ਇਹੀ ਗੱਲ ਏ ? ਪਤਨੀ ਦਾ ਬਿਸਤਰੇ ਉਤੇ ਪੈਣਾ ਉਹਦੇ ਲਈ ਅਕਾਲ ਪੈਣ ਵਾਲੀ ਸਥਿਤੀ ਹੋ ਨਿਬੜੀ ? ਕਿਉਂ ਨਹੀਂ ? ਹਰੇਕ ਪ੍ਰਾਕ੍ਰਿਤਕ ਵਾਸਨਾ ਜੇ ਸਮੇਂ ਸਿਰ ਤ੍ਰਿਪਤ ਨਾ ਹੋਵੇ ਤਾਂ ਉਹ ਮਨੁੱਖ ਨੂੰ ਪਾਗਲ ਬਣਾ ਸਕਦੀ ਏ।

ਆਪਣੇ ਜੀਵਨ ਵਿਚ ਪਹਿਲੀ ਵਾਰ ਰਾਮੰਣਾ ਨੂੰ ਇਸ ਪ੍ਰਕਾਰ ਦਾ ਵਿਚਾਰ ਆਇਆ ਅਤੇ ਇਹ ਵੀ ਕਿਹਾ ਜਾ ਸਕਦਾ ਹੈ ਕਿ ਇਹ ਆਖਰੀ ਵਾਰ ਵੀ ਸੀ। ਕੁਮੁਦ ਹਾਲਾਂ ਵੀ ਘਰ ਵਿਚ ਈ ਏ। ਸਰਲਾ ਦੀ ਰੁਕਾਵਟ ਵੀ ਨਹੀਂ ਰਹੀ ਪਰ ਉਸ ਦਾ ਮਨ ਕੁਮੁਦ ਨੂੰ ਚਾਹੁਣ ਲਈ ਤਿਆਰ ਨਹੀਂ। ਅੱਜ ਸਿਨਮਾ ਜਾਣ ਲਈ ਉਹਦੇ ਮਨ ਵਿਚ ਬੜੀ ਖਾਹਸ਼ ਹੋਈ ਹੋਵੇਗੀ। ਗਏ ਨਹੀਂ, ਚੰਗਾ ਹੀ ਹੋਇਆ ਏ। ਉਸ ਨੂੰ ਲੱਗਾ ਕਿ ਜੇ ਉਹ ਜਲਾ ਜਾਂਦਾ ਤਾਂ ਪੁਰਾਣੀਆਂ ਗੱਲਾਂ ਯਾਦ ਕਰਕੇ ਸ਼ਾਇਦ ਉਥੋਂ ਨੱਸ ਆਉਂਦਾ। ਉਹ ਕੁਰਸੀ ਤੋਂ ਉਠਿਆ, ਫਿਰ ਕਮਰੇ ਵਿਚ ਚੱਕਰ ਲਗਾਉਣ ਲੱਗ ਪਿਆ। ਤਸਵੀਰ ਦੇ ਸਾਹਮਣੇ ਖਲੋ ਕੇ ਕੁਝ ਸੋਚ ਕੇ ਸਿਰ ਹਿਲਾਇਆ, ਫਿਰ ਮੁੜਿਆ ਅਤੇ ਕੁਰਸੀ ਉਤੇ ਬੈਠ ਕੇ ਕੁਝ ਬੁੜਬੁੜਾਉਣ ਲੱਗ ਪਿਆ।

"ਮੈਂ ਕੀ ਬੁੜਬੁੜਾ ਰਿਹਾ ਹਾਂ ?" ਰਾਮੰਣਾ ਨੇ ਆਪਣੇ ਆਪ ਨੂੰ ਪੁੱਛਿਆ। ਉਹ ਵਾਕ ਉਸ ਨੂੰ ਕਿਉਂ ਯਾਦ ਆਇਆ ? ਉਫ਼! ਮਨ ਵਿਚ 'ਕਾਮ' ਸ਼ਬਦ ਦੇ ਚੱਕਰ ਲਗਾਈ ਜਾਣ ਕਰਕੇ ਇੰਜ ਹੋਇਆ। ਉਹੀ ਵਾਕ ਉਸ ਨੇ ਉੱਚੀ ਆਵਾਜ਼ ਵਿਚ ਕਿਹਾ, ਸੋਕਾਮਯਤ। ਬਹੁਸਯਾਂ ਪ੍ਰਜਾਯੇਯ ਇਤਿ"—ਇਹ ਲਿਖਣ ਵਾਲਾ ਕਹਿਣ ਨੂੰ ਰਿਸ਼ੀ ਅਖਵਾਣ ਵਾਲਾ ਹੁੰਦਿਆਂ ਵੀ ਉਸ ਦੀ ਬੁੱਧੀ ਕਿੰਨੀ ਭ੍ਰਿਸ਼ਟ ਸੀ। ਤਾਂ ਵੀ ਉਪਨਿਸ਼ਦ ਕਾਲ ਦੇ ਇਸ ਬੁੱਢੇ ਰਿਸ਼ੀ ਦੇ ਕਥਨ ਵਿਚ ਕਿੰਨੀ ਸਚਾਈ ਲੁਕੀ ਹੋਈ ਏ। ਸੰਸਾਰ ਕਿਵੇਂ ਜਨਮ ਲੈਂਦਾ ਏ—ਇਹ ਸਭ ਨੂੰ ਪਤਾ ਹੈ ਇਸੇ ਗੱਲ ਨੂੰ ਗੰਭੀਰਤਾ ਨਾਲ ਉਸ ਦਾੜ੍ਹੀ ਵਾਲੇ ਨੇ ਕਿਹਾ ਤਾਂ ਇਸ ਵਿਚ ਭ੍ਰਸ਼ਟਤਾ ਨਹੀਂ ਤਾਂ ਹੋਰ ਕੀ ਏ ? ਪਹਿਲਾਂ ਪਹਿਲ 'ਉਹ ਆਪ ਨਹੀਂ ਸੀ' ਅਰਥਾਤ 'ਉਹ' (ਵਿਅਕਤੀ) ਸੀ। ਉਸ ਨੇ ਕਾਮਨਾ ਕੀਤੀ, ਮੈਂ ਅਨੇਕ ਬਣਾਂਗਾ, ਉਤਪਤੀ ਕਰਾਂਗਾ ਤਦ ਸ੍ਰਿਸ਼ਟੀ ਹੋਈ। ਜਗਤ ਦਾ ਮੂਲ ਕਿੰਨਾ ਸਹਿਲ ਏ! ਪਰ ਇਹਦੇ ਵਿਚ ਨਵੀਂ ਗੱਲ ਕਿਹੜੀ ਏ ? ਜਗਤ ਦੀ ਸਿਰਜਣ ਸ਼ਕਤੀ ਕਾਮ ਹੈ ਪਰ ਇਹਦੀ ਥਾਂ ਜੇ 'ਕਾਮ-ਵਾਸਨਾ' ਸ਼ਬਦ ਦੀ ਵਰਤੋਂ ਕੀਤੀ ਜਾਵੇ ਤਾਂ ਅਸਹਿ ਲਗਦਾ ਏ। ਫਿਰ ਵੀ ਉਪਨਿਸ਼ਦ ਵਿਚ ਸਿਰਜਣਾ ਲਈ ਕਾਮ ਅਤੇ ਕਾਮ-ਵਾਸਨਾ ਦੋ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ।

ਕਿਉਂਕਿ ਇਹ ਦੋਵੇਂ ਸਿਰਜਣਾ ਦੀ ਇਕੋ ਸ਼ਕਤੀ ਨਹੀਂ ? ਇਸ ਨੂੰ ਮੂਲ ਸ਼ਕਤੀ ਦੱਸਦਿਆਂ ਮਹਾਰਿਸ਼ੀ ਦੇ ਪੜਦਾਦੇ ਨੇ ਉਪਕਾਰ ਹੀ ਕੀਤਾ ਏ । ਚੰਗਾ ਹੋਇਆ ਹੁਣ ਤਕ ਦੇ ਉਸ ਵਿਉਹਾਰ ਨੂੰ ਉਪਨਿਸ਼ਦ ਦਾ ਸਰਟੀਫੀਕੇਟ ਮਿਲ ਗਿਆ ।

ਰਾਮੰਣਾ ਨੇ ਕੁਰਸੀ ਉਤੇ ਬਹਿ ਕੇ ਮੁੜ ਘੜੀ ਵੇਖੀ । ਗਿਆਰਾਂ ਵੱਜ ਗਏ । ਉਹ ਵੀ ਕਿੰਨਾ ਪਾਗਲ ਏ, ਏਨੀ ਦੇਰ ਤਕ ਆਪਣਾ ਦਿਮਾਗ ਖਰਾਬ ਕਰਦਾ ਰਿਹਾ । ਉਹ ਸਰਲਾ ਨੂੰ ਪਿਆਰ ਕਰਦਾ ਹੈ ਜਾਂ ਕੁਮੁਦ ਨੂੰ ? ਇਸ ਪ੍ਰਸ਼ਨ ਦੀ ਕਿਸ ਨੂੰ ਜ਼ਰੂਰਤ ਏ ? ਉਸ ਦੀ ਜ਼ਰੂਰਤ ਵੀ ਕਿਸ ਨੂੰ ? ਸਰਲਾ ਨੂੰ ਗੁਜ਼ਰਿਆਂ ਤਿੰਨ ਮਹੀਨੇ ਹੋ ਗਏ । ਕੁਮੁਦ ਵੱਲ ਉਸ ਦਾ ਝੁਕਾਉ ਨਹੀਂ । ਇਹ ਜਾਣਦਿਆ ਹੋਇਆਂ ਵੀ ਇਸ ਬਾਰੇ ਸੋਚਣ ਦਾ ਕੀ ਮਤਲਬ ? ਨੀਂਦ ਆਉਣ ਤਕ ਇਕ ਸੰਸਕ੍ਰਿਤ ਦੀ ਕਿਤਾਬ ਹੀ ਪੜ੍ਹੀਏ । ਉਪਨਿਸ਼ਦ ਦਾ ਕਥਨ ਯਾਦ ਆਉਣ ਨਾਲ ਚੰਗਾ ਹੀ ਹੋਇਆ । ਇਹ ਸੋਚਦਾ ਸੋਚਦਾ ਉਹ ਮੇਜ਼ ਦੇ ਸਾਹਮਣੇ ਵਾਲੇ ਸ਼ੈਲਫ ਵਿਚੋਂ ਕਿਤਾਬ ਲੱਭਣ ਲੱਗਾ ।

## 10

ਸੌਣ ਦੀ ਤਿਆਰੀ ਕਰਦਿਆਂ ਬਿਸਤਰੇ ਦੀ ਚਾਦਰ ਚੁੱਕਣ ਲੱਗਿਆਂ ਹੱਥ ਉਪਰ ਕੀਤਾ ਤਾਂ ਹੱਥ ਵਾਲੀ ਘੜੀ ਦੀਆਂ ਸੂਈਆਂ ਕੁਮੁਦ ਦੇ ਸਾਹਮਣੇ ਚਮਕ ਪਈਆਂ । ਗਿਆਰਾਂ ਵੱਜ ਗਏ ਨੇ ! ਰਾਤ ਦਾ ਖਿਆਲ ਆਉਂਦਿਆਂ ਹੀ ਕੁਮੁਦ ਸਭ ਕੁਝ ਭੁੱਲ ਭੁਲਾ ਕੇ ਬੁੱਤ ਬਣੀ ਖੜੀ ਰਹਿ ਗਈ । ਇਹੀ ਸਮਾਂ ਸੀ, ਕਦੇ ਵੀ ਨਾ ਭੁੱਲਣ ਵਾਲਾ ਸਮਾਂ । ਲੰਮਾ ਸਾਹ ਲੈ ਕੇ ਉਹ ਜਿਉਂ ਦੀ ਤਿਉਂ ਬਿਸਤਰੇ ਉਤੇ ਬੈਠ ਗਈ । ਇਕ ਪਲ ਪਹਿਲਾਂ ਉਸ ਨੇ ਸੋਚਿਆ ਸੀ ਕਿ ਉਸ ਨੇ ਸਰਲਾ ਦੀਦੀ ਨਾਲ ਕੋਈ ਪਾਪ ਨਹੀਂ ਸੀ ਕੀਤਾ । ਇਹ ਵਿਚਾਰ ਖਿੰਡਰ ਗਿਆ । ਰਾਤ ਦੇ ਗਿਆਰਾਂ ਵੱਜਣ ਦਾ ਸਮਾਂ ਧਿਆਨ ਵਿਚ ਆਉਂਦਿਆਂ ਹੀ ਇਕ ਪੁਰਾਣਾ ਦ੍ਰਿਸ਼ ਉਸ ਦੀਆਂ ਅੱਖਾਂ ਸਾਹਮਣੇ ਆਣ ਖਲੋਤਾ । ਉਸ ਦੇ ਮਨ ਵਿਚ ਆਪਣੀ ਸ਼ੁੱਧਤਾ ਅੰਤਰਆਤਮਾ ਦਾ ਵਿਸ਼ਵਾਸ ਸੀ । ਇਹ ਗੱਲ ਤਾਂ ਇਕ ਪਾਸੇ ਰਹੀ, ਰਾਤ ਦੇ ਗਿਆਰਾਂ ਵਜੇ ਨੇ, ਉਸ ਦਿਨ ਵੀ ਇਹੀ ਸਮਾਂ ਸੀ । ਉਸ ਨੂੰ ਰਾਮੰਣਾ ਦੀਆਂ ਬਾਹਵਾਂ ਦਾ ਸ਼ਿਕਾਰ ਹੋਇਆਂ ਦੋ ਤਿੰਨ ਦਿਨ ਹੋ ਚੁੱਕੇ ਸਨ । ਪਹਿਲਾਂ ਉਹ ਡਰੀ ਸੀ, ਪੁਰਾਣੀਆਂ ਯਾਦਾਂ ਨੇ ਉਸ ਨੂੰ ਹੋਰ ਵੀ ਡਰਾਇਆ ਸੀ । ਦੂਜੇ ਦਿਨ ਜਦ ਉਹ ਉੱਠੀ ਤਾਂ ਉਸ ਦੀਆਂ ਲੱਤਾਂ ਥਰ ਥਰ ਕੰਬਦੀਆਂ ਸਨ । ਉਸ ਦਾ ਸਰਲਾ ਦੀਦੀ ਕੋਲ ਜਾਣ ਦਾ ਹੌਸਲਾ ਨਹੀਂ ਸੀ ਪਿਆ । ਰਾਮੰਣਾ ਹੁਣ ਉਸ ਨਾਲ ਗੱਲ ਕਰ ਸਕਦਾ ਏ ? ਹਨੇਰੇ ਵਿਚ ਜਿਹੜਾ ਚਿਹਰਾ ਉਸ ਨੂੰ ਮੁਰਝਾਇਆ ਹੋਇਆ ਦਿਖਾਈ ਦਿਤਾ ਸੀ ਅਤੇ ਅੱਖਾਂ ਬਿਜਲੀ ਵਾਂਗ ਚਮਕੀਆਂ ਸਨ ਹੁਣ ਇਹ ਹੋਰ ਹੀ ਤਰ੍ਹਾਂ ਦਿੱਸਣਗੀਆਂ ? ਉਹ ਉਸਦਾ ਸਾਹਮਣਾ ਕਰ ਸਕੇਗੀ ? ਇਹ ਸੋਚਦੀ ਹੋਈ ਉਹ ਰੋਜ਼ ਦੇ ਕੰਮਕਾਜ ਵਿਚ ਲੱਗ ਗਈ । ਪਰੰਤੂ ਸਰਲਾ ਅਤੇ ਰਾਮੰਣਾ ਵਿਚ ਕੋਈ ਤਬਦੀਲੀ ਨਾ ਵੇਖ ਕੇ ਉਸ ਨੂੰ ਹੈਰਾਨੀ ਹੋਈ ।

ਦੂਜੀ ਰਾਤ ਫਿਰ ਰਾਮੰਣਾ ਆਇਆ ਸੀ। ਉਸ ਨਾਲ ਗੱਲ ਕਰਨ ਦਾ ਹੌਸਲਾ ਨਾ ਪਿਆ, ਸਿਰਫ ਤੀਸਰੀ ਰਾਤ ਪਤਾ ਨਹੀਂ ਇਹ ਹੌਸਲਾ ਕਿਵੇਂ ਪੈ ਗਿਆ। ਉਹ ਰਾਮੰਣਾ ਦੀ ਉਡੀਕ ਵਿਚ ਬੈਠੀ ਸੀ। ਰਾਮੰਣਾ ਨੇ ਆਉਂਦਿਆਂ ਹੀ ਕਿਹਾ— "ਦੇਵੀ ਪ੍ਰੇਰਣਾ ਕਿਰਪਾ ਦ੍ਰਿਸ਼ਟੀ ਲੈ ਕੇ ਖਲੋਤੀ ਏ ਨਾ ?"

ਗੱਲ ਕਰਨ ਦੀ ਇੱਛਾ ਹੁੰਦਿਆਂ ਵੀ ਉਸ ਦਾ ਹੌਸਲਾ ਨਾ ਪਿਆ ਤੇ ਉਸ ਨੇ ਕੇਵਲ ਸਿਰ ਹਿਲਾ ਦਿੱਤਾ।

ਤਾਂ ਉਹ ਬੋਲਿਆ, "ਉਹੋ। ਇਹ ਕੀ ? ਤੇਰੀਆਂ ਖੁਲ੍ਹੀਆਂ ਅੱਖਾਂ ਤੇ ਤੈਨੂੰ ਹੀ ਪਤਾ ਨਹੀਂ।"

ਹਾਸੇ ਨੂੰ ਰੋਕਦਿਆਂ ਉਸ ਨੇ ਫਿਰ ਸਿਰ ਹਿਲਾਇਆ।

ਰਾਮੰਣਾ ਨੇ ਕੋਲ ਆ ਕੇ ਉਸ ਦਾ ਸਿਰ ਘੁੱਟ ਕੇ ਫੜਿਆ ਅਤੇ ਮੂੰਹ ਨਾਲ ਮੂੰਹ ਜੋੜ ਕੇ ਪੁੱਛਿਆ, "ਸਿਰ ਹਿਲਾਉਣਾ ਮੁਸ਼ਕਿਲ ਏ ਤਾਂ ਮੂੰਹੋਂ ਹੀ ਬੋਲ।"

"ਤੁਹਾਡੇ ਨਾਲ ਗੱਲ ਕਰਨ ਦੀ ਯੋਗਤਾ ਮੇਰੇ ਵਿਚ...।" ਇਹ ਉਸ ਦਾ ਪਹਿਲਾ ਵਾਕ ਸੀ ਤੇ ਉਹ ਵੀ ਅਧੂਰਾ।

"ਕੀ ਤੂੰ ਸਮਝਦੀ ਏਂ ਕਿ ਮੂੰਹੋਂ ਸ਼ਬਦ ਨਿਕਲਣ ਨਾਲ ਹੀ ਗੱਲ ਹੁੰਦੀ ਏ ?"

"ਮਤਲਬ ?"

ਰਾਮੰਣਾ ਬੋਲਿਆ, "ਮਤਲਬ ਕੀ ? ਇਨ੍ਹਾਂ ਚਹੁੰ ਦਿਨਾਂ ਵਿਚ ਮੇਰੇ ਨਾਲੋਂ ਵੱਧ ਤੂੰ ਹੀ ਗੱਲਾਂ ਕੀਤੀਆਂ ਨੇ।"

"ਇਹ ਸਭ ਮੇਰੀ ਸਮਝ ਵਿਚ ਨਹੀਂ ਆਉਂਦਾ।"

"ਕਮਾਲ ਏ, ਨਾ ਸਮਝ ਆਉਂਦਿਆਂ ਵੀ ਏਨੀਆਂ ਗੱਲਾਂ ਕੀਤੀਆਂ ! ਜੇ ਸਮਝ ਆਉਂਦੀ ਤਾਂ ਪਤਾ ਨਹੀਂ ਹੋਰ ਕਿੰਨੀਆਂ ਕੁ ਗੱਲਾਂ ਕਰਦੀ ?"

ਕੁਮੁਦ ਇਹ ਸੋਚ ਕੇ ਡਰ ਗਈ ਕਿ ਕਿਤੇ ਉਹ ਨੀਂਦ ਵਿਚ ਹੀ ਤਾਂ ਨਹੀਂ ਬੁੜਬੁੜਾਈ।

"ਸੁਪਨੇ ਵਿਚ ਤਾਂ ਕਿਤੇ..." ਉਹ ਇਹ ਕਹਿਣ ਹੀ ਵਾਲੀ ਸੀ ਕਿ ਰਾਮੰਣਾ ਹੱਸ ਪਿਆ।

"ਪਾਗਲੇ ! ਸੁਪਨੇ ਵਿਚ ! ਇਹ ਤਾਂ ਮੇਰੇ ਲਈ ਸੁਪਨਾ ਏ। ਤੂੰ ਤਾਂ ਜਾਗ ਰਹੀ ਏਂ। ਏਨਾਂ ਡਰੀ ਡਰੀ ਮੇਰੇ ਵੱਲ ਕਿਉਂ ਵੇਖ ਰਹੀ ਏਂ ? ਇਸੇ ਲਈ ਤਾਂ ਕਿਹਾ ਸੀ ਕਿ ਮੂੰਹੋਂ ਸ਼ਬਦ ਨਿਕਲਣ ਨਾਲ ਹੀ ਗੱਲਾਂ ਨਹੀਂ ਹੁੰਦੀਆਂ। ਤੇਰਾ ਹਰ ਕਦਮ ਗੱਲ ਕਰਦਾ ਸੀ, ਤੇਰੀ ਹਰ ਤੱਕਣੀ ਗੱਲ ਕਰਦੀ ਸੀ। ਤੇਰੇ ਅੱਧ-ਖੁਲ੍ਹੇ ਬੁਲ੍ਹ ਵੀ ਗੱਲਾਂ ਕਰਦੇ ਸਨ। ਏਨਾਂ ਹੀ ਨਹੀਂ ਤੇਰੀ ਚੁੱਪ ਵੀ ਬੋਲ ਸਨ। ਇਨ੍ਹਾਂ ਸਭ ਗੱਲਾਂ ਨੇ ਹੀ ਤਾਂ ਮੈਨੂੰ ਪਾਗਲ ਕੀਤਾ ਏ। ਬੋਲ ਨੀ, ਮੂੰਹ ਤਾਂ ਖੋਲ੍ਹ" ਕਹਿ ਕੇ ਉਸ ਨੇ ਆਪਣੇ ਮੂੰਹ ਨਾਲ ਉਸ ਦੇ ਮੂੰਹ ਉਤੇ ਪਿਆਰ ਦਾ ਜੰਦਰਾ ਲਗਾ ਦਿੱਤਾ। ਉਸ ਰਾਤ ਹਨੇਰੇ ਵਿਚ ਜਦ ਦੋਵੇਂ ਲੇਟੇ ਪਏ ਸਨ ਤਾਂ ਰਾਮੰਣਾ ਨੇ ਇਸ ਇਕਾਂਤ ਵਿਚ ਕਿਹੋ-ਜਿਹੀਆਂ ਗੱਲਾਂ ਕੀਤੀਆਂ ਸਨ। ਤੂੰ ਮੇਰੀ ਪ੍ਰੇਰਣਾ ਦੇਵੀ ਏਂ, ਇਹ ਝੂਠ ਨਹੀਂ। ਭਾਵੇਂ ਮੇਰੇ ਕਮਰੇ ਵਿਚ ਚਲ

ਕੇ ਵੇਖ ਲੈ ਤੇਰੀ ਪ੍ਰੇਰਣਾ ਤੋਂ ਪ੍ਰੇਰਿਤ ਹੋ ਕੇ ਮੈਂ ਇਕ ਨਵੀਂ ਕਿਤਾਬ ਸ਼ੁਰੂ ਕੀਤੀ ਹੈ।"

"ਹਾਂ...? ਤੂੰ ਪਾਗਲ ਏਂ। ਇਕ ਰਾਤ ਤੈਨੂੰ ਨਾ ਵੇਖਾਂ ਤਾਂ ਮੇਰੀ ਕਲਮ ਰੁਕ ਜਾਂਦੀ ਏ...ਤੇਰੇ ਕਾਰਣ ਮੇਰੇ ਵਿਚ ਇਕ ਨਵੀਂ ਚੇਤਨਾ ਆਈ ਹੈ...ਮੇਰੇ ਸਾਹਿਤਕ ਜੀਵਨ ਦੀ ਜਾਨ ਤੂੰ ਏਂ। "ਪਤਾ ਨਹੀਂ ਉਸ ਨੇ ਹੋਰ ਕੀ ਕੁਝ ਕਿਹਾ ਸੀ। ਇਨ੍ਹਾਂ ਗੱਲਾਂ ਨੂੰ ਸੁਣ ਕੇ ਉਹ ਵੀ ਆਪਣੀ ਸੁੱਧ ਬੁੱਧ ਭੁੱਲ ਬੈਠੀ ਸੀ। ਰਾਮੰਣਾ ਉਸ ਨੂੰ ਛੱਡ ਕੇ ਕਿਤੇ ਚਲਾ ਨਾ ਜਾਵੇ ਉਸ ਦਿਨ ਇਸ ਡਰ ਤੋਂ ਉਸ ਨੇ ਸਭ ਕੁਝ ਸਵੀਕਾਰ ਕੀਤਾ। ਅਗਲੇ ਦਿਨ ਇਨ੍ਹਾਂ ਸਾਰੀਆਂ ਗੱਲਾਂ ਦੀ ਉਸ ਨੂੰ ਹੈਰਾਨੀ ਵੀ ਹੋਈ ਸੀ।

ਰਾਮੰਣਾ ਅਜੇ ਆਇਆ ਨਹੀਂ ਸੀ। ਉਸ ਨੇ ਹੱਥ-ਘੜੀ ਵੇਖੀ, ਗਿਆਰਾਂ ਵੱਜੇ ਸਨ! ਏਨੀਂ ਦੇਰ! ਰੋਜ਼ ਜਲਦੀ ਆਉਣ ਵਾਲਾ ਰਾਮੰਣਾ ਅੱਜ ਅਜੇ ਤਕ ਨਹੀਂ ਸੀ ਆਇਆ। ਉਡੀਕ ਕਰਨੀ ਅਸਹਿ ਲੱਗੀ। ਇਕ ਪਲ ਸਾਹ ਰੋਕ ਕੇ ਕੰਨ ਖੜੇ ਕੀਤੇ। ਕਿਤਿਓਂ ਕਾਨਾਫੂਸੀ ਕਰਨ ਦੀ ਆਵਾਜ਼ ਕੰਨ ਵਿਚ ਪਈ। ਇਸ ਵੇਲੇ ਕੌਣ ਗੱਲਾਂ ਕਰ ਰਿਹਾ ਏ? ਸਰਲਾ ਦੀਦੀ ਤਾਂ ਨੌਂ ਵਜੋ ਸੌਂ ਜਾਂਦੀ ਏ। ਹਾ, ਰਾਮੰਣਾ ਬੈਠੇ ਕੁਝ ਪੜ੍ਹ ਰਹੇ ਹੋਣਗੇ। ਉਸੇ ਵਿਚ ਮਗਨ ਹੋਣ ਦੇ ਕਾਰਨ ਇਥੇ ਆਉਣਾ ਭੁੱਲ ਹੋਣਗੇ। ਤਦ ਕੁਮੁਦ ਸ਼ਰਾਰਤੀ ਬੱਚੇ ਵਾਂਗ ਮੁਸਕਰਾਈ। ਏਨਾਂ ਕੁਝ ਅਤੇ ਮੈਨੂੰ ਵੀ ਭੁੱਲ ਕੇ ਰਾਮੰਣਾ ਪੜ੍ਹ ਰਹੇ ਹੋਣਗੇ। ਹੌਲੀ ਜਿਹੇ ਜਾ ਕੇ ਵੇਖਣਾ ਚਾਹੀਦਾ ਏ। ਕਹਿ ਦੇਵਾਂਗੀ ਕਿ ਤੁਸਾਂ ਹੀ ਮੈਨੂੰ ਪ੍ਰੇਰਨਾ-ਦੇਵੀ ਦਾ ਸਰਟੀਫੀਕੇਟ ਦਿੱਤਾ ਸੀ ਅਤੇ ਕਮਰੇ ਵਿਚ ਆ ਕੇ ਵੇਖਣ ਲਈ ਵੀ ਕਿਹਾ ਸੀ। ਉਸ ਨੂੰ ਵੇਖ ਕੇ ਰਾਮੰਣਾ ਚੌਕ ਪਵੇਗਾ। ਇਹ ਕਲਪਣਾ ਕਰਕੇ ਉਹ ਆਪਣੇ ਆਪ ਹੱਸ ਪਈ। ਹੌਲੀ ਜਿਹੇ ਬਿਸਤਰੇ ਤੋਂ ਉਠ ਕੇ ਦੱਬੇ ਪੈਰੀਂ ਰਾਮੰਣਾ ਦੇ ਕਮਰੇ ਦੇ ਕੋਲ ਗਈ। ਪਰ ਬਿਜਲੀ ਡਿੱਗ ਪੈਣ ਵਾਂਗ ਅਵਾਕ ਰਹਿ ਗਈ। ਕਮਰੇ ਦਾ ਦਰਵਾਜ਼ਾ ਬੰਦ ਸੀ, ਅੰਦਰ ਰੋਸ਼ਨੀ ਵੀ ਸੀ। ਇਹ ਵੇਖ ਕੇ ਜਿੰਨੀ ਨਿਰਾਸ਼ਾ ਉਸ ਨੂੰ ਹੋਈ ਸੀ ਉਸ ਤੋਂ ਵੀ ਵੱਧ ਗੁੱਸਾ ਇਕ ਹੋਰ ਦ੍ਰਿਸ਼ ਵੇਖ ਕੇ ਆਇਆ ਸੀ। ਕਾਨਾਫੂਸੀ ਦੀ ਉਹ ਆਵਾਜ਼ ਸਰਲਾ ਦੇ ਕਮਰੇ ਵਿਚੋਂ ਆ ਰਹੀ ਸੀ। ਦਰਵਾਜ਼ਾ ਵੀ ਅੱਧ ਖੁਲ੍ਹਾ ਹੋਇਆ ਸੀ। ਅੰਦਰ ਚੋਖੀ ਰੋਸ਼ਨੀ ਸੀ। ਇਹ ਵੇਖ ਕੇ ਉਸ ਨੂੰ ਗੁੱਸਾ ਆਇਆ। ਉਸ ਦਾ ਜੀਅ ਕੀਤਾ ਕਿ ਦਬਾ ਦਬ ਕਮਰੇ ਵਿਚ ਜਾ ਕੇ ਚਿਟਕਣੀ ਲਗਾ ਕੇ, ਬੱਤੀ ਬੁਝਾ ਕੇ ਮੁਰਦੇ ਵਾਂਗ ਬਿਸਤਰੇ ਉਤੇ ਪੈ ਜਾਵੇ। ਇਸ ਗੱਲ ਦਾ ਉਸ ਨੂੰ ਗੁੱਸਾ ਜ਼ਰੂਰ ਆਇਆ ਸੀ ਪਰ ਪਤਾ ਨਹੀਂ ਕਿਸ ਖਿੱਚ ਨੇ ਉਸ ਨੂੰ ਸਰਲਾ ਦੇ ਦਰਵਾਜ਼ੇ ਤਕ ਲੈ ਆਂਦਾ। ਇਕ ਵਾਰ ਇੰਜ ਲੱਗਾ ਕਿ ਰਾਮੰਣਾ ਸਰਲਾ ਨਾਲ ਗੱਲਾਂ ਕਰਦਾ ਉਸ ਨੂੰ ਭੁੱਲ ਗਿਆ ਏ। ਦੂਜੀ ਵਾਰ ਇੰਜ ਲੱਗਾ ਕਿ ਰਾਮੰਣਾ ਆਪਣੀ ਪਤਨੀ ਨਾਲ ਗੱਲਾਂ ਕਰ ਰਿਹਾ ਏ। ਇਹ ਸੋਚਦੀ ਕੁਮੁਦ ਉਨ੍ਹਾਂ ਦੇ ਦਰਵਾਜ਼ੇ ਉਤੇ ਪਹੁੰਚ ਗਈ। ਸਰਲਾ ਦਾ ਇਕ ਬੋਲ ਉਸ ਦੇ ਕੰਨਾਂ ਵਿਚ ਪਿਆ, "ਏਨਾਂ ਹੋ ਜਾਵੇ ਤਾਂ ਮੈਂ ਸੁਖੀ ਸੁਖੀ ਅੱਖਾਂ ਮੀਟ ਲਵਾਂ।" ਇਹ ਸੁਣਦਿਆਂ ਹੀ ਕੁਮੁਦ ਘਬਰਾਈ। ਕਿਉਂ? ਦੀਦੀ ਦੀ ਅੰਤਿਮ ਘੜੀ ਆ ਗਈ! ਸੋਚ ਕੇ ਉਹ ਕਮਰੇ ਦੇ ਅੰਦਰ ਜਾਣ ਹੀ ਵਾਲੀ ਸੀ ਕਿ ਏਨੇਂ ਨੂੰ ਰਾਮੰਣਾ ਦੀ ਗੱਲ ਸੁਣਾਈ ਦਿੱਤੀ,

"ਹੁਣ ਜੋ ਮੈਨੂੰ ਸੁੱਖ ਪ੍ਰਾਪਤ ਏ ਇਸ ਤੋਂ ਵੱਡਾ ਹੋਰ ਸੁੱਖ ਕੋਈ ਨਹੀਂ।" ਹੁਣ ਕੁਮੁਦ ਕੋਲੋਂ ਰਿਹਾ ਨਾ ਗਿਆ। ਜ਼ਰਾ ਮੂੰਹ ਨੀਵਾਂ ਕਰਕੇ ਪਲ ਦੀ ਪਲ ਅੰਦਰ ਝਾਤੀ ਮਾਰੀ। ਅੰਦਰਲਾ ਦ੍ਰਿਸ਼ ਵੇਖ ਕੇ ਉਹ ਇੰਜ ਆ ਕੇ ਬਿਸਤਰੇ ਉੱਤੇ ਲੇਟ ਗਈ ਜਿਵੇਂ ਹਨੇਰੀ ਨੇ ਉਸ ਨੂੰ ਪਰ੍ਹਾਂ ਸੁੱਟ ਦਿੱਤਾ ਹੋਵੇ।

ਕੁਮੁਦ ਨੇ ਫੇਰ ਹੱਥ ਵਾਲੀ ਘੜੀ ਵੇਖ ਕੇ ਲੰਮਾ ਸਾਹ ਭਰਿਆ। ਉਸ ਨੂੰ ਪਤਾ ਸੀ ਕਿ ਜੇ ਮਨ ਪੱਕਾ ਕਰਕੇ ਉਹ ਨਹੀਂ ਸੌਂਵੇਗੀ ਤਾਂ ਪੁਰਾਣੀਆਂ ਯਾਦਾਂ ਉਸ ਨੂੰ ਤੰਗ ਕਰਦੀਆਂ ਰਹਿਣਗੀਆਂ। ਇਹ ਯਾਦਾਂ ਅਸਲੋਂ ਪੀੜਾਂ ਹੀ ਸਨ। ਸਰਲਾ ਦੀਦੀ ਦੇ ਗੁਜ਼ਰ ਜਾਣ ਦੀ ਗੱਲ ਤਾਂ ਉਸ ਨੂੰ ਭੈ-ਭੀਤ ਕਰ ਦੇਂਦੀ ਸੀ। ਉਸ ਦਿਨ ਕਿੰਨਾ ਅਨਿਆ ਹੋਇਆ ਸੀ। ਉਸ ਦਿਨ ਉਹ ਦ੍ਰਿਸ਼ ਵੀ ਕਿਸ ਤਰ੍ਹਾਂ ਦਾ ਸੀ? ਖੈਰ ਛੱਡੋ ਏਨੀਂ ਬੇਚੈਨੀ ਵੀ ਕਿਉਂ ਹੋਈ ਸੀ? ਵਿਚਾਰੀ ਮਹੀਨਿਆਂ ਬੱਧੀ ਬਿਸਤਰੇ ਉੱਤੇ ਪਈ ਸਰਲਾ ਦੀਦੀ। ਉਸ ਨੂੰ ਚਿੰਤਾ ਵੀ ਕਿੰਨੀ ਹੋਵੇਗੀ। ਅਜਿਹੇ ਮੌਕੇ ਉੱਤੇ ਜੇ ਪਤੀ ਉਸ ਨੂੰ ਕੁਝ ਧੀਰਜ ਦੇਵੇ ਤਾਂ ਇਸ ਵਿਚ ਮਾੜਾ ਕੀ ਏ? ਦੂਜੇ ਆਦਮੀ ਨੂੰ ਇਸ ਨੂੰ ਗਲਤ ਕਹਿਣ ਦਾ ਕੀ ਹੱਕ ਏ? ਨਾਲੇ ਉਸ ਨੇ ਵੇਖਿਆ ਵੀ ਕੀ ਸੀ? ਪਤੀ ਦੀ ਗੋਦ ਵਿਚ ਸਿਰ ਰੱਖ ਕੇ ਸਰਲਾ ਪ੍ਰੇਮ ਨਾਲ ਚਮਕਦੀਆਂ ਹੋਈਆਂ ਅੱਖਾਂ ਉਪਰ ਚੁੱਕ ਕੇ ਪਤੀ ਦੇ ਮੂੰਹ ਵੱਲ ਵੇਖਦੀ ਲੇਟੀ ਹੋਈ ਸੀ। ਪਤੀ ਇਕ ਹੱਥ ਨਾਲ ਉਸ ਦੇ ਵਾਲ ਸੰਵਾਰਦਾ ਅਤੇ ਦੂਜਾ ਹੱਥ ਆਪਣੇ ਹੱਥ ਵਿਚ ਫੜ ਕੇ ਆਪਣੀ ਗਲ੍ਹ ਉੱਤੇ ਰੱਖੀ ਬੈਠਾ ਸੀ ਅਤੇ ਹੱਸਦਿਆਂ ਹੋਇਆਂ ਉਸ ਦਾ ਮੂੰਹ ਵੇਖ ਰਿਹਾ ਸੀ। ਸਿਰਫ ਇਹੀ ਤਾਂ ਵੇਖਿਆ ਸੀ।

ਪਰੰਤੂ ਉਸ ਦਿਨ ਇਹ ਦ੍ਰਿਸ਼ ਉਸ ਨੂੰ ਸਾੜਦਾ ਹੋਇਆ ਜਾਪਿਆ ਸੀ। ਵਿਚਾਰਾਂ ਨਾਲ ਭਰਿਆ ਉਸ ਦਾ ਮਨ ਜਿਵੇਂ ਫਟਣ ਲਈ ਤਿਆਰ ਸੀ। ਇਕ ਦੂਜੇ ਨਾਲ ਧੱਕਾਮੁਕੀ ਹੋ ਰਹੇ ਵਿਚਾਰ ਬਾਹਰ ਆਉਣ ਦੀ ਕੋਸ਼ਿਸ਼ ਵਿਚ ਸਨ। ਹੁਣ ਜੀਵਨ ਵਿਚ ਕੋਈ ਸੁੱਖ ਨਹੀਂ। ਹੁਣ ਉਸ ਨੂੰ ਆਪਣੇ ਕਮਰੇ ਵਿਚ ਦੁਬਾਰਾ ਵੜਨ ਨਹੀਂ ਦੇਣਾ ਚਾਹੀਦਾ। ਉਸ ਦੇ ਹੱਥਾਂ ਨੂੰ ਇਸ ਸਰੀਰ ਨਾਲ ਲਗਣ ਨਹੀਂ ਦੇਣਾ ਚਾਹੀਦਾ। ਉਹ ਅੱਖਾਂ ਕਿਵੇਂ ਵੇਖ ਰਹੀਆਂ ਸਨ। ਉਸ ਨੂੰ ਵੇਖ ਕੇ ਦਿਲ ਵਿਚ ਸੂਲ-ਜਿਹਾ ਚੁਭ ਗਿਆ। ਧੋਖੇਬਾਜ਼! ਕਪਟੀ! ਉਹ ਇਥੇ ਅੱਖਾਂ ਪਾੜੀ ਰਾਹ ਵੇਖ ਰਹੀ ਹੈ ਉਧਰ ਉਹ ਜਨਾਬ ਬੀਮਾਰ ਪਤਨੀ ਦੇ ਬਿਸਤਰੇ ਉੱਤੇ ਬੈਠੇ ਨੇ। ਹੁਣ ਮਰਨ ਤਕ ਕਦੇ ਉਹਦੇ ਵੱਲ ਅੱਖ ਚੁੱਕ ਕੇ ਨਹੀਂ ਵੇਖਣਾ ਚਾਹੀਦਾ। ਉਹਦੇ ਨਾਲ ਮੂੰਹੋਂ ਕੋਈ ਗੱਲ ਵੀ ਨਹੀ ਕਰਨੀ ਚਾਹੀਦੀ। ਆਉਂਦਾ ਏ ਤੇ ਆਵੇ-ਕੁਮੁਦ ਨੂੰ ਪਿੱਛੋਂ ਧਿਆਨ ਆਇਆ ਕਿ ਗੁੱਸੇ ਵਿਚ ਉਸ ਨੇ ਚਿਟਕਣੀ ਲਗਾ ਦਿੱਤੀ ਹੈ ਤਾਂ ਉਹ ਆਵੇਗਾ ਕਿਵੇਂ? ਜੇ ਉਹ ਨਾ ਆਇਆ ਤਾਂ ਆਪਣੇ ਮਨ ਦੀਆਂ ਗੱਲਾਂ ਉਹ ਉਸ ਨੂੰ ਕਿਵੇਂ ਕਹਿ ਸਕੇਗੀ? ਦਰਵਾਜ਼ਾ ਬੰਦ ਵੇਖ ਕੇ ਉਹ 'ਚੰਗਾ ਹੋਇਆ' ਸੋਚ ਕੇ ਬਾਹਰ ਹੀ ਜਾ ਸਕਦਾ ਏ ਨਾ? ਉਸ ਨੂੰ ਅਜਿਹਾ ਮੌਕਾ ਨਹੀਂ ਦੇਣਾ ਚਾਹੀਦਾ। ਉਸ ਨੂੰ ਇਥੋਂ ਤੱਕ ਆ ਲੈਣ ਦੇਣਾ ਚਾਹੀਦਾ ਹੈ ਤਾਂ ਕਿ ਉਹ ਉਸ ਨੂੰ ਲੇਟੀ ਹੋਈ ਵੇਖ ਸਕੇ।

ਫਿਰ ਵੇਖਾਂਗੀ ! ਇਹ ਸੋਚ ਕੇ ਕੁਮੁਦ ਨੇ ਚਿਟਕਣੀ ਹੀ ਨਹੀਂ ਦਰਵਾਜ਼ਾ ਵੀ ਖੋਲ੍ਹ ਦਿੱਤਾ ਅਤੇ ਬੱਤੀ ਜਗਾ ਕੇ ਬਿਸਤਰੇ ਉਤੇ ਲੇਟ ਗਈ । "ਪਤਨੀ ਤਾਂ ਬਿਸਤਰੇ ਤੋਂ ਉਠ ਨਹੀਂ ਸਕਦੀ ਉਸ ਨੂੰ ਕਿਸ ਦਾ ਡਰ ਏ ?" ਦੁੱਖ ਨਾਲ ਉਬਲਦੀ ਹੋਈ ਨੇ ਆਪਣੇ ਆਪ ਨੂੰ ਕਿਹਾ ।

ਉਸ ਰਾਤ ਕੁਮੁਦ ਨੂੰ ਆਪਣੇ ਆਚਰਣ ਉਤੇ ਹੈਰਾਨੀ ਹੋਈ । ਉਸ ਨੇ ਸੋਚਿਆ ਕਿ ਉਸ ਨੂੰ ਕਿੰਨਾਂ ਜ਼ਿਆਦਾ ਗੁੱਸਾ ਆਇਆ ਸੀ । ਉਸ ਨੇ ਕਿੰਨਾ ਪੱਕਾ ਫੈਸਲਾ ਕੀਤਾ ਸੀ । ਪਰ ਕੀ ? ਅਖੀਰ ਜਦ ਰਾਮੰਣਾ ਆਇਆ ਤਾਂ ਕੀ ਹੋਇਆ ? ਮਨ ਵਿਚ ਸੋਚਿਆ ਕਿ ਏਨੀਆਂ ਗੱਲਾਂ ਵਿਚੋਂ ਉਹ ਇਕ ਵੀ ਨਾ ਕਰ ਸਕੀ । ਇਸੇ ਲਈ ਉਸ ਨੂੰ ਰਾਮੰਣਾ ਉਤੇ ਗੁੱਸਾ ਆਇਆ । ਰਾਮੰਣਾ ਆਵੇਗਾ, ਆਉਂਦੇ ਹੀ ਉਹਦੇ ਨਾਲ ਗੱਲ ਕਰੇਗਾ, ਲੇਟ ਆਉਣ ਲਈ ਉਸ ਦਾ ਗੁੱਸਾ ਵੇਖ ਕੇ ਉਹ ਬਹਾਨਾ ਬਣਾਏਗਾ ਤਾਂ ਉਹ ਚੁੱਪ ਰਹੇਗਾ, ਉਹਦੇ ਵੱਲ ਮੂੰਹ ਕੀਤੇ ਬਿਨਾਂ ਤਾਹਨਿਆਂ ਨਾਲ ਉਸ ਦਾ ਕਾਲਜਾ ਛਾਣਨੀ ਛਾਣਨੀ ਕਰ ਦੇਵੇਗੀ । ਇਹ ਸੋਚ ਕੇ ਉਹ ਭਰੀ ਪੀਤੀ ਲੇਟੀ ਹੋਈ ਸੀ ।

ਪਰ ਰਾਮੰਣਾ ਨੇ ਆਉਂਦਿਆਂ ਹੀ ਦਰਵਾਜ਼ਾ ਬੰਦ ਕਰਕੇ ਬੱਤੀ ਬੁਝਾ ਦਿੱਤੀ । ਇਸ ਨਾਲ ਜਿਵੇਂ ਕੁਮੁਦ ਦਾ ਇਕ ਹਥਿਆਰ ਹੱਥੋਂ ਡਿੱਗ ਪਿਆ ਹੋਵੇ । ਕਿਉਂਕਿ ਹਨੇਰੇ ਵਿਚ ਬਿਨਾਂ ਬੋਲੇ ਉਹ ਆਪਣਾ ਗੁੱਸਾ ਕਿਵੇਂ ਦਿਖਾਵੇ । ਇਸੇ ਲਈ ਤਾਂ ਮੂੰਹ ਫੇਰ ਕੇ ਲੇਟੀ ਸੀ । ਰਾਮੰਣਾ ਦਾ ਲੰਮਾ ਭਰਿਆ ਸਾਹ ਉਸ ਨੂੰ ਸੁਣਾਈ ਦਿੱਤਾ । ਉਫ ! ਇਹ ਵੀ ਠੱਗਣ ਦਾ ਕੋਈ ਢੰਗ ਹੋਵੇਗਾ; ਇਹ ਸੋਚ ਕੇ ਉਹ ਹਨੇਰੇ ਵਿਚ ਵੀ ਅੱਖਾਂ ਬੰਦ ਕਰਕੇ ਲੇਟੀ ਰਹੀ । ਉਹ ਨਰਮ ਨਹੀਂ ਪਵੇਗੀ ਸਖਤ ਬਣੀ ਰਹੇਗੀ । ਰਾਮੰਣਾ ਇਕ ਦੋ ਮਿੰਟ ਵਿਚ ਕੋਲ ਆ ਕੇ ਲੇਟ ਗਿਆ । ਉਹ ਪਰ੍ਹਾਂ ਖਿਸਕ ਗਈ । ਤਦ ਉਸ ਨੇ ਉਹ ਦੇ ਉਤੇ ਹੱਥ ਫੇਰਦਿਆਂ ਉਸ ਨੂੰ ਆਪਣੇ ਕੋਲ ਕਰ ਲਿਆ । ਮਨ ਨੂੰ ਚੰਗਾ ਚੰਗਾ ਲੱਗਣ ਤੇ ਵੀ ਹਨੇਰੇ ਵਿਚ ਨਾ ਦਿਖਾਈ ਦੇਣ ਕਾਰਣ ਕੁਮੁਦ ਨੇ ਰਾਮੰਣਾ ਵੱਲ ਮੂੰਹ ਨਾ ਮੋੜਿਆ । ਮਨ ਵਿਚ ਸੋਚਿਆ ਇਕ ਵਾਰ ਗੱਲ ਤਾਂ ਕਰੇ ਫੇਰ ਵੇਖਾਂਗੀ । ਲੇਕਿਨ ਰਾਮੰਣਾ ਨੇ ਗੱਲ ਹੀ ਨਾ ਕੀਤੀ । ਆਪਣੇ ਅਨੁਭਵੀ ਹੱਥਾਂ ਨੂੰ ਉਸ ਦੇ ਅੰਗਾਂ ਉਤੇ ਫੇਰ ਫੇਰ ਕੇ ਉਸ ਨੇ ਉਸ ਨੂੰ ਇੰਜ ਵਸ ਵਿਚ ਕਰ ਲਿਆ ਜਿਵੇਂ ਸਪੇਰਾ ਸੱਪ ਨੂੰ ਕਰਦਾ ਹੈ । ਰਾਮੰਣਾ ਦੀ ਛੋਹ ਨਾਲ ਉਸ ਦਾ ਸਰੀਰ ਹਥੇਲੀ ਉਤੇ ਰੱਖੀ ਬਰਫ਼ ਵਾਂਗ ਪਿਘਲ ਗਿਆ । ਉਹਦਾ ਦਿਲ ਰਾਮੰਣਾ ਦੇ ਦਿਲ ਦੀ ਸ਼ਰਣ ਵਿਚ ਸੀ ਇੰਜ ਜਿਵੇਂ ਉਸ ਦੇ ਸਰੀਰ ਨੂੰ ਆਸਰਾ ਮਿਲ ਗਿਆ ਹੋਵੇ । ਜਵਾਨੀ ਦੀ ਸੁਭਾਵਿਕ ਲੋੜ ਦੇ ਸਾਹਮਣੇ ਉਸ ਦਾ ਬਨਾਉਟੀ ਗੁੱਸਾ ਰਫੂ ਚੱਕਰ ਹੋ ਗਿਆ । ਪਲ ਭਰ ਲਈ ਉਹ ਪੂਰਵ ਜਨਮਾਂ ਦੇ ਸਾਰੇ ਅਨੁਭਵਾਂ ਨੂੰ ਭੁੱਲ ਕੇ ਤਤਕਾਲੀ ਸੁੱਖ ਵਿਚ ਲੀਨ ਹੋ ਗਈ । ਦੂਸਰੇ ਹੀ ਪਲ ਵਰਤਮਾਨ ਨੂੰ ਭੁੱਲ ਕੇ ਉਸ ਨੇ ਸਦੀਵੀ ਸੁੱਖ ਦੀ ਪ੍ਰਾਪਤੀ ਮਹਿਸੂਸ ਕਰਦਿਆਂ ਖੁਸ਼ੀ ਭਰਿਆ ਸਾਹ ਲਿਆ । ਅਗਲੇ ਹੀ ਪਲ ਉਸ ਦਾ ਹਿਰਦਾ ਸਾਰੇ ਸੰਸਾਰ ਨੂੰ ਮੁਆਫ ਕਰ ਦੇਣ ਯੋਗ ਮਾਂ ਦੇ ਦਿਲ ਵਰਗੀ ਵਿਸ਼ਾਲਤਾ ਧਾਰਣ ਕਰਕੇ ਵਿਸ਼ਵ ਰੂਪ ਹੋ ਉਠਿਆ । ਅਜਿਹੇ ਅਨੁਭਵ ਪ੍ਰਦਾਨ ਕਰਨ ਵਾਲੇ ਰਾਮੰਣਾ ਉਤੇ

ਗੁੱਸਾ ਕੀਤਾ ਜਾ ਸਕਦਾ ਹੈ ? ਪੂਰਵ ਜਨਮ ਦੇ ਕਿਹੜੇ ਪੁੰਨ ਕਾਰਣ ਹੁਣ ਉਸ ਨੇ ਇਸ ਦੁੱਖ ਤੋਂ ਛੁਟਕਾਰਾ ਪਾਇਆ ? ਇਨ੍ਹਾਂ ਵਿਚਾਰਾਂ ਵਿਚ ਲੀਨ ਕੁਮੁਦ ਨੇ ਰਾਮੰਣਾ ਨੂੰ ਜ਼ੋਰ ਨਾਲ ਲਪੇਟ ਲੈਣ ਲਈ ਆਪਣੀਆਂ ਬਾਹਵਾਂ ਫੈਲਾਈਆਂ। ਉਥੇ ਕੋਈ ਵੀ ਨਹੀਂ ਸੀ। ਇਹ ਕੀ ? ਸੁਪਨਾ ਸੀ ਜਾਂ ਕਿਸੇ ਭੂਤ ਦਾ ਕੰਮ ? ਇਹ ਵਿਚਾਰ ਆਉਂਦਿਆਂ ਹੀ ਉਸ ਨੂੰ ਕਿਸੇ ਦੇ ਚੁੱਪਚਾਪ ਬੂਹਾ ਬੰਦ ਕਰਕੇ ਬਾਹਰ ਜਾਣ ਦੀ ਆਵਾਜ਼ ਸੁਣਾਈ ਦਿੱਤੀ। ਰਾਮੰਣਾ ਚਲਾ ਗਿਆ ਸੀ।

ਇਹ ਕੀ ? ਇੰਜ ਕਿਉਂ ਹੋਇਆ ? ਇਹ ਸੋਚਦੀ ਕੁਮੁਦ ਇਕਦਮ ਬਿਸਤਰੇ 'ਤੇ ਉੱਠ ਬੈਠੀ। ਉਹ ਕਿਉਂ ਆਇਆ ? ਤੇ ਫੇਰ ਇੰਜ ਕਿਉਂ ਚਲਾ ਗਿਆ ? ਕੀ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਕੁਮੁਦ ਕੋਲ ਨਹੀਂ ਸਨ ? ਪਰ ਇਨ੍ਹਾਂ ਦੀ ਫਾਇਦ ਉਸ ਨੂੰ ਲੋੜ ਨਹੀਂ ਸੀ। ਇਹ ਸਭ ਕੁਝ ਉਸ ਦੇ ਮਨ ਕੋਲੋਂ ਸਹਾਰਿਆ ਨਹੀਂ ਸੀ ਜਾ ਰਿਹਾ। ਗਲ ਦੇ ਉਗੜ-ਦੁਗੜ ਕੱਪੜੇ, ਮੱਥੇ ਉਤੇ ਮੁੜ੍ਹਕਾ, ਛਾਤੀ ਵਿਚ ਧੱਕ ਧੱਕ ਕਰਕੇ ਧੜਕਦਾ ਦਿਲ, ਬਾਹਰੋਂ ਅਤੇ ਅੰਦਰੋਂ ਥੱਕੀਆਂ ਟੁੱਟੀਆ ਉਸ ਦੀਆਂ ਦੋਵੇਂ ਛਾਤੀਆਂ, ਕੰਬਦੀਆਂ ਲੱਤਾਂ, ਇਹ ਸਭ ਰਾਮੰਣਾ ਦੇ ਆ ਕੇ ਚਲੇ ਜਾਣ ਦੀ ਗਵਾਹੀ ਸਨ। ਪਰ ਕੀ ਉਸ ਦੇ ਆ ਕੇ ਚਲੇ ਜਾਣ ਦਾ ਕਾਰਣ ਇਹੀ ਸੀ ? ਉਸ ਦੇ ਸਰੀਰ ਨਾਲ ਸੰਬੰਧ ਤੋਂ ਇਲਾਵਾ ਹੋਰ ਕੋਈ ਸੰਬੰਧ ਨਹੀਂ ?

ਉਸ ਨੂੰ ਇਕ ਵਾਰ ਇੰਜ ਲੱਗਾ ਕਿ ਰਾਮੰਣਾ ਨੇ ਉਸ ਦੇ ਗੁੱਸੇ ਨੂੰ ਭਾਂਪਦਿਆਂ ਹੀ ਇੰਜ ਕੀਤਾ ਹੋਵੇਗਾ। ਉਹ ਲੰਮੇ ਲੰਮੇ ਸਾਹ ਲੈ ਰਿਹਾ ਸੀ। ਵਿਚਾਰਾ ? ਉਸ ਨੂੰ ਕੋਈ ਮਾਨਸਿਕ ਕਸ਼ਟ ਹੋਵੇਗਾ। ਕੀ ਹੋਵੇਗਾ ? ਕੁਝ ਦੇਰ ਪਹਿਲਾਂ ਉਹ ਸਰਲਾ ਦੀਦੀ ਦੇ ਕੋਲ ਬੈਠਾ ਸੀ। ਉਥੇ ਤਾਂ ਕੋਈ ਗੱਲ ਨਹੀਂ ਹੋਈ। ਕਿਤੇ ਸਰਲਾ ਦੀਦੀ ਨੇ ਉਸ ਨੂੰ ਕੋਈ ਚੁੱਭਣ ਵਾਲੀ ਗੱਲ ਤਾਂ ਨਹੀਂ ਸੀ ਕਹਿ ਦਿੱਤੀ ? ਇਹ ਵਿਚਾਰ ਆਉਂਦਿਆਂ ਹੀ ਕੁਮੁਦ ਦਾ ਦਿਲ ਜਿਵੇਂ ਧੜਕਣਾ ਭੁੱਲ ਗਿਆ ਹੋਵੇ। ਜੇ ਸਰਲਾ ਦੀਦੀ ਨੂੰ ਪਤਾ ਲੱਗ ਗਿਆ ? ਇਹ ਵਿਚਾਰ ਆਉਂਦਿਆਂ ਹੀ ਉਹ ਪਲ ਦੀ ਪਲ ਘਬਰਾਈ। ਦੂਜੇ ਹੀ ਪਲ ਚੜ੍ਹਿਆ ਹੋਇਆ ਗੁੱਸਾ ਅਤੇ ਅਸਹਿਣਸ਼ੀਲਤਾ ਦੀ ਭਾਵਨਾ ਦੂਣੀ ਹੋ ਗਈ। ਬਿਸਤਰੇ ਉਤੇ ਪਈ ਬੇਜਾਨ ਜਿਹੀ ਸਰਲਾ ਨੇ ਰਾਮੰਣਾ ਵਰਗੇ ਆਦਮੀ ਦੇ ਮਨ ਨੂੰ ਦੁਖਾਇਆ ਹੈ।, ਇਹ ਗੱਲ ਉਸ ਨੂੰ ਪੱਕੀ ਹੀ ਹੋ ਗਈ। ਉਸ ਨੇ ਸੋਚਿਆ 'ਹਾਂ' ਉਸ ਨੇ ਕੁਝ ਕਿਹਾ ਸੀ—ਕੀ ? ਹਾਂ ! 'ਏਨਾਂ ਹੋ ਜਾਵੇ ਤਾਂ ਮੈਂ ਸੁੱਖੀ ਸੁੱਖੀ ਅੱਖਾਂ ਬੰਦ ਕਰ ਲਵਾਂ।' ਏਨੇਂ ਦਾ ਪਤਾ ਨਹੀਂ ਕੀ ਮਤਲਬ ਸੀ ? ਸਦਾ ਦੀ ਰੋਗਣ ਕੀ ਇਹ ਸੋਚਦੀ ਏ ਕਿ ਉਸ ਦਾ ਪਤੀ ਸਦਾ ਉਸੇ ਨਾਲ ਬੱਝਾ ਰਹੇਗਾ। ਉਸ ਦੇ ਸੁੱਖ-ਦੁੱਖ ਦੀ ਕਿਸ ਨੂੰ ਲੋੜ ਏ। ਉਹ ਅੱਖਾਂ ਬੰਦ ਕਰ ਲਵੇ ਤਾਂ ਦੂਸਰਿਆਂ ਨੂੰ ਸੁੱਖ ਏ—

ਬਿਸਤਰੇ ਉਤੇ ਬੈਠੀ ਕੁਮੁਦ ਘਬਰਾ ਕੇ ਉਠੀ। ਉਸ ਦਾ ਅੰਗ ਅੰਗ ਕੰਬ ਰਿਹਾ ਸੀ। ਪੁਰਾਣੀਆਂ ਯਾਦਾਂ ਅਜੇ ਵੀ ਉਸ ਨੂੰ ਨਿਚੋੜ ਰਹੀਆਂ ਸਨ। ਉਸ ਦਿਨ ਦੀਆਂ ਗੱਲਾਂ ਨੂੰ ਇੰਜ ਯਾਦ ਕਰਦਿਆਂ ਕੁਮੁਦ ਦੀਆਂ ਅੱਖਾਂ ਵਿਚੋਂ ਅੱਥਰੂ ਵਹਿ ਰਹੇ ਸਨ। ਉਸ ਨੇ ਸੋਚਿਆ ਕਿ ਉਸ ਦਿਨ ਸਰਲਾ ਦੀਦੀ ਬਾਰੇ ਜੋ ਸੋਚਿਆ ਸੀ ਉਹ ਪਾਪ

ਸੀ । ਉਸੇ ਪਾਪ ਦਾ ਪਛਤਾਵਾ ਉਹ ਅੱਜ ਭੋਗ ਰਹੀ ਏ । ਵਿਚਾਰੀ ਸਰਲਾ ਦੀਦੀ ਨੂੰ ਹੀ ਆਪਣੇ ਸੁੱਖ ਦੇ ਰਾਹ ਦੀ ਰੁਕਾਵਟ ਨਹੀਂ ਸੀ ਸਮਝਿਆ ? ਅੱਜ ਸਰਲਾ ਦੀਦੀ ਕਿਸੇ ਲਈ ਵੀ ਰੁਕਾਵਟ ਨਹੀਂ ਏ ਪਰ ਉਸ ਨੂੰ ਸੁੱਖ ਨਹੀਂ ਏ । ਅੱਜ ਕੁਮੁਦ ਦੀ ਸਮਝ ਵਿਚ ਆ ਗਿਆ ਸੀ ਕਿ ਕਿਸੇ ਦਾ ਸੁੱਖ ਜਾਂ ਦੁੱਖ ਕਿਸੇ ਦੂਜੇ ਹੱਥ ਵਿਚ ਨਹੀਂ ਹੈ । ਕੁਝ ਸਾਲ ਪਹਿਲਾਂ, ਅਰਥਾਤ ਜਦੋਂ ਸਰਲਾ ਜੀਉਂਦੀ ਸੀ ਉਦੋਂ ਉਸ ਨੂੰ ਸਮਝ ਆਈ ਹੁੰਦੀ ? ਉਦੋਂ ਇਹ ਸਮਝ ਆਉਣੀ ਸੰਭਵ ਵੀ ਨਹੀਂ ਸੀ । ਕਿਉਂਕਿ ਉਦੋਂ ਉਸ ਨੂੰ ਸੁੱਖ ਦੀ ਕਲਪਨਾ ਤਕ ਨਹੀਂ ਸੀ । ਰਾਮੰਣਾ ਦੇ ਸਾਥ ਨੂੰ ਹੀ ਆਪਣਾ ਸੁੱਖ ਸਮਝ ਕੇ ਉਸ ਨੂੰ ਸਰਲਾ ਦੀਦੀ ਕੋਲੋਂ ਆਪਣੇ ਵੱਲ ਖਿਚਣਾ ਹੀ ਕੁਮੁਦ ਦੇ ਜੀਵਨ ਦਾ ਮੰਤਵ ਸੀ । ਉਸ ਸਮੇਂ ਉਸ ਦੇ ਧਿਆਨ ਵਿਚ ਇਹ ਗੱਲ ਨਹੀਂ ਸੀ ਆਈ ਕਿ ਰਾਮੰਣਾ ਦੇ ਸਾਥ ਦੀ ਪ੍ਰਾਪਤੀ ਰਾਮੰਣਾ ਉਤੇ ਵੀ ਨਿਰਭਰ ਕਰਦੀ ਹੈ । ਇਹ ਕਿਹਾ ਪਾਗਲਪਨ ਸੀ ! ਸਾਥ ਦਾ ਮਤਲਬ ਕੇਵਲ ਸਰੀਰਕ-ਸਾਥ ਦਾ ਹੀ ਸਮਝ ਕੇ, ਉਸ ਸੁੱਖ ਦਾ ਅਨੁਭਵ ਕਰਕੇ ਹੁਣ ਉਹੀ ਸਰੀਰਕ-ਸਾਥ ਅਸਹਿ ਲਗਦਾ ਏ ।

ਆਪਣੇ ਸੁੱਖ ਦਾ ਰਾਹ ਉਸ ਨੂੰ ਆਪ ਨਹੀਂ ਸੀ ਪਤਾ । ਉਸ ਵੇਲੇ ਉਸ ਨੇ ਦੂਜੇ ਉਤੇ ਦੋਸ਼ ਮੜ੍ਹਿਆ ਸੀ । ਹੁਣ ਉਸ ਨੂੰ ਪਤਾ ਲੱਗਾ ਕਿ ਉਹ ਉਸ ਦੀ ਗਲਤੀ ਸੀ । ਇਹਦੇ ਵਿਚ ਵੀ ਸਰਲਾ ਦੀਦੀ ਦੇ ਬਾਰੇ ਐਸਾ ਵੈਸਾ ਸੋਚਣਾ ਪਾਪ ਸੀ ।

ਕੁਮੁਦ ਨੇ ਤਾਂ ਸੋਚਿਆ ਕਿ ਹੁਣ ਇਨ੍ਹਾਂ ਯਾਦਾਂ ਨੂੰ ਭੁੱਲ ਜਾਣਾ ਚਾਹੀਦਾ ਹੈ ਪਰ ਇਸ ਇਕ ਯਾਦ ਨੂੰ ਬਾਰ ਬਾਰ ਦੁਹਰਾਉਣ ਦੀ ਲਾਲਸਾ ਹੋਈ । ਉਸ ਨੂੰ ਤਸੱਲੀ ਇਸ ਗੱਲ ਦੀ ਸੀ ਕਿ ਜੋ ਹੋਣਾ ਸੀ ਉਹ ਤਾਂ ਹੋ ਗਿਆ ਪਰ ਹੁਣ ਉਸ ਨੂੰ ਯਾਦ ਕਰਕੇ ਪਛਤਾਵਾ ਕਰਨ ਦਾ ਮੌਕਾ ਮਿਲੇਗਾ । ਉਸ ਰਾਤ ਰਾਮੰਣਾ ਦੇ ਮਸ਼ੀਨੀ ਝੁੱਡੇ ਵਾਂਗ ਆਉਣ ਅਤੇ ਮੁੜ ਜਾਣ ਤੋਂ ਬਾਅਦ ਗੁੱਸੇ, ਨਫ਼ਰਤ, ਈਰਖਾ ਅਤੇ ਅਸਹਿਣ-ਸ਼ੀਲਤਾ ਨੇ ਵਾਰੀ ਵਾਰੀ ਕੁਮੁਦ ਨੂੰ ਭੂਤਾਂ ਵਾਂਗ ਜਕੜ ਲਿਆ ਸੀ । ਉਸ ਦਿਨ ਉਸ ਨੂੰ ਪੱਕਾ ਭਰੋਸਾ ਹੋ ਗਿਆ ਸੀ ਕਿ ਰਾਮੰਣਾ ਦਾ ਉਸ ਨਾਲ ਸੱਚੀਂ ਹੀ ਪ੍ਰੇਮ ਹੈ । ਉਸ ਨੂੰ ਇਹ ਸ਼ੱਕ ਵੀ ਪਿਆ ਸੀ ਕਿ ਸਰਲਾ ਇਸ ਪ੍ਰੇਮ ਦੀ ਰਾਹ ਵਿਚ ਇਕ ਕੰਡਾ ਏ । ਪਰੰਤੂ ਰਾਮੰਣਾ ਉਸ ਦੇ ਲਈ ਉਸ ਦੇ ਜੀਵਨ ਦੇ ਸਾਹ ਵਾਂਗ ਸੀ । ਉਸ ਤੋਂ ਬਿਨਾਂ ਤਾਂ ਸੂਰਜ ਵੀ ਉਸ ਨੂੰ ਰੋਸ਼ਨੀ ਨਹੀਂ ਸੀ ਦੇਂਦਾ । ਇਹੀ ਕਿਉਂ ? ਉਸ ਦੇ ਬਿਨਾਂ ਤਾਂ ਜਿਵੇਂ ਉਸ ਦਾ ਜੀਵਨ ਹੀ ਨਹੀਂ ਸੀ । ਜਿਉਂ ਜਿਉਂ ਉਹ ਇਸ ਗੱਲ ਉੱਤੇ ਪੱਕਾ ਭਰੋਸਾ ਕਰਨ ਲੱਗੀ ਤਿਉਂ ਤਿਉਂ ਸਰਲਾ ਦੇ ਬਾਰੇ ਜੋ ਡਰ ਸੀ ਉਹ ਦੂਰ ਹੁੰਦਾ ਗਿਆ । ਅਜਿਹੇ ਪ੍ਰੇਮ ਦੇ ਸਾਹਮਣੇ ਵਿਚਾਰੀ ਸਰਲਾ ਦੀਦੀ ਵਰਗੀ ਕਮਜ਼ੋਰ ਨਿਰਜੀਵ ਰੋਗਣ ਕਿਥੇ ਟਿਕ ਸਕਦੀ ਸੀ ? ਜਿਉਂ ਜਿਉਂ ਨੀਂਦ ਜ਼ੋਰ ਫੜਦੀ ਗਈ ਤਿਉਂ ਤਿਉਂ ਕੁਮੁਦ ਦੇ ਮਨ ਵਿਚ ਸਰਲਾ ਦੇ ਬਾਰੇ ਦਇਆ ਪੈਦਾ ਹੁੰਦੀ ਗਈ । ਉਸ ਦੇ ਬਾਰੇ ਇਹ ਫਜ਼ੂਲ ਵਿਚਾਰ ਕਿਉਂ ਪੈਦਾ ਹੋਏ ? ਬਿਸਤਰੇ ਤੋਂ ਨਾ ਉਠ ਸਕਣ ਵਾਲੀ ਸਰਲਾ ਕੋਲੋਂ ਉਸ ਨੂੰ ਕਾਹਦਾ ਡਰ ਸੀ ? ਰਾਮੰਣਾ ਨੂੰ ਵੀ ਉਸ ਕੋਲੋਂ ਕਿਹੜਾ ਸੁੱਖ ਸੀ ? ਉਹ ਜੀਉਂਦੀ ਰਹੇ ਜਾਂ ਨਾ ਰਹੇ ਇਕੋ ਗੱਲ ਏ । ਜੇ ਹਮੇਸ਼ਾਂ

ਵਾਂਗ ਉਸ ਨਾਲ ਵਰਤਾਉ ਕੀਤਾ ਜਾਵੇ ਤਾਂ ਉਸ ਨੂੰ ਸ਼ੱਕ ਵੀ ਨਹੀਂ ਪਵੇਗਾ। ਇਸ ਵਿਉਂਤ ਬਾਰੇ ਸੋਚ ਕੇ ਉਹ ਆਪਣੇ ਆਪ ਵਿਚ ਖੁਸ਼ ਹੋਈ ਸੀ। ਉਸ ਦਾ ਦਿਲ ਰਾਮੰਣਾ ਨਾਲ ਭਰ ਗਿਆ ਸੀ। ਇਸ ਦਿਲ ਵਿਚ ਕੋਈ ਹੋਰ ਬਹਾਨੇ ਨਾਲ ਵੀ ਥਾਂ ਨਹੀਂ ਸੀ ਲੈ ਸਕਦਾ। ਇਹ ਵਿਚਾਰ ਆਉਂਦਿਆਂ ਹੀ ਉਸ ਨੂੰ ਕੁਝ ਤਸੱਲੀ ਮਿਲੀ ਸੀ।

ਪਰ ਰਾਮੰਣਾ ਦੇ ਲੰਮੇ ਸਾਹ ਨੂੰ ਯਾਦ ਕਰਕੇ ਉਹ ਫਿਰ ਸੋਚਣ ਲੱਗ ਪਈ। ਇਹਦੇ ਵਿਚ ਕੋਈ ਮਾਨਸਿਕ ਪੀੜਾ ਏ ? ਕਿਹੜੀ ? ਇਸ ਨੂੰ ਦੂਰ ਕਰਨਾ ਹੀ ਚਾਹੀਦਾ ਏ। ਪਤਨੀ ਦੇ ਕੁਝ ਕਹਿਣ ਤੇ ਉਹ ਨਿਰਾਸ਼ ਹੋ ਗਿਆ ਹੋਵੇਗਾ ! ਸਰਲਾ ਦੀਦੀ ਨੂੰ ਪਤਾ ਲੱਗ ਗਿਆ ਹੋਵੇਗਾ ਜਾਂ ਸਰਲਾ ਦੀਦੀ ਨੂੰ ਪਤਾ ਲੱਗ ਗਿਆ ਹੈ, ਜੇ ਇਸ ਗੱਲ ਦਾ ਮੈਨੂੰ ਪਤਾ ਲੱਗ ਜਾਵੇ ਤਾਂ ਮੈਂ ਘਬਰਾ ਜਾਵਾਂਗੀ—ਇਹ ਸੋਚ ਕੇ ਉਹ ਸ਼ੱਕੀ ਜਿਹਾ ਹੋਇਆ ਸੀ ? ਇਸੇ ਗੱਲ ਕਰਕੇ ਸ਼ਾਇਦ ਉਸਨੇ ਏਨਾਂ ਲੰਮਾ ਸਾਹ ਲਿਆ ਸੀ। ਜੇ ਇਹ ਗੱਲ ਏ ਤਾਂ ਇਹ ਕਿੰਨੀ ਕੁ ਦੇਰ ਦਾ ਮਾਨਸਿਕ ਕਸ਼ਟ ਏ ? ਜੇ ਇਕ ਵਾਰ ਸ਼ੇਸ਼ਨਾਗ ਲਪੇਟ ਕੇ ਅੱਠਾ ਪਾਸਿਆਂ ਤੋਂ ਮੈਨੂੰ ਕੋਈ ਖਿੱਚੇ ਤਾਂ ਵੀ ਮੇਰਾ ਮਨ ਰਾਮੰਣਾ ਨੂੰ ਨਹੀਂ ਛੱਡ ਸਕਦਾ। ਕੀ ਇਸ ਗੱਲ ਦਾ ਉਸ ਨੂੰ ਪਤਾ ਨਹੀਂ ? ਕੁਮੁਦ ਨੇ ਉਸ ਰਾਤ ਸੋਚਿਆ ਸੀ ਕਿ ਰਾਮੰਣਾ ਨਾਲ ਉਸ ਦਾ ਕਿੰਨਾਂ ਗੂੜ੍ਹਾ ਪਿਆਰ ਏ। ਅਖੀਰ ਉਸ ਦਿਨ ਸੌਣ ਲੱਗਿਆਂ ਉਸ ਨੇ ਭਗਵਾਨ ਅੱਗੇ ਪ੍ਰਾਰਥਨਾ ਕੀਤੀ ਸੀ, "ਹੇ ਈਸ਼ਵਰ ਇਹ ਕਰੋ ਕਿ ਜਿੰਨਾਂ ਮੈਂ ਉਨ੍ਹਾਂ ਨੂੰ ਪ੍ਰੇਮ ਕਰਦੀ ਹਾਂ ਓਨਾਂ ਹੀ ਪ੍ਰੇਮ ਉਹ ਮੈਨੂੰ ਕਰਨ। ਮੈਂ ਇਹੀ ਚਾਹੁੰਦੀ ਹਾਂ। ਫੇਰ ਮੈਨੂੰ ਕਿਸੇ ਦਾ ਡਰ ਨਹੀਂ ਕਿਸੇ ਦੀ ਸਹਾਇਤਾ ਦੀ ਲੋੜ ਨਹੀਂ।"

ਇਹ ਪੁਰਾਣੀ ਯਾਦ ਹੁਣ ਕੁਮੁਦ ਨੂੰ ਅਸਹਿ ਜਾਪੀ। ਉਹ ਮੂਰਖਤਾ ਵੀ ? ਜਾਂ ਸਿਆਣਪ ? 'ਅਜਿਹਾ ਕਰੋ ਕਿ ਉਹ ਵੀ ਮੈਨੂੰ ਪ੍ਰੇਮ ਕਰਨ' ਇਹ ਸ਼ਬਦ ਉਸ ਦਿਨ ਉਸ ਦੇ ਮੂੰਹੋਂ ਨਿਕਲੇ ਸਨ। ਇਨ੍ਹਾਂ ਸ਼ਬਦਾਂ ਪਿੱਛੇ ਜੋ ਅਰਥ ਲੁਕਿਆ ਪਿਆ ਸੀ ਉਹ ਅੱਜ ਦੋ-ਢਾਈ ਸਾਲ ਬਾਅਦ ਕੁਮੁਦ ਦੀ ਸਮਝ ਵਿਚ ਆਇਆ। ਇਹ ਸ਼ੱਕ ਉਦੋਂ ਵੀ ਹੋਵੇਗਾ ਕਿ ਰਾਮੰਣਾ ਉਸ ਨੂੰ ਪਿਆਰ ਨਹੀਂ ਕਰਦਾ ਹੈ। ਇਸੇ ਲਈ ਉਸ ਨੂੰ ਪਿਆਰ ਨਹੀਂ ਕਰਦਾ ਹੈ। ਇਸੇ ਲਈ ਉਸ ਨੂੰ ਆਪਣੀ ਵੱਲ ਖਿੱਚਣ ਲਈ ਪਰਮਾਤਮਾ ਅੱਗੇ ਪ੍ਰਾਰਥਨਾ ਕਰਨੀ ਪਈ। ਉਦੋਂ ਉਸ ਨੂੰ ਪਤਾ ਨਹੀਂ ਸੀ ਕਿ ਇਸ ਵਿਚ ਕੋਈ ਸ਼ੱਕ ਵਾਲੀ ਗੱਲ ਹੈ। ਹੁਣ ਉਸ ਨੂੰ ਪਤੈ..., ਵਾਕ ਨੂੰ ਪੂਰਾ ਕੀਤੇ ਬਿਨਾਂ ਹੀ ਕੁਮੁਦ ਬਿਸਤਰੇ ਤੋਂ ਉੱਠੀ। ਨੀਂਦ ਦੇ ਝੌਂਕੇ ਕਾਰਣ, ਵਿਚਾਰਾਂ ਦੀ ਧੱਕੋ ਧੱਕੀ ਕਾਰਣ, ਮਸ਼ੀਨ ਵਾਂਗ ਬਿਸਤਰੇ ਨੂੰ ਠੀਕ ਕਰਕੇ, ਥੱਕ ਜਾਣ ਕਰਕੇ ਸਿਰਹਾਣੇ ਦੇ ਆਸਰੇ ਬੈਠ ਗਈ। ਅਣਜਾਣੇ ਹੀ ਉਸ ਦਿਨ ਇਕ ਬੇਆਵਾਜ਼ ਉਬਾਸੀ ਆ ਗਈ।

11

ਦੀਪਾਦਨਯਸਮਾਦਪਿ ਮਧਯਦਪਿ, ਜਲਨਿਧੇਰਦਿਸ਼ੋਸ਼ਯੰਤਾਤ੍ਰ।
ਆਨੀਯ ਝਟਤਿ ਘਟਯਤਿ, ਵਿਧਿਰਭਿਮਤਭਿਮੁਖੀਭੂਤ :॥

ਰਾਮੰਣਾ ਨੇ ਅੱਖਾਂ ਮਲਦਿਆਂ ਦੁਬਾਰਾ ਵੇਖਿਆ। ਇਹ ਕੀ ? ਏਨੀਂ ਦੇਰ ਤੋਂ ਉਹ ਇਸੇ ਸ਼ਲੋਕ ਨੂੰ ਸਾਹਮਣੇ ਰੱਖੀ ਬੈਠਾ ਏ ? ਉਹ ਜਾਣਦਾ ਸੀ ਉਸ ਨੇ ਮਨ ਨੂੰ ਬੇਸੁੱਧ ਕਰ ਦੇਣ ਵਾਲੇ ਵਿਚਾਰਾਂ ਨੂੰ ਭੁੱਲਣ ਵਾਸਤੇ ਸੰਸਕ੍ਰਿਤ ਦੇ ਗ੍ਰੰਥ ਨੂੰ ਪੜ੍ਹਨ ਦਾ ਨਿਸ਼ਚਾ ਕੀਤਾ ਸੀ। ਇਧਰ ਉਧਰ ਲੱਭਦਿਆਂ ਸ੍ਰੀ ਹਰਸ਼ ਦਾ ਰਤਨਾਵਲੀ ਨਾਟਕ ਉਸ ਦੇ ਹੱਥ ਲੱਗਾ ਸੀ। ਜਵਾਨੀ ਵਿਚ ਪੜ੍ਹਾਈ ਦੇ ਦਿਨਾਂ ਵਿਚ ਜਿਸ ਨਾਟਕ ਨੇ ਉਸ ਨੂੰ ਪ੍ਰਭਾਵਿਤ ਕੀਤਾ ਸੀ ਉਹ ਨਾਟਕ ਹੱਥ ਲੱਗ ਜਾਣ ਕਰਕੇ ਉਸ ਨੂੰ ਖੁਸ਼ੀ ਹੋਈ ਸੀ। ਆਰਾਮ ਨਾਲ ਕੁਰਸੀ ਉਤੇ ਬੈਠ ਕੇ ਅਤੇ ਮੇਜ਼ ਉਤੇ ਪੈਰ ਪਸਾਰ ਕੇ ਕਿਤਾਬ ਨੂੰ ਮੁੱਢ ਤੋਂ ਪੜ੍ਹਨਾ ਸ਼ੁਰੂ ਕੀਤਾ ਸੀ। ਸੂਤਰਧਾਰ ਪ੍ਰਸਤਾਵਨਾ ਦੇ ਅੰਤ ਵਿਚ "ਦੀਪਾਦਨਯਸਮਾਦਪਿ" ਸ਼ਲੋਕ ਬੋਲਦਾ ਹੈ। ਇਸ ਸ਼ਲੋਕ ਦੇ ਅਰਥ ਨੇ ਸਦਾ ਹੀ ਉਸ ਦੇ ਮਨ ਨੂੰ ਪ੍ਰਭਾਵਿਤ ਕੀਤਾ ਸੀ। ਬੁੱਧੀ ਅਤੇ ਤਰਕ ਵਿਚ ਵੀ ਵਿਸ਼ਵਾਸ ਰੱਖਣ ਵਾਲੇ ਰਾਮੰਣਾ ਨੂੰ ਇਨ੍ਹਾਂ ਦੋਹਾਂ ਨਾਲੋਂ ਜ਼ਿਆਦਾ ਇਕ ਘਟਨਾ ਨੂੰ ਚਲਾਉਣ ਵਾਲੀ ਕੁਦਰਤ ਦੀ ਯੁਕਤੀ (ਸ਼ਾਇਦ ਸ਼ਕਤੀ ਹੋਵੇਗੀ) ਸਦਾ ਮਜ਼ੇਦਾਰ ਲੱਗੀ ਸੀ। ਇਹੀ ਗੱਲ ਉਸ ਸ਼ਲੋਕ ਵਿਚ ਹੋਣ ਕਾਰਣ ਉਸ ਨੂੰ ਉਹ ਸ਼ਲੋਕ ਚੰਗਾ ਲੱਗਦਾ ਸੀ। ਹੋਣੀ ਹੀ ਕੁਦਰਤ ਦੀ ਉਹ ਯੁਕਤੀ (ਜਾਂ ਸ਼ਕਤੀ) ਹੈ। ਜੇ ਉਹ ਚਾਹਵੇ ਤਾਂ ਦੋ ਅੱਡ ਅੱਡ ਦੀਪਾਂ ਤੋਂ ਜਾਂ ਦਸਾਂ ਦਿਸ਼ਾਵਾਂ ਦੇ ਕੋਨੇ ਵਿਚ ਇਕ ਪ੍ਰਸੰਗ ਨੂੰ ਜਾਂ ਇਕ ਵਿਅਕਤੀ ਨੂੰ ਲਿਆ ਕੇ ਆਪਣਾ ਪ੍ਰਭਾਵ ਦਿਖਾ ਦੇਂਦੀ ਏ। ਮਨੁੱਖ ਨੂੰ ਜੋ ਘਟਨਾ ਅਕਾਰਣ ਲੱਗਦੀ ਏ ਉਹੀ ਕੁਦਰਤ ਦੀ ਨੇਮਬੱਧ ਘਟਨਾ ਹੁੰਦੀ ਏ। ਕਿੰਨਾ ਮਜ਼ੇਦਾਰ, ਤਾਂ ਵੀ ਕਿੰਨਾ ਮਹਾਨ ਸੱਚ ਏ। ਅਤਿ ਉੱਤਮ ਸ਼ਲੋਕਾਂ ਵਿਚੋਂ ਇਹ ਇਕ ਏ। "ਦੀਪਾਦਨਯਸ..." ਇਹ ਪੜ੍ਹਦਿਆਂ ਰਾਮੰਣਾ ਨੇ ਆਪਣੇ ਆਪ ਨੂੰ ਰੋਕਿਆ। ਉਹ ਸਭ ਠੀਕ ਹੈ। ਪਰ ਹੁਣ ਲੱਗਭਗ ਅੱਧਾ ਘੰਟਾ ਹੋਇਆ, ਏਨੀਂ ਦੇਰ ਤਕ ਉਹ ਇਸੇ ਸ਼ਲੋਕ ਦੇ ਆਲੇ ਦੁਆਲੇ ਘੁੰਮ ਰਿਹਾ ਸੀ। ਇਹ ਕਿਉਂ ? ਰਾਮੰਣਾ ਨੇ ਫਿਰ ਲੰਮਾ ਸਾਹ ਭਰਿਆ। ਜਿਸ ਗੱਲ ਨੂੰ ਭੁੱਲਣ ਲਈ ਉਹ ਇਸ ਪੁਸਤਕ ਦੀ ਸਹਾਇਤਾ ਨਾਲ ਅਕਲਮੰਦੀ ਵਾਲੀ ਕੋਸ਼ਿਸ਼ ਕਰ ਰਿਹਾ ਸੀ ਅੰਤ ਵਿਚ ਉਹੀ ਗੱਲ ਇਸ ਸ਼ਲੋਕ ਰਾਹੀਂ ਮੁੜ ਯਾਦ ਆ ਗਈ। ਦੰਦਾਂ ਦੀ ਵਿਰਲ ਵਿਚ ਫਸੇ ਸਬਜ਼ੀ ਦੇ ਟੁਕੜੇ ਵਾਂਗ ਇਹ ਉਸ ਨੂੰ ਪ੍ਰੇਸ਼ਾਨ ਕਰ ਰਿਹਾ ਏ। ਇਸ ਨੂੰ ਬਾਹਰ ਕੱਢਣ ਲਈ ਜੀਭ ਨੂੰ ਸਭ ਪਾਸੇ ਘੁਮਾਉਣਾ ਚਾਹੀਦਾ ਏ ਨਹੀਂ ਤਾਂ ਮਨ ਨੂੰ ਤੱਸਲੀ ਨਹੀਂ ਹੁੰਦੀ। ਪਰ ਇਹ ਖਾਸ ਯਾਦ ਵੀ ਤਾਂ ਕਿਹੜੀ ਹੈ ? ਕੁਝ ਦੇਰ ਪਹਿਲਾਂ ਉਹੀ ਯਾਦ ਦਿਮਾਗ ਨਹੀਂ ਸੀ ਚੱਟ ਰਹੀ ?

ਕੁਝ ਦੇਰ ਪਹਿਲਾਂ ਉਸ ਨੇ ਆਪਣੇ ਆਪ ਨੂੰ ਪੁੱਛਿਆ ਸੀ, "ਉਹ ਸਰਲਾ ਨੂੰ ਪਿਆਰ ਕਰਦਾ ਏ ? ਜਾਂ ਕੁਮੁਦ ਨੂੰ ?" ਪਿੱਛੋਂ "ਇਸ ਸਭ ਕਾਸੇ ਦੀ ਕਿਸ ਨੂੰ ਲੋੜ

ਏ," ਕਹਿੰਦਿਆਂ ਉਸ ਨੇ ਆਪਣੇ ਹੱਥ ਝਾੜ ਦਿੱਤੇ ਸਨ। ਹੁਣ ਇਹੀ ਪ੍ਰਸ਼ਨ ਉਸ ਸ਼ਲੋਕ ਰਾਹੀਂ ਉਸ ਦੇ ਦਿਲ ਵਿਚ ਵੜ ਕੇ ਸੰਘਰਸ਼ ਕਰ ਰਹੇ ਹਨ। 'ਕਿਸ ਨੂੰ ਚਾਹੀਦਾ ਏ ਇਹ ਸਭ' ਕਹਿੰਦੇ ਹੋਏ ਉਦਾਸੀਨ ਹੋ ਜਾਂਦਾ। ਪਰੰਤੂ ਦੋ ਸਾਲ ਪਹਿਲਾਂ ਰਾਮੰਣਾ ਦੀ ਮਨੋਸਥਿਤੀ ਕੁਝ ਹੋਰ ਸੀ। ਉਦੋਂ ਉਸ ਨੇ ਇਨ੍ਹਾਂ ਦੋਹਾਂ ਪ੍ਰਸ਼ਨਾਂ ਵਿਚੋਂ ਇਕ ਦਾ ਉੱਤਰ ਨਿਸ਼ਚਿਤ ਰੂਪ ਵਿਚ ਚਾਹਿਆ ਸੀ। ਇਕ ਦਿਨ ਤਾਂ ਨਹੀਂ, ਇਕ ਰਾਤ ਕਹਿਣਾ ਚਾਹੀਦਾ—ਇਨ੍ਹਾਂ ਪ੍ਰਸ਼ਨਾਂ ਨੇ ਉਸ ਨੂੰ ਦੁੱਖੀ ਕੀਤਾ ਹੋਇਆ ਸੀ। ਇਕ ਵਾਰ ਕੋਈ ਤੇ ਦੂਜੀ ਵਾਰ ਕੋਈ ਹੋਰ ਉੱਤਰ ਉਸ ਨੂੰ ਠੀਕ ਲੱਗਾ ਸੀ। ਉਸ ਰਾਤ ਦਿਲ ਵਿਚ ਜੋ ਸੰਘਰਸ਼ ਹੋਇਆ ਉਸ ਨਾਲ ਥੱਕ ਕੇ ਉਹ ਪਸ਼ੂ ਜਿਹਾ ਹੋ ਗਿਆ ਸੀ। ਰਾਮੰਣਾ ਨੇ ਉਸ ਦਿਨ ਸੋਚਿਆ ਸੀ ਕਿ ਪਸ਼ੂ ਅਤੇ ਮਨੁੱਖ ਵਿਚਲਾ ਅੰਤਰ ਕੇਵਲ ਬੁੱਧੀ ਦਾ ਹੀ ਹੈ। ਬੁੱਧੀ ਕੰਮ ਨਾ ਕਰੇ ਤਾਂ ਮਨੁੱਖ ਪਸ਼ੂ ਦੀ ਪੱਧਰ ਤੇ ਪਹੁੰਚ ਜਾਂਦਾ ਹੈ। ਹਾਂ, ਉਸੇ ਰਾਤ ਉਸ ਨੂੰ ਇਹ ਸ਼ਲੋਕ ਯਾਦ ਆਇਆ ਸੀ।

ਉਸ ਰਾਤ ਉਸ ਨੇ ਕੁਮੁਦ ਦੇ ਨਾਲ ਪਸ਼ੂਆਂ ਵਰਗਾ ਵਰਤਾਉ ਕੀਤਾ ਸੀ। ਇਹ ਗੱਲ ਅੱਜ ਵੀ ਉਸ ਦੇ ਮਨ ਵਿਚ ਉਠ ਰਹੀ ਏ। ਇਵੇਂ ਉਸ ਦਿਨ ਵੀ ਉੱਠੀ ਸੀ। ਉਸ ਦਿਨ ਇੰਜ ਕਿਉਂ ਹੋਇਆ? ਹਾਂ ਉਸ ਦਿਨ ਉਹ ਹੱਕਾ-ਬੱਕਾ ਰਹਿ ਗਿਆ ਸੀ। ਫੇਰ ਤਿੰਨ-ਚਾਰ ਦਿਨ ਤੋਂ ਹਰ ਰਾਤ ਉਹ ਕੁਝ ਸਮੇਂ ਲਈ ਕੁਮੁਦ ਦੇ ਕੋਲ ਜਾਂਦਾ ਸੀ। ਇੰਦਰੀ-ਸੁੱਖ ਦੀ ਲਾਲਸਾ ਲਈ? ਜਾਂ ਜਵਾਨ ਕੁੜੀ ਦੇ ਸਾਥ ਤੋਂ ਮਿਲਣ ਵਾਲੇ ਨਵੇਂ ਉਤਸ਼ਾਹ ਲਈ? ਜਾਂ ਮਨ ਵਿਚ ਇਹ ਉਮੰਗ ਸੀ ਕਿ ਇਕ ਨਵੀਂ ਕਾਰਸ਼ਤਾਨੀ ਕਰ ਦਿੱਤੀ? ਖ਼ੈਰ ਜੋ ਵੀ ਕਾਰਣ ਹੋਵੇ ਉਸ ਨੂੰ ਇਸ ਨਵੇਂ ਅਨੁਭਵ ਤੋਂ ਆਨੰਦ ਮਿਲਣ ਲੱਗਾ ਸੀ। ਤਿੰਨ-ਚਾਰ ਦਿਨਾਂ ਤੋਂ ਉਹ ਬੰਦ ਨਹੀਂ ਹੋਇਆ ਸੀ। ਉਸ ਦਿਨ ਲੱਗਭਗ ਰਾਤ ਦੇ ਸਾਢੇ ਦਸ ਵਜੇ ਤੋਂ ਬਾਅਦ ਕੁਮੁਦ ਦੇ ਕਮਰੇ ਵਿਚ ਜਾਣ ਦੇ ਵਿਚਾਰ ਨਾਲ ਉਹ ਉਠਿਆ। ਦਰਵਾਜ਼ਾ ਖੋਹਲ ਕੇ ਆਪਣੇ ਕਮਰੇ ਵਿਚੋਂ ਬਾਹਰ ਆਇਆ, ਫਿਰ ਦਰਵਾਜ਼ੇ ਨੂੰ ਬੰਦ ਕਰਨ ਹੀ ਵਾਲਾ ਸੀ ਕਿ ਸਰਲਾ ਦੇ ਕਮਰੇ ਵਿਚੋਂ ਉਸ ਦੇ ਖੰਘਣ ਦੀ ਆਵਾਜ਼ ਆਈ। ਉਸ ਬੇਮੌਕੀ ਆਵਾਜ਼ ਤੋਂ ਰਾਮੰਣਾ ਚੌਂਕ ਪਿਆ। ਦਰਵਾਜ਼ਾ ਬੰਦ ਕਰਨ ਵਾਲਾ ਉਸ ਦਾ ਹੱਥ ਕੰਬ ਗਿਆ ਅਤੇ ਦਰਵਾਜ਼ਾ ਬੇ ਆਵਾਜ਼ ਬੰਦ ਨਾ ਹੋ ਸਕਿਆ। ਤਦ ਝੱਟ ਫ਼ੈਸਲਾ ਕਰਕੇ ਉਹ ਸਰਲਾ ਦੇ ਕਮਰੇ ਵਿਚ ਗਿਆ। ਉਸ ਦੀ ਉਹ ਗੱਲ ਕੋਈ ਵੀ ਸੋਚ ਸਕਦਾ ਏ। ਉਸ ਦੇ ਕਮਰੇ ਵਿਚੋਂ ਇਕਦਮ ਬਾਹਰ ਨਿਕਲਣ ਕਰਕੇ ਦਰਵਾਜ਼ੇ ਦਾ ਖੜਾਕ ਹੋਇਆ ਹੋਵੇਗਾ। ਪਰੰਤੂ ਸਰਲਾ ਦੇ ਕਮਰੇ ਵਿਚ ਪੈਰ ਰੱਖਦਿਆਂ ਹੀ ਉਸ ਦੇ ਉਹ ਸਾਰੇ ਵਿਚਾਰ ਦੂਰ ਹੋ ਗਏ ਅਤੇ ਉਹ ਬੜੇ ਮਜ਼ੇ ਨਾਲ ਸਰਲਾ ਵੱਲ ਗਿਆ। ਉਸ ਦੇ ਚਿਹਰੇ ਉਤੇ ਥਕਾਵਟ ਸੀ। ਇਕ ਚਮਕ ਸੀ। ਮੂੰਹ ਜ਼ਰਾ ਕਾਲਾ ਪਿਆ ਹੋਇਆ ਸੀ। ਕਮਜ਼ੋਰੀ ਦੇ ਕਾਰਣ ਉਸ ਲਈ ਸਾਹ ਲੈਣਾ ਵੀ ਕਠਿਨ ਹੋ ਰਿਹਾ ਸੀ। ਇਸ ਸਭ ਕਾਸੇ ਦਾ ਪਤਾ ਸਰਲਾ ਨੂੰ ਵੇਖ ਕੇ ਹੀ ਲੱਗ ਗਿਆ ਸੀ। ਤਾਂ ਵੀ ਉਹਨੂੰ ਵੇਖ ਕੇ ਸਰਲਾ ਖੁਸ਼ ਹੋਣ ਦੀ ਕੋਸ਼ਿਸ਼ ਕਰਨ ਲੱਗੀ। ਕਿੰਨੀਂ ਅਜੀਬ ਹੈ? ਆਪਣੇ ਆਪ ਨੂੰ ਦੁੱਖ ਹੁੰਦਿਆਂ ਵੀ ਉਹ ਉਸ ਨੂੰ ਦਿਖਾ ਨਾ ਸਕੀ। ਦੂਜਿਆਂ ਨੂੰ ਖੁਸ਼ ਕਰਨ ਦੀ ਇੱਛਾ

ਏ-ਇਹ ਸੋਚ ਕੇ ਰਾਮੰਣਾ ਨੂੰ ਇੰਜ ਲੱਗਾ ਜਿਵੇਂ ਉਸ ਦੇ ਗਲੇ ਵਿਚ ਫਸ ਗਿਆ ਹੋਵੇ। ਜਾਂਦਿਆਂ ਹੀ ਉਹ ਉਸ ਦੇ ਕੋਲ ਬੈਠ ਗਿਆ। ਉਸ ਦਾ ਮੱਥਾ ਅਤੇ ਸਰੀਰ ਛੂਹ ਕੇ ਵੇਖਣ ਲੱਗਾ।

ਉਹ ਬੋਲੀ, "ਮੈਨੂੰ ਕੀ ਹੋਇਆ ਏ ਜਿਸ ਤੋਂ ਘਬਰਾ ਕੇ ਤੁਸੀਂ ਦੌੜ ਆਏ ਹੋ ?"

ਰਾਮੰਣਾ ਦੇ ਮੂੰਹੋਂ ਜਵਾਬ ਨਾ ਨਿਕਲਿਆ।

"ਫਿਰ ਲਿਖਣਾ ਛੱਡ ਕੇ ਆਏ ਹੋ ?"

ਗੱਲ ਨੂੰ ਬਦਲਦਿਆਂ ਰਾਮੰਣਾ ਨੇ ਜਵਾਬ ਦਿੱਤਾ, "ਮੈਂ ਕਿਹੜੀ ਕੋਈ ਖਾਸ ਚੀਜ਼ ਲਿਖ ਰਿਹਾ ਸੀ।"

"ਬੇਕਾਰ, ਮੇਰਾ ਜੀਵਨ ! ਮੈਨੂੰ ਵੀ ਸੁੱਖ ਨਹੀਂ ਤੇ ਦੂਜਿਆਂ ਨੂੰ ਵੀ ਸੁੱਖ ਨਹੀਂ," ਇਹ ਕਹਿੰਦਿਆਂ ਅੱਥਰੂਆਂ ਨੂੰ ਰੋਕਣ ਲਈ ਉਸ ਨੇ ਪਾਸਾ ਪਰਤਿਆ।

ਰਾਮੰਣਾ ਕੁਝ ਪਲ ਬੇਧਿਆਨਾ ਜਿਹਾ ਬੈਠਾ ਰਿਹਾ। ਸ਼ਾਇਦ ਜਨਮਾਂ ਜਨਮਾਂ ਦੀ ਆਦਤ ਵਾਂਗ ਉਸ ਦਾ ਆਪਣਾ ਹੱਥ ਠੰਡੀ ਠੰਡੀ ਹਵਾ ਵਾਂਗ ਸਰਲਾ ਦੀ ਪਿੱਠ ਉਤੇ ਫਿਰ ਰਿਹਾ ਸੀ। ਕੁਝ ਪਲ ਬਾਅਦ ਰਾਮੰਣਾ ਦੀ ਛੂਹ ਨਾਲ ਸਰਲਾ ਦਾ ਦੁੱਖ ਕੁਝ ਘੱਟ ਹੋਇਆ। ਉਸ ਚੁੱਪ ਵਿਚ ਦੋਵਾਂ ਦੇ ਦਿਲ ਇਕ ਹੋ ਗਏ ਸਨ। ਰਾਮੰਣਾ ਨੇ ਹੀ ਗੱਲ ਸ਼ੁਰੂ ਕੀਤੀ ਸੀ।

"ਕਿਉਂ ਸਰਲਾ ਤਬੀਅਤ ਕੁਝ ਜ਼ਿਆਦਾ ਖਰਾਬ ਏ ?"

ਸੁੱਤੇ ਪਿਆਂ ਸਿਰ ਹਿਲਾ ਕੇ ਸਰਲਾ ਨੇ ਦੱਸਿਆ, "ਨਹੀਂ ਤਾਂ,"

"ਫੇਰ ਏਨੀਂ ਦੇਰ ਤਕ ਨੀਂਦ ਕਿਉਂ ਨਹੀਂ ਆਈ ?" ਏਨੇਂ ਨੂੰ ਅੰਦਰ ਇਕ ਚੀਸ ਉਠੀ ਮਹਿਸੂਸ ਕਰਕੇ ਉਹ ਫਿਰ ਬੋਲਿਆ, "ਮੈਨੂੰ ਸੱਦ ਲੈਣਾ ਸੀ ?"

ਸਰਲਾ ਚੁੱਪ ਰਹੀ।

ਰਾਮੰਣਾ ਨੇ ਉਸ ਨੂੰ ਸਿੱਧਾ ਲਿਟਾ ਕੇ ਉਸ ਦੀ ਠੋਡੀ ਨੂੰ ਫੜ ਕੇ ਜ਼ਿੱਦ ਨਾਲ ਪੁੱਛਿਆ ਸੀ, "ਦੱਸ ਕੀ ਹੋਇਐ ?"

"ਕੁਝ ਵੀ ਨਹੀਂ।"

"ਨਹੀਂ ਤੂੰ ਝੂਠ ਬੋਲਦੀ ਏਂ, ਮੂੰਹ ਤੋਂ ਪਤਾ ਲੱਗਦਾ ਏ ਕਿ ਜ਼ਰੂਰ ਕੁਝ ਹੋਇਆ ਏ।"

ਉਸ ਨੇ ਹੱਸਦਿਆਂ ਕਿਹਾ ਸੀ, "ਕੁਝ ਵੀ ਨਹੀਂ।"

"ਤਾਂ ਨੀਂਦ ਕਿਉਂ ਨਹੀਂ ਆਈ ?"

"ਉਹ ਵੀ ਕਿੰਨੀਂ ਕੁ ਆਵੇ ? ਕਈ ਸਾਲਾਂ ਤੋਂ ਇੰਜ ਈ ਏ, ਪਤਾ ਨਹੀਂ ਕਦ ਖਤਮ ਹੋਵੇਗਾ ?"

"ਹੱਟ, ਪਾਗਲ ! ਕਹਿੰਦਾ ਹਾਂ ਕਿ ਐਸੀ ਕੋਈ ਗੱਲ ਨਾ ਸੋਚਿਆ ਕਰ। ਪਰ ਕੁਝ ਨਾ ਕੁਝ ਉਟਪਟਾਂਗ ਸੋਚਦੀ ਰਹਿੰਦੀ ਏ।"

"ਮੈਂ ਵੀ ਕੀ ਕਰਾਂ ? ਮੈਂ ਏਨਾਂ ਅੱਕ ਗਈ ਹਾਂ ਤਾਂ ਦੂਜੇ ਕਿੰਨਾ ਅੱਕ ਗਏ ਹੋਣਗੇ ?"

"ਤੈਨੂੰ ਤਾਂ ਇਕੋ ਥਾਂ ਪਏ ਰਹਿਣ ਕਰਕੇ ਲੱਗਦਾ ਹੈ। ਸਾਨੂੰ ਕੀ ਹੋਇਆ ਏ ਅੱਕਣ ਵਾਲਾ ? ਤੂੰ ਜਲਦੀ ਠੀਕ ਹੋ ਜਾਵੇਂਗੀ। ਇਸੇ ਉਮੀਦ ਵਿਚ ਸਾਡਾ ਦਿਨ ਤਾਂ ਝੱਟ ਲੰਘ ਜਾਂਦੈ।"

"ਮੈਂ ਠੀਕ ਹੋ ਜਾਵਾਂਗੀ ! ਇਹ ਕਲਪਨਾ ਹੀ ਹੈ। ਸਭ ਕਿਸਮ ਦਾ ਦਵਾ ਦਾਰੂ ਕੀਤਾ ਏ, ਸਭ ਕਿਸਮ ਦੇ ਟੀਕੇ ਲੱਗਵਾਏ ਗਏ ਨੇ ਕੋਈ ਚੰਗਾ ਡਾਕਟਰ ਛੱਡਿਆ ਨਹੀਂ...।"

"ਫੇਰ ਕੀ ? ਤੂੰ ਠੀਕ ਨਹੀਂ ਹੋਵੇਂਗੀ ਇਹ ਜਾਣਦਿਆਂ ਹੋਇਆਂ ਮੈਂ ਇਹ ਸਭ ਕੁਝ ਕਰ ਰਿਹਾਂ ?"

"ਤੁਸਾਂ ਤਾਂ ਆਪਣਾ ਕਰਤੱਵ ਨਿਭਾਇਆ ਏ, ਪਰ ਇਹ ਠੀਕ ਹੋਣ ਵਾਲੀ ਬੀਮਾਰੀ ਹੀ ਨਹੀਂ। ਇਸ ਵਿਚ ਕੋਈ ਕੀ ਕਰ ਸਕਦਾ ਏ ?"

ਰਾਮੰਣਾ ਨੇ ਹੱਸਦਿਆਂ ਹੋਇਆ ਉਸ ਵਿਸ਼ੇ ਨੂੰ ਬਦਲਣ ਦੀ ਕੋਸ਼ਿਸ਼ ਕੀਤੀ। "ਕਰਤੱਵ ਦਾ ਮਤਲਬ ? ਏਨੇਂ ਸਾਲਾਂ ਤਕ ਉਹ ਮੇਰੀ ਪਤਨੀ ਰਹੀ, ਰੋਟੀ ਪਕਾ ਕੇ ਖਵਾਈ, ਗ੍ਰਹਿਸਤੀ ਦਾ ਸੁੱਖ ਦਿੱਤਾ, ਮੇਰੇ ਪਾਟੇ ਕੱਪੜਿਆਂ ਨੂੰ ਸੀਤਾ, ਏਨੀਆਂ ਕਮੀਜ਼ਾਂ ਦੇ ਟੁੱਟੇ ਬਟਨ ਲਾਏ ਇਹ ਸਭ ਹਿਸਾਬ ਲਗਾ ਕੇ ਓਨੇਂ ਦਿਨਾਂ ਦਾ ਜਿੰਨਾ ਬਿੱਲ ਬਣਿਆ ਓਨੇਂ ਦੀ ਦਵਾਈ ਖਵਾਉਂਦਾ—"

"ਬੱਸ ਬੱਸ ਰਹਿਣ ਵੀ ਦਿਉ। ਤੁਹਾਨੂੰ ਨਹੀਂ ਪਤਾ ਕਿ ਮੈਂ ਇਹ ਨਹੀਂ ਸੀ ਆਖਿਆ—ਪਰ ਮਰਨ ਵਾਲੇ ਪੌਦੇ ਨੂੰ ਖੂਹ ਵਿਚੋਂ ਪਾਣੀ ਕੱਢ ਕੇ ਦੇਣਾ ਕਿਧਰ ਦੀ ਅਕਲਮੰਦੀ ਏ ?"

"ਨਹੀਂ, ਵੇਖ ਸਰਲਾ ਤੂੰ ਮਰਨ ਦੀ ਗੱਲ ਛੱਡ। ਤੈਨੂੰ ਕਿੰਜ ਬਚਾਉਣਾ ਹੈ ਇਹ ਵੇਖਣਾ ਮੇਰੀ ਜ਼ਿੰਮੇਦਾਰੀ ਹੈ। ਠੀਕ ਹੈ ਜਾਂ ਨਹੀਂ। ਇਹ ਗੱਲ ਹੋਰ ਏ। ਤੂਹਾਂ ਵੇਖਦਿਆਂ ਹੀ 'ਆਸਿਤਕ-ਆਸਿਤਕ' ਕਹਿ ਦਿਓ।"

ਉਸ ਨੇ ਹੱਸ ਕੇ ਪੁੱਛਿਆ, "ਮਤਲਬ ?"

"ਬੁਰੇ ਵਿਚਾਰ ਆਉਂਦਿਆਂ ਹੀ ਮੈਨੂੰ ਬੁਲਾ ਲਵੀਂ, ਮੈਂ ਆ ਕੇ ਤੇਰੇ ਸੌਂ ਜਾਣ ਤਕ ਕੋਲ ਬੈਠਾ ਰਹਾਂਗਾ।"

ਥੋੜ੍ਹੀ ਦੇਰ ਚੁੱਪ ਰਹਿਣ ਤੋਂ ਬਾਅਦ ਲੰਮਾ ਸਾਹ ਲੈ ਕੇ ਸਰਲਾ ਬੋਲੀ, "ਇਹੀ ਤਾਂ ਮੈਂ ਕਹਿੰਦੀ ਹਾਂ।"

ਗੱਲ ਸਮਝ ਵਿਚ ਨਾ ਆਉਣ ਕਰਕੇ ਰਾਮੰਣਾ ਨੇ ਪੁੱਛਿਆ, "ਕੀ ?"

"ਮੈਂ ਕਿਹਾ ਕਿ ਫਿਰ ਹੋਰਾਂ ਨੂੰ ਦੁੱਖ ਦੇਣਾ ਪੈਂਦਾ ਏ।"

"ਕੀ ਮੈਂ ਇਹ ਕਿਹਾ ਏ ਕਿ ਇਥੇ ਆ ਕੇ ਬੈਠਣ ਨਾਲ ਦੁੱਖ ਹੁੰਦਾ ਏ ?"

"ਤੁਸੀਂ ਤਾਂ ਕਿਹਾ, ਤੁਹਾਨੂੰ ਤਾਂ ਇੰਜ ਲੱਗੇਗਾ ਵੀ ਨਹੀਂ, ਫਿਰ ਮੈਂ ਤੁਹਾਨੂੰ ਬੁਲਾ ਵੀ ਨਹੀਂ ਸਕਦੀ।"

"ਜੋ ਮੈਂ ਲਿਖਦਾ ਹਾਂ ਉਸ ਨੂੰ ਤੂੰ ਆਪਣੇ ਨਾਲੋਂ ਜ਼ਿਆਦਾ ਮਹੱਤਵਪੂਰਣ ਸਮਝਦੀ ਏਂ ?"

"ਕਿਉਂ ਨਹੀਂ ? ਤੁਸੀਂ ਜੋ ਲਿਖਦੇ ਹੋ ਉਸ ਤੋਂ ਤੁਹਾਨੂੰ ਖੁਸ਼ੀ ਮਿਲਦੀ ਏ ਅਤੇ ਜਨਤਾ ਨੂੰ ਵੀ ਖੁਸ਼ੀ ਪ੍ਰਾਪਤ ਹੁੰਦੀ ਏ । ਉਸ ਨੂੰ ਛੱਡ ਕੇ ਮੇਰੇ ਕੋਲ ਬੈਠੋਗੇ ਤਾਂ ਕਿਹੜਾ ਕੰਮ ਸਿੱਧ ਹੋਵੇਗਾ ? ਮੈਂ ਤਾਂ ਅੱਗੇ ਹੀ ਘੜੀਆਂ ਪਲਾਂ ਤੇ ਹਾਂ ।"

"ਜੇ ਤੂੰ ਲੇਖਿਕਾ ਹੁੰਦੀ ਤਾਂ ਘਰ ਵਾਲਿਆਂ ਦਾ ਬੇੜਾ ਗਰਕ ਹੋ ਜਾਂਦਾ" ਕਹਿ ਕੇ ਰਾਮੰਣਾ ਆਪ ਵੀ ਹੱਸਿਆ ਅਤੇ ਸਰਲਾ ਨੂੰ ਵੀ ਹੱਸਾਇਆ ਅਤੇ ਇਸ ਗੱਲ ਨੂੰ ਭੁੱਲਾ ਦਿੱਤਾ ।

"ਫਿਰ ਵੀ, ਪਤਾ ਨਹੀਂ ਕਿਉਂ ਚਾਰ ਪੰਜ ਦਿਨਾਂ ਤੋਂ ਮਨ ਵਿਚ ਅਜੀਬ ਖਿਆਲ ਉਠਦੇ ਨੇ ? ਮੈਂ ਬਹੁਤ ਕੋਸ਼ਿਸ਼ ਕਰਦੀ ਹਾਂ..."

"ਵੇਖ ਸਰਲਾ ਮਨ ਵਿਚ ਕੋਈ ਬੇਚੈਨੀ ਵਾਲਾ ਵਿਚਾਰ ਹੋਵੇ ਤਾਂ ਮੈਂ ਤੈਨੂੰ ਇਕ ਨੁਸਖਾ ਦੱਸਦਾ ਹਾਂ । ਮਨ ਵਿਚ ਆਵੇ ਤਾਂ ਉਸੇ ਵੇਲੇ ਉਸ ਨੂੰ ਬਾਹਰ ਕੱਢ ਦਿਉ । ਵਿਚਾਰ ਦਿਮਾਗ ਵਿਚ ਇੰਜ ਆਉਂਦੇ ਨੇ ਜਿਵੇਂ ਛਿੱਕਾਂ । ਉਨ੍ਹਾਂ ਨੂੰ ਰੋਕੋ ਤਾਂ ?"

"ਬਾਹਰ ਕੱਢ ਦੇਣ ਦਾ ਕੀ ਅਰਥ ਏ ? ਖੰਘ ਦੇਣਾ ਜਾਂ ਛਿੱਕਣਾ ?"

"ਕਿਸੇ ਦੂਜੇ ਆਦਮੀ ਨੂੰ ਭਾਵ ਮੈਨੂੰ ਦੱਸ ਦਿਉ । ਚਲੋ ਠੀਕ ਏ, ਦੱਸ ਫੇਰ, ਕੱਲ੍ਹ ਪਰਸੋਂ ਦੀ ਗੱਲ ਛੱਡ, ਅੱਜ ਕੀ ਵਿਚਾਰ ਆਇਆ, ਉਹੀ ਦੱਸ ?

"ਨਹੀਂ"

"ਵੇਖ ਦਵਾਈ ਨਾ ਖਾਈਏ ਤਾਂ ਬੀਮਾਰੀ ਠੀਕ ਹੋ ਸਕਦੀ ਏ ?"

"ਤੁਸੀਂ ਹੱਸੋਗੇ !"

"ਨਹੀਂ ।"

"ਤੁਸੀਂ ਗੁੱਸਾ ਕਰੋਗੇ ?"

'ਨਹੀਂ', ਮੈਂ ਪੁੱਛਦਾ ਹਾਂ ਕਿ ਉਹ ਹੱਸਣ ਵਾਲੀ ਗੱਲ ਏ ਜਾਂ ਗੁੱਸਾ ਦਿਵਾਣ ਵਾਲੀ ? ਇਹ ਕਿਹੜਾ ਵਿਚਾਰ ਏ ?

"ਦੱਸ ਵੀ ਦੇਵਾਂ ਤਾਂ ਕੀ ਫਾਇਦਾ ?"

"ਪਹਿਲਾਂ ਦੱਸ ਤਾਂ ਸਹੀ । ਉਹਦਾ ਲਾਭ ਕੀ ਹੋਵੇਗਾ ਇਹ ਅਜੇ ਮੈਂ ਦੱਸਿਆ ਨਹੀਂ ।"

"ਨਹੀਂ, ਸਿਰਫ ਮੂੰਹੋਂ ਕੱਢ ਦੇਣ ਨਾਲ ਉਹ ਦਿਲ ਵਿਚੋਂ ਵੀ ਨਿਕਲ ਜਾਵੇਗਾ ?"

"ਤਾਂ ਕੀ ਕਰਨ ਨਾਲ ਨਿਕਲੇਗਾ ?"

"ਤੁਸੀਂ ਉਸ ਨੂੰ ਪੂਰਾ ਕਰਨ ਦਾ ਵਾਅਦਾ ਕਰੋ ਤਾਂ..." ਜਰਾ ਕੁ ਰੁਕ ਕੇ ਉਹ ਬੋਲੀ, "ਛੱਡੋ ਪਰ੍ਹੇ ਤੁਸੀਂ ਵੀ ਕਿਉਂ ਫਜ਼ੂਲ ਸਮਾਂ ਬਰਬਾਦ ਕਰ ਰਹੇ ਹੋ । ਗਿਆਰਾਂ ਵੱਜਣ ਵਾਲੇ ਨੇ, ਮੈਨੂੰ ਵੀ ਨੀਂਦ ਆ ਰਹੀ ਏ ।"

ਇਕ ਦੋ ਮਿੰਟ ਰਾਮੰਣਾ ਨੇ ਉਸ ਵੱਲ ਧਿਆਨ ਨਾਲ ਵੇਖਿਆ । ਹੌਲੀ ਹੌਲੀ ਉਸ ਦੇ ਮੂੰਹ ਉਤੇ ਮੁਸਕਰਾਹਟ ਫੈਲ ਗਈ । ਉਸ ਨੇ ਏਨੀਂ ਕੋਮਲਤਾ ਨਾਲ ਸਰਲਾ ਦੇ ਮੱਥੇ ਉਤੇ ਹੱਥ ਫੇਰਿਆ ਜਿਵੇਂ ਉਸ ਦਾ ਦਿਲ ਬਾਹਰ ਆ ਗਿਆ ਹੋਵੇ । ਹੌਲੀ

ਜਿਹੇ ਉਸ ਦਾ ਸਿਰ ਚੁੱਕ ਕੇ ਆਪਣੀ ਗੋਦ ਵਿਚ ਰੱਖਿਆ। ਉਂਜ ਹੀ ਉਸ ਦਾ ਮੂੰਹ ਵੇਖਣ ਲੱਗ ਪਿਆ। ਉਸ ਨੇ ਆਪਣੀਆਂ ਅੱਖਾਂ ਖੋਲ੍ਹ ਕੇ ਇਹਦੇ ਵੱਲ ਵੇਖਿਆ। ਨਜ਼ਰ ਨਾਲ ਨਜ਼ਰ ਮਿਲੀ, ਦਿਲ ਨਾਲ ਦਿਲ ਮਿਲੇ। ਉਸ ਦੇ ਦਿਲ ਦੀ ਗੱਲ ਸ਼ਾਇਦ ਰਾਮੰਣਾ ਸਮਝ ਗਿਆ ਸੀ।

ਰਾਮੰਣਾ ਨੇ ਹੱਸਦੇ ਹੋਏ ਕਿਹਾ, "ਉਸ ਇਕ ਗੱਲ ਨੂੰ ਛੱਡ ਕੇ ਜੋ ਕਹੇਂ ਕਰੂੰਗਾ।"

ਉਸ ਦੇ ਛੇੜਖਾਨੀ ਦੇ ਅੰਦਾਜ਼ ਵਿਚ ਪੁੱਛਿਆ, "ਕਿਹੜੀ ਇਕ ਗੱਲ ਨੂੰ ਛੱਡ ਕੇ ?"

"ਜਿਹੜੀ ਹੁਣ ਤੇਰੇ ਮਨ ਵਿਚ ਏ।"

ਸਰਲਾ ਨੇ ਲੰਮਾ ਸਾਹ ਭਰ ਕੇ ਕਿਹਾ, "ਮੈਨੂੰ ਪਤਾ ਸੀ।"

"ਇਹ ਸੰਭਵ ਨਹੀਂ। ਇਹ ਤੈਨੂੰ ਪਹਿਲਾਂ ਹੀ ਪਤਾ ਲੱਗ ਜਾਣਾ ਚਾਹੀਦਾ ਸੀ।"

"ਦੱਸੋ ਭਲਾ ਤੁਸੀਂ ਸੰਭਵ ਨਹੀਂ ਕਹਿੰਦੇ ਹੋ ?" ਥਕਾਵਟ ਦੇ ਬਾਵਜੂਦ ਉਸ ਦੀ ਆਵਾਜ਼ ਵਿਚ ਜ਼ਿੱਦ ਸੀ।

"ਕੀ ਮਤਲਬ ? ਇਧਰ ਵੇਖ ਸਰਲਾ, ਤੈਨੂੰ ਕੁਝ ਵੀ ਨਹੀਂ ਹੋਵੇਗਾ। ਤੂੰ ਉਸ ਵਿਚਾਰ ਨੂੰ ਛੱਡ ਹੀ ਦੇ।

"ਕੁਝ ਵੀ ਨਹੀਂ ਹੋਵੇਗਾ!" ਆਪਣੇ ਆਪ ਨਾਲ ਗੱਲਾਂ ਕਰਨ ਵਾਂਗ ਸਰਲਾ ਨੇ ਉਸ ਦੇ ਸ਼ਬਦਾਂ ਨੂੰ ਦੁਹਰਾਇਆ। "ਕੁਝ ਵੀ ਨਹੀਂ ਹੋਵੇਗਾ—ਇਹ ਤੁਸੀਂ ਕਿਹੜੇ ਸੁੱਖ ਦੀ ਗੱਲ ਸਮਝ ਕੇ ਕਹਿੰਦੇ ਹੋ ? ਏਸੇ ਤਰ੍ਹਾਂ ਪਿਆਂ ਇਕ ਸਾਲ ਤੋਂ ਵੀ ਵੱਧ ਹੋ ਗਿਐ। ਘਰ ਤਾਂ ਭਾਂ-ਭਾਂ ਕਰਦਾ ਏ। ਮੈਥੋਂ ਇਸ ਨੂੰ ਕੋਈ ਵੀ ਸਕੂਨ ਨਹੀਂ ਮਿਲਿਆ। 'ਕੁਝ ਵੀ ਨਹੀਂ ਹੋਵੇਗਾ' ਕਹਿਣ ਨਾਲ ਵੀ ਇਹ ਮਿਲ ਨਹੀਂ ਸਕੇਗਾ। ਕੀ ਤੁਸੀਂ ਬੁੱਢੇ ਹੋ ਗਏ ? ਬੱਚਿਆਂ ਤੋਂ ਬਿਨਾਂ ਘਰ ਕਾਹਦਾ ?

"ਪਾਗਲ ? ਪਹਿਲਾਂ ਪਤਨੀ ਹੋਵੇ ਤਾਂ ਉਹ ਬੱਚਿਆਂ ਦੀ ਗੱਲ ?"

"ਮੇਰੇ ਵਰਗੀ ਪਤਨੀ ਹੋਵੇ ਤਾਂ ਇਹ ਗੱਲ ਹੀ ਨਾ ਉਠਦੀ।"

ਰਾਮੰਣਾ ਕੋਈ ਉੱਤਰ ਨਾ ਦੇ ਸਕਿਆ। ਕਦੇ ਕਦੇ ਸਰਲਾ ਇਹ ਗੱਲ ਕਿਹਾ ਕਰਦੀ ਸੀ। ਪਰ ਉਸ ਮੌਕੇ ਉਸ ਨੂੰ ਕੁਝ ਸੁਝਿਆ ਹੀ ਨਾ। ਕਿਸੇ ਇਕ ਅੰਦਰੂਨੀ ਡਰ ਦੇ ਕਾਰਣ ਸਰਲਾ ਨੇ ਸਮਝ ਲਿਆ ਸੀ ਕਿ ਉਹ ਉਸ ਸੰਕਟ ਤੋਂ ਛੁਟਕਾਰਾ ਨਹੀਂ ਪਾ ਸਕੇਗੀ। ਉਸ ਦੇ ਡਰ ਨੂੰ ਉਸ ਦੇ ਦਿਮਾਗ਼ ਵਿਚੋਂ ਕੱਢਣਾ ਰਾਮੰਣਾ ਲਈ ਸੰਭਵ ਨਾ ਹੋ ਸਕਿਆ। ਇਸ ਬਾਰੇ ਉਹ ਸੋਚਣਾ ਵੀ ਨਹੀਂ ਚਾਹੁੰਦਾ ਸੀ। ਇਸ ਵਿਚਾਰ ਤੋਂ ਉਸ ਨੂੰ ਅੰਦਰ ਹੀ ਅੰਦਰ ਕਈ ਵਾਰ ਡਰ ਵੀ ਲੱਗਾ ਸੀ। ਹੁਣ ਵੀ ਇਸੇ ਯਾਦ ਨਾਲ ਉਸ ਦਾ ਸਰੀਰ ਕੰਬ ਉਠਿਆ।

ਸਰਲਾ ਨੇ ਪੁੱਛਿਆ, "ਕਿਉਂ ?" ਉਸ ਦਾ ਕੰਬਣਾ ਸਰਲਾ ਨੇ ਮਹਿਸੂਸ ਕਰ ਲਿਆ ਹੋਵੇਗਾ।

ਰਾਮੰਣਾ ਨੇ ਕੁਝ ਗੁੱਸੇ ਵਿਚ ਹੀ ਕਿਹਾ ਸੀ, "ਤੇਰੇ ਬਾਰੇ ਭੈੜੀ ਗੱਲ ਮੇਰੇ ਮਨ ਵਿਚ ਆਉਂਦਿਆਂ ਹੀ ਮੇਰਾ ਸਰੀਰ ਕੰਬਣ ਲੱਗ ਜਾਂਦਾ ਏ। ਮੂੰਹੋਂ ਕੱਢਣ ਦੀ ਗੱਲ ਤੂੰ ਰਹਿਣ ਹੀ ਦੇ। ਮੈਂ ਵੀ ਕੀ ਕਰਾਂ ? ਤੂੰ ਹੀ ਦੱਸ ਸਰਲਾ।" ਇਕਦਮ ਇਹ ਸ਼ਬਦ ਉਸ ਦੇ ਮੂੰਹੋਂ ਨਿਕਲੇ।

ਲੇਟਿਆਂ ਲੇਟਿਆਂ ਹੀ ਉਸ ਦੀਆ ਗੱਲ੍ਹਾਂ ਉਤੇ ਹੱਥ ਫੇਰਦਿਆ ਸਰਲਾ ਨੇ ਹੱਸ ਕੇ ਕਿਹਾ, 'ਅਜੀ, ਹੁਣ, ਕਿਸ ਨੂੰ ਪਾਗਲ ਕਹਿਣਾ ਚਾਹੀਦਾ ਏ ? ਬੁਰੀ ਗੱਲ ! ਮੈਂ ਕਿਉਂ ਬੁਰੀ ਗੱਲ ਸੋਚਾਂ ? ਮੇਰੇ ਮਰਨ ਤੋਂ ਬਾਅਦ ਤੁਸੀਂ ਕੀ ਕਰੋਗੇ, ਇਹ ਕੌਣ ਵੇਖਣ ਆਏਗਾ ? ਜੇ ਮੈਂ ਮਰਨਾ ਨਹੀਂ ਹੈ ਤਾਂ ਮੇਰੀਆਂ ਅੱਖਾਂ ਦੇ ਸਾਹਮਣੇ ਮੇਰੀ ਖਾਹਸ਼ ਪੂਰੀ ਕਰ ਦਿਉ—।"

ਉਸ ਨੇ ਸਰਲਾ ਦੀ ਸਾਰੀ ਗੱਲ ਨਹੀਂ ਸੀ ਸੁਣੀ। ਉਸ ਦੇ ਪਹਿਲੇ ਸ਼ਬਦਾਂ ਤੋਂ ਹੀ ਉਤਸਾਹਿਤ ਹੋ ਕੇ ਉਸ ਨੇ ਪੁੱਛਿਆ, "ਤਾਂ ਦੱਸ ਤੂੰ ਜੋ ਕਹੇਂਗੀ ਮੈਂ ਪੂਰਾ ਕਰਾਂਗਾ।" ਇਹ ਕਿੰਨੀ ਗਲਤੀ ਸੀ ? ਉਸ ਦੇ ਮੂੰਹੋਂ ਇਹ ਸ਼ਬਦ ਨਿਕਲੇ ਹੀ ਸਨ ਤਾਂ ਸਰਲਾ ਨੇ ਕਿਹਾ ਸੀ—

"ਅਜਿਹੇ ਚੰਗੇ ਭਾਗ ਵੇਖਣ ਲਈ ਭਗਵਾਨ ਮੈਨੂੰ ਵੀ ਉਮਰ ਦੇਵੇ। ਸੱਚੀਂ ਪੂਰਾ ਕਰੋਗੇ ? ਸੱਚਮੁਚ ?" ਉਸ ਸਮੇਂ ਉਹ ਸਿਰ ਹਿਲਾ ਰਿਹਾ ਸੀ। ਤਾਂ ਸਰਲਾ ਨੇ ਅੱਗੇ ਕਿਹਾ ਸੀ, "ਤਾਂ ਇਕ ਹੋਰ ਵਿਆਹ...।"

"ਕੀ ?" ਕਹਿੰਦਾ ਹੋਇਆ ਰਾਮੰਣਾ ਇੰਜ ਚੱਕਰਾ ਗਿਆ ਸੀ ਜਿਵੇਂ ਉਸ ਉਤੇ ਬਿਜਲੀ ਡਿੱਗ ਪਈ ਹੋਵੇ।

"ਨਹੀਂ, ਮੈਂ ਤੁਹਾਡੇ ਅੱਗੇ ਹੱਥ ਜੋੜ ਕੇ ਕਹਿੰਦੀ ਹਾਂ। ਇਹੋ ਮੇਰੀ ਇੱਛਾ ਏ। ਘੱਟੋ ਘੱਟ ਮੇਰੇ ਲਈ ਹੀ ਕਰ ਲਉ। ਮੇਰੀ ਖਾਹਸ਼ ਏ ਕਿ ਇਸ ਘਰ ਵਿਚ ਬੱਚਿਆਂ ਨੂੰ ਵੇਖ ਕੇ ਮਰਾਂ।"

ਮਸ਼ੀਨ ਵਾਂਗ ਉਹ ਸਿਰ ਹਿਲਾਈ ਜਾ ਰਿਹਾ ਸੀ। ਪਰ ਉਸ ਦਾ ਦਿਲ ਕਹਿ ਰਿਹਾ ਸੀ, 'ਇੰਜ ਨਹੀਂ ਹੋ ਸਕਦਾ।'

"ਏਨਾ ਹੋ ਜਾਵੇ ਤਾਂ ਮੈਂ ਚਾਈਂ ਚਾਈਂ ਅੱਖਾਂ ਮੀਟ ਲਵਾਂਗੀ।" ਸਰਲਾ ਨੇ ਇਹ ਗੱਲਾਂ ਇੰਜ ਕਹੀਆਂ ਜਿਵੇਂ ਉਹ ਦਿਲ ਦੀ ਝੋਲੀ ਅੱਡ ਕੇ ਭੀਖ ਮੰਗ ਰਹੀ ਹੋਵੇ।

"ਜੋ ਸੁੱਖ ਹੁਣ ਏ ਇਸ ਤੋਂ ਵੱਧ ਸੁੱਖ ਮੈਨੂੰ ਨਹੀਂ ਚਾਹੀਦਾ" ਇਹ ਸ਼ਬਦ ਰਾਮੰਣਾ ਦੇ ਮੂੰਹੋਂ ਨਿਕਲ ਗਏ।

ਅੱਗੋਂ ਦੋਵੇਂ ਹੀ ਗੱਲ ਕਰਨ ਦੀ ਸਥਿਤੀ ਵਿਚ ਨਹੀਂ ਸਨ। ਸਰਲਾ ਦੀਆਂ ਅੱਖਾਂ ਵਿਚ ਅੱਥਰੂ ਆ ਗਏ। ਰਾਮੰਣਾ ਚਿੰਤਾਤੁਰ ਹੋ ਗਿਆ। ਉਸ ਨੇ ਕਿਹਾ "ਸਰਲਾ ਤੈਨੂੰ ਇਹ ਨਹੀਂ ਵੇਖਣਾ ਚਾਹੀਦਾ ਕਿ ਇਸ ਨਾਲ ਮੈਨੂੰ ਕਿੰਨਾ ਦੁੱਖ ਪਹੁੰਚਦਾ ਏ।" ਇਹ ਸੁਣ ਕੇ ਸਰਲਾ ਨੇ ਦੁੱਖ ਉਤੇ ਕਾਬੂ ਪਾ ਕੇ ਬੜੇ ਧੀਰਜ ਨਾਲ, "ਜੇ ਤੁਹਾਨੂੰ ਦੁੱਖ ਹੋਇਆ ਹੈ ਤਾਂ ਹੁਣ ਇਹ ਗੱਲ ਹੀ ਛੱਡੋ," ਕਹਿ ਕੇ ਉਸ ਨੂੰ ਹੌਸਲਾ ਦਿੱਤਾ ਸੀ।

ਏਨੀਂ ਦੇਰ ਗੱਲਾਂ ਕਰਦੀ ਸ਼ਾਇਦ ਉਹ ਥੱਕ ਗਈ ਸੀ ਜਾਂ ਮਨ ਦੀ ਗੱਲ ਕੱਢ ਦੇਣ ਕਰਕੇ ਹਲਕੀ ਫੁਲਕੀ ਹੋ ਗਈ ਸੀ। ਜੋ ਵੀ ਹੋਵੇ ਸਰਲਾ ਬੱਚਿਆਂ ਵਾਂਗ ਦੋ ਮਿੰਟਾਂ ਵਿਚ ਹੀ ਸੌਂ ਗਈ। ਕੁਝ ਮਿੰਟ ਬਾਅਦ ਰਾਮੰਣਾ ਨੇ ਹੌਲੀ ਜਿਹੇ ਉਸ ਦਾ ਸਿਰ ਸਿਰਹਾਣੇ ਉਤੇ ਖਿਸਕਾਇਆ ਅਤੇ ਆਪ ਪੱਬਾਂ ਦੇ ਭਾਰ ਬਾਹਰ ਨਿਕਲ ਆਇਆ।

ਸਰਲਾ ਦੇ ਕਮਰੇ 'ਚੋਂ ਬਾਹਰ ਨਿਕਲਦਿਆਂ ਹੀ ਉਸ ਦੀ ਹਾਲਤ ਉਸ ਵਿਅਕਤੀ ਵਰਗੀ ਸੀ ਜਿਹੜਾ ਚੋਖਾ ਪੈਂਡਾ ਮਾਰ ਕੇ ਨਾਵਾਕਫ਼ ਥਾਂ ਵਾਲੇ ਸਟੇਸ਼ਨ ਉਤੇ ਪਹੁੰਚ ਗਿਆ ਹੋਵੇ। "ਇਹ ਕੀ ? ਕਿਥੇ ਆ ਗਿਆ ਹਾਂ ? ਜਾਂ ਕਿਥੇ ਜਾ ਰਿਹਾ ਹਾਂ ?" ਕਹਿੰਦਿਆਂ ਅੱਖਾਂ ਨੇ ਇਧਰ ਉਧਰ ਵੇਖਿਆ ਅਤੇ ਉਸ ਨੂੰ ਕੁਮੁਦ ਦੇ ਕਮਰੇ ਦਾ ਦਰਵਾਜ਼ਾ ਦਿਖਾਈ ਦਿੱਤਾ। ਹਾਂ ਏਨੇਂ ਦਿਨ ਪਹਿਲਾਂ, ਨਹੀਂ ਨਹੀਂ ਕੁਝ ਹੀ ਮਿੰਟ ਪਹਿਲਾਂ ਮੈਂ ਇਸ ਕਮਰੇ ਵੱਲ ਤੁਰਿਆ ਸਾਂ—ਇਹ ਸੋਚ ਕੇ ਉਧਰ ਜਾਣ ਨੂੰ ਜੀਅ ਕੀਤਾ। "ਬੂਹ, ਇਹ ਕਿਸ ਤਰ੍ਹਾਂ ਦਾ ਵਿਚਾਰ ਏ ?" ਕਹਿੰਦਾ ਹੋਇਆ ਉਹ ਆਪਣੇ ਕਮਰੇ ਵਿਚ ਜਾ ਕੇ ਦਰਵਾਜ਼ਾ ਬੰਦ ਕਰਕੇ ਬੈਠ ਗਿਆ। ਪਰ ਕੋਈ ਬੇਚੈਨੀ ਉਸ ਨੂੰ ਉਥੇ ਬੈਠਣ ਨਹੀਂ ਸੀ ਦੇ ਰਹੀ। ਕੁਝ ਲੱਭਣ ਵਾਲੇ ਵਾਂਗ ਉਸ ਨੇ ਨੀਝ ਲਾ ਕੇ ਇਧਰ ਉਧਰ ਵੇਖਿਆ, "ਹੋਰ ਕਿਸੇ ਦਿਨ ਸਹੀ" ਸੋਚਿਆ। ਪੈਰ ਨਾ ਉੱਠੇ। ਸਰਲਾ ਦੀ ਤਰਲੇ ਭਰੀ ਪ੍ਰਾਰਥਨਾ ਜੋ ਉਸ ਦੇ ਕੰਨਾਂ ਤੋਂ ਹੁੰਦੀ ਹੋਈ ਦਿਲ ਤਕ ਪਹੁੰਚ ਗਈ ਸੀ ਹਾਲਾਂ ਵੀ ਬਾਹਰ ਨਹੀਂ ਸੀ ਨਿਕਲੀ। ਅੱਜ ਉਸ ਨੇ ਏਨੇਂ ਤਰਲੇ ਨਾਲ ਕਿਉਂ ਕਿਹਾ ? ਮੇਰੇ ਵਾਸਤੇ ਕਿਹਾ ਸੀ। ਉਸ ਨੇ ਇਹ ਕਿਉਂ ਕਿਹਾ ਕਿ ਜੇ ਇੰਜ ਹੋ ਜਾਵੇ ਤਾਂ ਸੁੱਖੀ ਸੁੱਖੀ ਅੱਖਾਂ ਬੰਦ ਕਰ ਲਵਾਂਗੀ ? ਕੀ ਉਸ ਨੂੰ ਪਤਾ ਲੱਗ ਗਿਆ ਹੋਵੇਗਾ ? ਪੀੜਾਂ ਲੱਦੇ ਥੱਕੇ ਹੋਏ ਉਸ ਦੇ ਦਿਲ ਨੂੰ ਕਿੰਨੀਂ ਸੱਟ ਵੱਜੀ ਹੋਵੇਗੀ ? ਸ਼ਾਇਦ ਉਸ ਨੂੰ ਪਤਾ ਨਾ ਲੱਗਾ ਹੋਵੇ। ਪਹਿਲਾਂ ਵੀ ਤਾਂ ਉਸ ਨੇ ਇਹੀ ਗੱਲ ਆਖੀ ਸੀ। ਪਰੰਤੂ ਉਦੋਂ ਇਸ ਨੇ ਏਨੇਂ ਤਰਲੇ ਨਾਲ ਨਹੀਂ ਸੀ ਕਿਹਾ। ਮੇਰੇ ਜੀਉਂਦੇ-ਜੀਅ ਇਹ ਕੰਮ ਹੋ ਜਾਣਾ ਚਾਹੀਦਾ ਏ-ਕਿਹਾ ਸੀ। ਉਸ ਦੇ ਮਨ ਵਿਚ ਆਪਣੀ ਰਿਸ਼ਤੇਦਾਰ ਕੁਮੁਦ ਨਾਲ ਹੀ ਵਿਆਹ ਕਰਵਾਣ ਦੀ ਇੱਛਾ ਹੋਈ ਹੋਵੇਗੀ ! ਮੈਂ ਕਿਤੇ ਹੋਰ ਨਾ ਵਿਆਹ ਕਰਵਾ ਲਵਾਂ; ਇਸੇ ਲਈ ਉਸ ਦੇ ਮਨ ਵਿਚ ਆਪਣੇ ਜੀਉਂਦੇ ਜੀਅ ਕਰਨ ਦੀ ਇੱਛਾ ਸੀ ? ਵਿਚਾਰੀ ! ਕਿੰਨੀਂ ਸਾਫ਼ ਦਿਲ ! ਕਿੰਨਾ ਸਰਲ ਸੁਭਾਅ ! ਇਹੋ ਜਿਹੀ ਪਤਨੀ ਦੇ ਹੁੰਦਿਆਂ ਉਸ ਨੇ ਕਿਵੇਂ ਸੋਚ ਲਿਆ ਕਿ ਮੈਂ ਵਿਆਹ ਕਰਵਾ ਲਵਾਂਗਾ। ਦਿਲ ਜ਼ਰਾ ਹਲਕਾ ਹੋ ਜਾਣ ਕਾਰਣ ਰਾਮੰਣਾ ਆਪ ਵਿਚਾਰਾਂ ਉਤੇ ਹੱਸਿਆ। ਹੋਰ ਵਿਆਹ ! ਕਿੰਨੀ ਭੋਲੀ ਏ ਸਰਲਾ ! ਮੇਰਾ ਦੂਜਾ ਵਿਆਹ ਨਹੀਂ। ਦੂਜੇ ਕਿਸੇ ਵਿਆਹ ਦੀ ਗੱਲ ਤਾਂ ਇਕ ਪਾਸੇ, ਰਾਮੰਣਾ ਫਿਰ ਕੁਮੁਦ ਦੇ ਨਾਲ ਭਟਕ ਗਿਆ। ਉਸ ਨੇ ਸੋਚਿਆ ਉਹ ਕਿਹੜੇ ਵਿਚਾਰਾਂ ਦੇ ਜੰਗਲ ਵਿਚ ਫਸ ਗਿਆ ਏ। ਕੁਮੁਦ ਨਾਲ ਤਾਂ ਵਿਆਹ ਕਰਾਂਗਾ ਹੀ ਨਹੀਂ, ਇਹ ਵਿਚਾਰ ਕਿਉਂ ਆਇਆ ? ਪਰ ਹੁਣ ਉਸ ਦੇ ਕਮਰੇ ਵੱਲ ਕਿਉਂ ਜਾ ਰਿਹੈ। ਉਹ ਉਥੇ ਜਾਵੇ ਹੀ ਕਿਉਂ ? ਅਜਿਹੇ ਮੰਤਵ ਨਾਲ ਜਾਣ ਦੀ ਖਾਹਸ਼ ਕਰਨ ਵਾਲਾ ਮਨ ਉਸ

ਦੇ ਨਾਲ ਵਿਆਹ ਕਰਨਾ ਨਹੀਂ ਚਾਹੁੰਦਾ। ਬੂਹ ! ਇਸ ਉਲਝਣ ਤੋਂ ਹੁਣ ਵੀ ਬਚ ਜਾਣਾ ਚਾਹੀਦਾ ਹੈ। ਜੋ ਹੋਣਾ ਸੀ ਉਹ ਤਾਂ ਹੋ ਗਿਐ। ਅੱਜ ਤੋਂ ਕੁਮੁਦ ਦੇ ਕਮਰੇ ਵਿਚ ਪੈਰ ਨਹੀਂ ਪਾਉਣਾ ਚਾਹੀਦਾ।

ਪਰ ਇਸ ਨਾਲ ਕੀ ? ਰਾਮੰਣਾ ਦੇ ਮਨ ਵਿਚ ਜੋ ਵਿਚਾਰ ਆਏ ਉਨ੍ਹਾਂ ਨੂੰ ਉਸ ਦੀ ਬੁੱਧੀ ਸਵੀਕਾਰ ਨਾ ਕਰ ਸਕੀ, "ਤੂੰ ਆਪਣੇ ਆਪ ਹੀ ਉਥੇ ਨਾ ਜਾਣ ਦੀ ਸੋਚ ਕੇ ਬੈਠ ਗਿਆ ਏਂ। ਇਸ ਗੱਲ ਦਾ ਉਸ ਨੂੰ ਕਿਵੇਂ ਪਤਾ ਲੱਗੇਗਾ ? ਦੋਹਾਂ ਦੀ ਸਹਿਮਤੀ ਹੋਵੇ ਤਾਂ ਗੱਲ ਬਣਦੀ ਹੈ। ਉਸ ਨੂੰ ਇਕ ਜਣਾ ਛੱਡ ਦੇਵੇ ਤਾਂ ਇਹ ਕਾਹਦਾ ਅਨਿਆ ! ਇਸ ਤੋਂ ਇਲਾਵਾ ਜੇ ਕੁਮੁਦ ਤੇਰੇ ਨਾਲ ਵਿਆਹ ਕਰਨ ਦੀ ਉਮੀਦ ਲਾਈ ਬੈਠੀ ਹੈ ਤਾਂ ਤੇਰੇ ਫ਼ੈਸਲੇ ਦਾ ਕੋਈ ਅਰਥ ਨਹੀਂ। ਪਰ ਜੇ ਉਸ ਦਾ ਵਿਚਾਰ ਵੀ ਵਿਆਹ ਨਾ ਕਰਨ ਦਾ ਹੋਵੇ ? ਫੇਰ ਕਾਹਦੀ ਸਮੱਸਿਆ ? ਇੰਜ ਪਾਗਲਾਂ ਵਾਂਗ ਨਾ ਕਰ। ਜਾ ਉਹ ਤੇਰੀ ਰਾਹ ਵੇਖ ਰਹੀ ਏ।" ਇਸ ਤਰ੍ਹਾਂ ਉਸ ਦੀ ਅਕਲ ਉਸ ਨੂੰ ਵੰਗਾਰਨ ਲੱਗੀ। ਉਸ ਨੇ ਇਕ ਕਦਮ ਅੱਗੇ ਵਧਾਇਆ। "ਬੱਚਿਆਂ ਦੇ ਬਿਨਾਂ ਘਰ ਕਾਹਦਾ ! ਘੱਟ ਤੋਂ ਘੱਟ ਮੇਰੇ ਲਈ ਹੀ ਵਿਆਹ ਕਰਾ ਲਵੇ। ਘਰ ਵਿਚ ਬੱਚਿਆਂ ਨੂੰ ਵੇਖ ਕੇ ਮਰਾਂਗੀ।" ਸਰਲਾ ਦੇ ਇਹ ਸ਼ਬਦ ਉਸ ਨੂੰ ਰੱਸੀ ਵਾਂਗ ਪਿਛਾਂਹ ਨੂੰ ਖਿੱਚ ਰਹੇ ਸਨ। "ਤੂੰ ਪਾਗਲ ਏਂ। ਸਰਲਾ ਦੀ ਤਸੱਲੀ ਲਈ ਜਦ ਤੈਨੂੰ ਠੀਕ ਲੱਗੇ ਵਿਆਹ ਕਰਵਾ ਲਵੀਂ। ਪਰ ਕਿਸੇ ਜ਼ਮਾਨੇ ਦੀ ਗੱਲ ਤੋਂ ਡਰ ਕੇ ਅੱਜ ਦੇ ਆਨੰਦ ਨੂੰ ਗੁਆ ਬੈਠਣਾ ਕਿਧਰ ਦੀ ਸਮਝਦਾਰੀ ਏ ?" ਜਾਉ, ਕਹਿੰਦਿਆਂ ਅਕਲ ਨੇ ਉਸ ਨੂੰ ਫੇਰ ਉਤੇਜਿਤ ਕੀਤਾ ਸੀ। "ਸੱਚਮੁਚ ਕਰੋਗੇ ? ਬੱਸ ਇਹ ਹੋ ਜਾਵੇ ਤਾਂ ਚੈਨ ਨਾਲ ਅੱਖਾਂ ਬੰਦ ਕਰ ਲਵਾਂਗੀ," ਸਰਲਾ ਦੇ ਬੋਲਾਂ ਨੇ ਜਿਵੇਂ ਉਸ ਦਾ ਹੱਥ ਫੜ ਲਿਆ ਅਤੇ ਅੱਗੇ ਵੱਧਣ ਤੋਂ ਰੋਕ ਲਿਆ "ਹਾ...ਹਾ...ਸਰਲਾ ਦਾ ਵਿਚਾਰ ਏਨਾ ਕਿਉਂ ਆਉਂਦਾ ਏ ? ਤੁਸੀਂ ਕਿਹੜਾ ਬੁੱਢੇ ਹੋ ਗਏ ਹੋ ? ਕਹਿਣ ਵਾਲੀ ਨੇ ਤੇਰੀ ਲੋੜ ਨੂੰ ਨਹੀਂ ਸਮਝਿਆ ਹੈ ? ਉਸ ਦਾ ਇਹ ਕਹਿਣਾ ਕੀ ਤੇਰੇ ਭਲੇ ਲਈ ਹੀ ਨਹੀਂ ਸੀ ? ਤੇਰੇ ਲਈ ਸੁੱਖ ਹੁਣ ਬਿਸਤਰੇ ਉਤੇ ਤੇਰਾ ਇੰਤਜ਼ਾਰ ਕਰ ਰਿਹਾ ਏ। ਹੁਣ ਤਾਂ ਦੇਰ ਨਾ ਕਰ।" ਬੁੱਧੀ ਨੇ ਇਹ ਕਿਹਾ ਤਾਂ ਆਪਣੇ ਆਪ ਉਹ ਇਕ ਦੋ ਕਦਮ ਪੁੱਟ ਗਿਆ। ਸਰਲਾ ਦੀ ਆਵਾਜ਼ ਪਿੱਛੇ ਰਹਿ ਗਈ। ਉਦੋਂ ਅਸਪੱਸ਼ਟ ਜਿਹਾ ਪਿੱਛੋਂ ਸੁਣਾਈ ਦਿੱਤਾ ਸੀ, "ਪਾਗਲ ! ਪਾਗਲ ! ਹੁਣ ਜੋ ਸੁੱਖ ਏ ਇਸ ਤੋਂ ਵੱਧ ਸੁੱਖ ਮੇਰੇ ਲਈ ਹੋਰ ਕੋਈ ਨਹੀਂ। ਇਹ ਤੂੰ ਸਰਲਾ ਦੇ ਸਾਹਮਣੇ ਮੰਨਿਆ ਸੀ। ਹੁਣ ਜੋ ਸੁੱਖ ਏ ਇਸ ਨੂੰ ਛੱਡ ਦੇਵੇਂ ਤਾਂ ਹੋਰ ਸੁੱਖ ਕਿਥੋਂ ਲੱਭੇਗਾ ?" ਅਕਲ ਉਸ ਨੂੰ ਕਮਰੇ ਤੋਂ ਬਾਹਰ ਖਿੱਚ ਕੇ ਲੈ ਗਈ।

ਰਾਮੰਣਾ ਪਹਿਲਾਂ ਦੁੱਖੀ ਹੋਇਆ, ਫੇਰ ਗੁੱਸੇ ਵਿਚ ਆਇਆ। ਏਨਾਂ ਸੋਚ ਸੋਚ ਕੇ ਆਪਣਾ ਸਿਰ ਕਿਉਂ ਖਪਾਵਾਂ ? ਵਿਆਹ ਦਾ ਵਿਚਾਰ ਹੀ ਕਿਉਂ ? ਕੁਦਰਤ ਨੇ ਹੀ ਇਹ ਰਾਹ ਬਣਾਇਆ ਹੋਇਆ ਏ। ਇਹ ਸੋਚ ਕੇ ਬੜੇ ਮਾਣ ਨਾਲ ਉਸ ਨੇ ਕੁਮੁਦ ਦੇ ਕਮਰੇ ਵਿਚ ਪੈਰ ਰੱਖੇ। ਬੱਤੀ ਜੱਗ ਰਹੀ ਸੀ। ਕੰਧ ਨਾਲ ਲੱਗੇ ਸ਼ੀਸ਼ੇ ਵਿਚੋਂ ਉਸ ਦਾ ਪਰਛਾਵਾਂ ਦਿੱਸਿਆ। ਇਸ ਨੂੰ ਵੇਖ ਕੇ ਉਹਨੂੰ ਡਰ ਲੱਗਾ ਹੋਵੇਗਾ।

ਉਸ ਰੋਸ਼ਨੀ ਵਿਚ ਕੁਮੁਦ ਦਾ ਸਾਹਮਣਾ ਕਰਨ ਵਿਚ ਉਸ ਨੇ ਸ਼ਰਮ ਮਹਿਸੂਸ ਕੀਤੀ ਹੋਵੇਗੀ। ਕੁਮੁਦ ਦਾ ਮੂੰਹ ਦਰਵਾਜ਼ੇ ਵੱਲ ਨਹੀਂ ਸੀ। ਇਹ ਮੌਕਾ ਵੇਖ ਕੇ ਕਮਰੇ ਵਿਚੋਂ ਨਿਕਲ ਜਾਣ ਦਾ ਵਿਚਾਰ ਆਇਆ। ਪਰ ਇਸ ਨਾਲ ਮਰਦ ਰਾਮੰਣਾ ਨੂੰ ਅਪਮਾਨ ਜਿਹਾ ਮਹਿਸੂਸ ਹੋਇਆ। "ਕਿਉਂ ਖਿਸਕ ਜਾਣਾ ਚਾਹੀਦਾ ਏ ? ਕੀ ਮੈਂ ਇਸ ਕੁੜੀ ਕੋਲੋਂ ਡਰਦਾ ਹਾਂ ? ਮੇਰਾ ਮੰਤਵ ਕੀ ਏ ? ਇਹ ਉਸ ਨੂੰ ਸਮਝਾਵਾਂਗਾ।" ਇਹ ਸੋਚਦਿਆਂ ਹੀ ਬੱਤੀ ਬੁਝਾ ਕੇ ਉਹ ਬਿਸਤਰੇ ਉਤੇ ਲੇਟ ਗਿਆ ਅਤੇ ਮਰਦ ਦਾ ਅਧਿਕਾਰ ਮਾਣ ਕੇ ਉਹ ਕਮਰੇ ਵਿਚੋਂ ਬਾਹਰ ਆਇਆ ਸੀ।

ਉਸ ਨੇ ਤਾਂ ਸੋਚਿਆ ਸੀ ਕਿ ਉਹ ਕਮਰੇ ਵਿਚੋਂ ਬਾਹਰ ਨਿਕਲ ਰਿਹਾ ਏ, ਪਰ ਅਸਲ ਵਿਚ ਉਹ ਚੋਰ ਵਾਂਗ ਕਮਰੇ ਵਿਚੋਂ ਖਿਸਕ ਗਿਆ ਸੀ। ਉਸ ਵੇਲੇ ਦੀ ਖੁਮਾਰੀ ਉਤਰ ਜਾਣ ਤੋਂ ਬਾਅਦ ਰਾਮੰਣਾ ਕੋਈ ਹੋਰ ਹੀ ਵਿਅਕਤੀ ਬਣ ਗਿਆ ਸੀ। ਇਹ ਕੀ ਕਰ ਦਿੱਤਾ ? ਇਹ ਵਿਚਾਰ ਆਉਣ ਦੇ ਬਾਵਜੂਦ ਉਸ ਨੇ ਉਥੇ ਖਲੋ ਕੇ ਉਸ ਕੋਲੋਂ ਮੁਆਫ਼ੀ ਨਹੀਂ ਸੀ ਮੰਗੀ ਕਿਉਂਕਿ ਇਸ ਨਾਲ ਉਸ ਦੇ ਅਭਿਮਾਨ ਨੂੰ ਧੱਕਾ ਲੱਗਦਾ ਸੀ। ਇਸੇ ਲਈ ਉਹ ਉਥੋਂ ਖਿਸਕ ਗਿਆ ਸੀ। ਆਪਣੇ ਕਮਰੇ ਵਿਚ ਜਾ ਕੇ ਉਸ ਨੂੰ ਬੱਤੀ ਦਾ ਚਾਨਣ ਚੰਗਾ ਨਹੀਂ ਸੀ ਲੱਗ ਰਿਹਾ। ਉਹ ਹਨੇਰੇ ਵਿਚ ਹੀ ਬੈਠਾ ਰਿਹਾ। ਆਪਣੇ ਆਪ ਨੂੰ ਉਸ ਨੇ ਕਿਹਾ, "ਪਸ਼ੂ। ਮੈਂ ਪਸ਼ੂ ਹਾਂ।" ਦੂਜੇ ਹੀ ਪਲ ਉਸ ਨੇ ਸੋਚਿਆ ਇਹ ਤਾਂ ਪਸ਼ੂ ਲਈ ਵੀ ਅਪਮਾਨਜਨਕ ਹੈ। ਕੋਈ ਵੀ ਪਸ਼ੂ ਮਨੁੱਖ ਵਾਂਗ ਅਤਿ ਕਾਮੀ ਨਹੀਂ ਹੁੰਦਾ। ਉਹ ਤਾਂ ਕੁਦਰਤ ਦੇ ਇਕ ਬੰਨ੍ਹੇ ਹੋਏ ਨੇਮ ਵਿਚ ਚਲਦਾ ਏ—ਇਹ ਕਹਿੰਦਿਆਂ ਉਹ ਆਪਣੇ ਆਪ ਨੂੰ ਕੋਸਣ ਲੱਗਾ। ਇਸ ਵੇਲੇ ਉਸ ਨੂੰ ਇਕ ਖਿਆਲ ਆਇਆ—ਕਈ ਪ੍ਰਕਾਰ ਦੀ ਸੋਚ ਵਿਚਾਰ ਤੋਂ ਬਾਅਦ ਇਹ ਸੋਚ ਆਉਣ ਤੇ ਵੀ ਕਿ ਜੇ ਕੁਮੁਦ ਦੇ ਨਾਲ ਨਾ ਰਿਹਾ ਜਾਵੇ ਤਾਂ ਵੀ ਉਸ ਦੇ ਜੀਵਨ ਵਿਚ ਕੋਈ ਘਾਟ ਨਹੀਂ ਆਵੇਗੀ, ਉਹ ਕੁਮੁਦ ਵੱਲ ਦੌੜਿਆ ਸੀ। ਇਕ ਮਿੰਟ ਪਹਿਲਾਂ ਉਥੇ ਬੇਢੱਬਾ ਵਰਤਾਉ ਹੋਇਆ ਸੀ ਤਾਂ ਵੀ ਉਸ ਨੂੰ ਕੁਮੁਦ ਉਤੇ ਗੁੱਸਾ ਨਹੀਂ ਸੀ ਆਇਆ। ਸਗੋਂ ਜਾ ਕੇ ਮੁਆਫ਼ੀ ਮੰਗਣ ਨੂੰ ਜੀਅ ਕੀਤਾ। ਉਸ ਦਿਨ ਦੇ ਅਨੁਭਵ ਨੂੰ ਭੁੱਲ ਕੇ, ਹੋਰ ਦਿਨਾਂ ਦੇ ਅਨੁਭਵ ਨੂੰ ਯਾਦ ਕਰਕੇ ਮਨ ਆਨੰਦ ਲੇਣ ਲੱਗਾ। ਕੁਮੁਦ ਨਾਲ ਲਗਾਉ ਹੋ ਗਿਆ। ਤਦ ਉਸ ਨੂੰ ਯਾਦ ਹੋ ਗਿਆ ਸੀ ਰਤਨਾਵਲੀ ਨਾਟਕ ਦਾ ਸ਼ਲੋਕ। ਮਨ ਵੀ ਕਿਹੋ ਜਿਹਾ ਏ ? ਇਹ ਕਿਵੇਂ ਤੇ ਕਿਉਂ ਹਾਰਦਾ ਏ ? 'ਮਨੁੱਖ ਤੋਂ ਮਹਾਨ ਹੋਣੀ ਹੈ' ਇਹ ਬਦਲ ਕੇ 'ਕਾਮ' ਸ਼ਬਦ ਵਰਤ ਕੇ ਉਸ ਦਿਨ ਰਾਮੰਣਾ ਨੇ ਉਸ ਸ਼ਲੋਕ ਦੇ ਅਰਥ ਵਧੇਰੇ ਚੰਗੀ ਤਰ੍ਹਾਂ ਸਮਝੇ ਸਨ। ਜੇ 'ਕਾਮ' ਚਾਹਵ ਤਾਂ ਦੂਜੇ ਦੀਪਾਂ ਤੋਂ ਹੀ ਨਹੀਂ, ਸਮੁੰਦਰ ਦੇ ਪਾਰੋਂ ਵੀ ਨਹੀਂ ਸਗੋਂ ਧਰਤੀ ਦੇ ਕਿਸੇ ਕੋਨੇ ਤੋਂ ਇਕ ਕੁੜੀ ਅਚਾਨਕ ਆ ਕੇ ਤੁਹਾਡੇ ਦਿਲ ਨੂੰ ਖੋਹ ਲਵੇਗੀ।

ਕੁਮੁਦ ਨੇ ਵੀ ਇੰਜ ਕੀਤਾ ਹੋਵੇਗਾ ? ਇਸੇ ਵਿਚਾਰ ਵਿਚ ਲੀਨ ਉਹ ਸਾਰੀ ਰਾਤ ਕੁਰਸੀ ਉਤੇ ਬੈਠਾ ਹੀ ਸੁੱਤਾ ਰਿਹਾ।

ਇਹ ਸਭ ਯਾਦ ਕਰਕੇ ਰਾਮੰਣਾ ਕੁਰਸੀ ਤੋਂ ਉਠਿਆ। ਉਸ ਦਿਨ ਵਾਂਗ ਅੱਜ

ਕੁਰਸੀ ਉਤੇ ਬੈਠੇ ਬੈਠੇ ਸੌਂ ਜਾਣ ਦੀ ਜ਼ਰੂਰਤ ਨਹੀਂ ਹੈ। ਉਸ ਸਮੇਂ ਸੁੱਖ ਦੇ ਸੁਪਨੇ ਸਨ, ਹੁਣ ਸੁਪਨੇ ਵਿਚ ਵੀ ਸੁੱਖ ਨਹੀਂ ਹੈ। ਇਹ ਕਹਿ ਕੇ ਉਸ ਨੇ ਅੰਗੜਾਈ ਲਈ ਅਤੇ ਉਕਤਾ ਕੇ ਕਿਤਾਬ ਨੂੰ ਮੇਜ਼ ਉਤੇ ਸੁੱਟ ਦਿੱਤਾ। ਦੂਰ ਕਿਸੇ ਘੜੀ ਉਤੇ ਬਾਰਾਂ ਵਜਣ ਦੀ ਆਵਾਜ਼ ਉਸ ਦੇ ਕੰਨੀਂ ਪਈ।

## 12

ਉਬਾਸੀ ਨੀਂਦ ਆਉਣ ਦਾ ਸੰਕੇਤ ਹੈ—ਕੁਮੁਦ ਨੂੰ ਇਹ ਗੱਲ ਝੂਠ ਲੱਗੀ। ਲਗਾਤਾਰ ਕਈ ਉਬਾਸੀਆਂ ਆ ਜਾਣ ਤੇ ਵੀ ਨੀਂਦ ਦਾ ਨਾਂ-ਨਿਸ਼ਾਨ ਵੀ ਨਹੀਂ ਸੀ। ਨੀਂਦ ਨਾ ਆਉਣ ਦਾ ਅਕੇਵਾਂ ਅੰਦਰ ਹੋਵੇਗਾ ਜੋ ਉਬਾਸੀ ਦੇ ਰੂਪ ਵਿਚ ਬਾਹਰ ਆ ਰਿਹਾ ਹੋਵੇਗਾ। ਦੂਰੋਂ ਕਿਸੇ ਘੜੀ ਦੀ ਆਵਾਜ਼ ਸੁਣਾਈ ਦੇ ਰਹੀ ਹੈ। ਇਕ, ਦੋ, ਤਿੰਨ...ਬਾਰਾਂ। ਅੱਧੀ ਰਾਤ ਹੋ ਗਈ। ਹੁਣ ਤਾਂ ਮੈਨੂੰ ਨੀਂਦ ਆ ਹੀ ਜਾਵੇਗੀ। ਕਈ ਵਾਰ ਉਸ ਨੇ ਨੀਂਦ ਨੂੰ ਰੋਕਣ ਦਾ ਜਤਨ ਕੀਤਾ ਸੀ। ਇਕ ਵੇਲਾ ਸੀ ਜਦੋਂ ਰਾਤ ਦੀ ਸ਼ਾਂਤੀ ਵਿਚ ਦੀਵਾਰ-ਘੜੀ ਦੀ ਆਵਾਜ਼ ਸੁਣਾਈ ਨਹੀਂ ਸੀ ਦੇਂਦੀ। ਉਦੋਂ ਉਸ ਨੂੰ ਵੀ ਨੀਂਦ ਦੀ ਲੋੜ ਨਹੀਂ ਸੀ ਹੁੰਦੀ। ਇਹ ਸਭ ਕਿਸੇ ਪਹਿਲੇ ਜਨਮ ਦੀਆਂ ਗੱਲਾਂ ਹੋ ਗਈਆਂ ਜਾਪੀਆਂ। ਪਰ ਇਹ ਤਾਂ ਕੇਵਲ ਦੋ ਸਾਲ ਪਹਿਲਾਂ ਦੀ ਹੀ ਗੱਲ ਹੈ। ਉਦੋਂ ਕਈ ਕਈ ਰਾਤਾਂ ਸੁੱਖ ਦੇ ਸੁਪਨਿਆਂ ਨੂੰ ਅੱਖੀਂ ਵੇਖਣ ਦੀ ਲਾਲਸਾ ਨਾਲ ਉਹ ਨੀਂਦ ਨੂੰ ਰੋਕੀ ਰੱਖਦੀ ਸੀ। ਇਕ ਅਨੁਭਵ ਤਾਂ ਅਜੇ ਵੀ ਉਸ ਦੀਆਂ ਅੱਖਾਂ ਦੇ ਸਾਹਮਣੇ ਹੈ। ਉਸ ਦਿਨ ਉਸ ਦੇ ਸੂਰਜ ਚੜ੍ਹਿਆ ਸੀ। ਉਹ ਸਵੇਰ ਤਕ ਜਾਗ ਰਹੀ ਸੀ ਜਿਵੇਂ ਰਾਤ ਹੁਣ ਆਵੇਗੀ ਹੀ ਨਹੀਂ। ਜਾਗਦਿਆਂ ਸੁਪਨੇ ਵੇਖਣ ਦੀ ਖਾਹਸ਼ ਉਸ ਦਿਨ ਪੂਰੀ ਹੋਈ ਸੀ। 'ਪਰ ਉਹ ਸੁਪਨਾ ਵੀ ਹੋਰ ਸੁਪਨਿਆਂ ਵਾਂਗ ਅੱਜ ਛਾਂਈਂ ਮਾਂਈਂ ਹੋ ਗਿਆ ਹੈ। ਛੱਡੋ ਪਰ੍ਹੇ, ਪਰ ਅੱਜ ਦੀ ਯਾਦ ਸੁੱਖ ਦੇਣ ਵਾਲੀ ਹੈ, ਇਹ ਸੋਚ ਕੇ ਉਸ ਦਾ ਮਨ ਖਿੜ ਗਿਆ। ਬੀਤ ਚੁੱਕੀਆਂ ਗੱਲਾਂ ਨੂੰ ਮੁੜ ਵੇਖਣ ਦੀ ਜ਼ਿੱਦ ਵਿਚ ਉਸ ਦੀਆਂ ਅੱਖਾਂ ਆਲੇ ਦੁਆਲੇ ਨੂੰ ਭੁੱਲ ਕੇ ਕਿਸੇ ਪਰੋਖ ਨੂੰ ਵੇਖਣ ਲਈ ਉਤਾਵਲੀਆਂ ਸਨ। ਕਿੰਨੇਂ ਦਿਨ ਪਹਿਲਾਂ ਦੀ ਗੱਲ ਏ? ਖ਼ੈਰ ਛੱਡੋ ਪਰ੍ਹੇ। ਸਮੇਂ ਦੀ ਗੱਲ ਨਹੀਂ, ਉਸ ਗੱਲ ਦੀ ਗੱਲ ਦੇ। ਉਸ ਦਿਨ ਰਾਤ ਨੂੰ...।

ਉਸ ਰਾਤ ਕੁਮੁਦ ਸੱਚਮੁਚ ਹੀ ਖੁਸ਼ ਨਹੀਂ ਸੀ। ਕੁਝ ਦਿਨਾਂ ਤੋਂ ਜਿਹੜਾ ਸੁੱਖ ਉਸ ਨੂੰ ਮਿਲ ਰਿਹਾ ਸੀ ਉਸ ਵਿਚ ਕੁਝ ਰੁਕਾਵਟ ਜਿਹੀ ਮਹਿਸੂਸ ਹੋਈ। ਪਤੀ-ਪਤਨੀ ਦਾ ਉਹ ਏਕਾਂਤ ਦ੍ਰਿਸ਼! ਉਸੇ ਰਾਤ ਰਾਮੰਣਾ ਵਲੋਂ ਉਸ ਦੇ ਸਰੀਰ ਨੂੰ ਨਾਚੀਜ਼ ਮੰਨ ਕੇ ਉਪਭੋਗ ਕਰਕੇ ਅਪਮਾਨਿਤ ਜਿਹਾ ਕਰਕੇ ਚੁੱਪਚਾਪ ਚਲੇ ਜਾਣ ਤੋਂ ਬਾਅਦ ਕੁਮੁਦ ਦੀ ਮਾਨਸਿਕ ਹਾਲਤ ਬਿਗੜ ਗਈ। ਇਕ ਪਾਸੇ ਰਾਮੰਣਾ ਪ੍ਰਤੀ ਇਕ ਦੋਸ਼ ਦਾ ਭਾਵ ਸੀ ਪਰ ਜਦ ਉਹ ਉਸ ਦੇ ਕੋਲ ਜਾਂਦਾ ਤਾਂ ਉਸ ਦਾ ਮਨ ਸਭ ਕੁਝ ਪੀ ਕੇ ਸ਼ਰਮ ਲਾਹ ਕੇ ਖੁਸ਼ੀ ਨਾਲ ਭਰ ਜਾਂਦਾ। ਜਦ ਵੀ

ਰਾਮੰਣਾ ਆਉਂਦਾ—ਇਹ ਕਿਉਂ ਕਹੀਏ ? ਪਹਿਲਾਂ ਪਹਿਲਾਂ ਤਿੰਨ ਚਾਰ ਦਿਨ ਤਕ ਰਾਮੰਣਾ ਆਇਆ ਹੀ ਨਹੀਂ ਸੀ । ਇਸ ਨੂੰ ਵੀ ਕਿਸੇ ਨਾ ਕਿਸੇ ਤਰ੍ਹਾਂ ਸਹਿਣ ਕਰ ਲੈਂਦੀ । ਇਹ ਸੋਚ ਕੇ ਕਿ ਉਹ ਆਪਣੇ ਵਿਹਾਰ ਤੋਂ ਸ਼ਰਮਾ ਗਿਆ ਹੋਵੇਗਾ, ਆਪਣੇ ਆਪ ਨੂੰ ਤਸੱਲੀ ਦੇ ਸਕਦੀ ਸੀ । ਪਰ ਰਾਮੰਣਾ ਦਾ ਵਿਹਾਰ ਤਾਂ ਦਿਲ ਨੂੰ ਹੋਰ ਵੀ ਚੁਭਣ ਵਾਲਾ ਹੋ ਗਿਆ ਸੀ । ਉਸ ਨੇ ਤਿੰਨ ਚਾਰ ਦਿਨਾਂ ਵਿਚ ਉਸ ਦੇ ਵੱਲ ਅੱਖ ਉਠਾ ਕੇ ਵੀ ਨਹੀਂ ਸੀ ਵੇਖਿਆ । ਉਸ ਦੇ ਵੱਲ ਆਇਆ ਵੀ ਨਹੀਂ ਸੀ । ਜੇ ਉਹ ਲਿਖਣ ਦੇ ਕੰਮ ਵਿਚ ਰੁੱਝਾ ਹੋਇਆ ਹੁੰਦਾ ਤਾਂ ਕੁਮੁਦ ਸ਼ਾਇਦ ਮਨ ਨੂੰ ਤਸੱਲੀ ਦੇ ਲੈਂਦੀ; ਪਰ ਅਜਿਹੀ ਕੋਈ ਗੱਲ ਨਹੀਂ ਸੀ । ਰਾਮੰਣਾ ਸਾਰਾ ਦਿਨ ਸਰਲਾ ਦੀਦੀ ਦੇ ਕੋਲ ਹੀ ਬੈਠਾ ਰਿਹਾ ਅਤੇ ਤਨੋਂ ਮਨੋਂ ਉਸ ਦੀ ਸੇਵਾ ਕਰਦਾ ਰਿਹਾ । ਰਾਤੀਂ ਨੀਂਦ ਆਉਣ ਤਕ ਉਸ ਨਾਲ ਗੱਪਾਂ ਮਾਰਦਾ ਰਿਹਾ । ਕੁਮੁਦ ਨੂੰ ਇਹ ਸ਼ੱਕ ਪਿਆ ਕਿ ਉਸ ਨੇ ਉਸ ਦੀ ਸੇਵਾ ਲਈ ਉਥੇ ਹੀ ਬਿਸਤਰਾ ਵਿਛਾ ਲਿਆ ਸੀ । ਕਿਉਂ ? ਜਦ ਸੇਵਾ ਕਰਨ ਲਈ ਉਹ ਆਪ ਹਾਜ਼ਰ ਸੀ ਤਾਂ ਰਾਮੰਣਾ ਆਪਣੇ ਸਾਰੇ ਕੰਮ ਛੱਡ ਕੇ ਇਸ ਖਲਜਗਣ ਵਿਚ ਕਿਉਂ ਪਿਆ ਸੀ, ਇਹ ਕੀ ਸੇਵਾ ? ਉਹ ਤਾਂ ਸੇਵਾ ਦਾ ਬਹਾਨਾ ਕਰ ਰਿਹਾ ਸੀ । ਕੁਮੁਦ ਨੂੰ ਇਸ ਗੱਲ ਦਾ ਦੁੱਖ ਸੀ ਕਿ ਇਹ ਸਭ ਕੁਝ ਉਸ ਨੂੰ ਦੂਰ ਦੂਰ ਰੱਖਣ ਦੀ ਇਕ ਚਾਲ ਸੀ । ਉਸ ਨੇ ਸੋਚਿਆ ਹੁਣ ਇਸ ਘਰ ਵਿਚ ਉਸ ਦੇ ਲਈ ਕੋਈ ਥਾਂ ਨਹੀਂ । ਜੇ ਉਸ ਨੂੰ ਦੀਦੀ ਦੀ ਸੇਵਾ ਲਈ ਵੀ ਯੋਗ ਨਾ ਸਮਝਿਆ ਜਾਵੇ ਤਾਂ ਇਸ ਘਰ ਵਿਚ ਉਸ ਦੀ ਲੋੜ ਕਿਸ ਨੂੰ ਹੈ ?

ਉਹ ਰੋ ਪਈ, ਦੁੱਖੀ ਹੋਈ । ਸੌਣ ਲੱਗਿਆਂ ਪਹਿਲਾਂ ਹੀ ਸੋਚ ਲੈਂਦੀ ਹੁੰਦੀ ਸੀ ਕਿ ਸਵੇਰੇ ਉਠ ਕੇ ਇਹ ਕਰਨਾ ਏ, ਉਹ ਕਰਨਾ ਏ । ਪਰ ਹੁਣ ਕੋਈ ਵੀ ਗੱਲ ਪੂਰੀ ਕਰਨ ਦਾ ਮੌਕਾ ਨਹੀਂ ਮਿਲਦਾ ਸੀ । ਇਹ ਹੀ ਨਹੀਂ ਇਨ੍ਹਾਂ ਸਭ ਗੱਲਾਂ ਨੂੰ ਬਿਲਕੁਲ ਬਦਲ ਦੇਣ ਦਾ ਮੌਕਾ ਹੀ ਆ ਗਿਆ । ਇਕ ਦਿਨ ਦੌੜਦਾ ਰਾਮੰਣਾ ਉਸ ਦੇ ਕਮਰੇ ਵਿਚ ਆਇਆ ਅਤੇ 'ਕੁਮੁਦ, ਕੁਮੁਦ' ਕਿਹਾ । ਅੱਧਨੀਂਦੀ ਅਵਸਥਾ ਵਿਚ ਕੁਮੁਦ ਨੇ ਸਮਝਿਆ ਕਿ ਇਹ ਰਾਮੰਣਾ ਦੀ ਹੀ ਆਵਾਜ਼ ਏ ਜੋ ਉਸ ਨੂੰ ਬੁਲਾ ਰਿਹਾ ਏ ਜਾਂ ਉਹ ਸੁਪਨਾ ਵੇਖ ਰਹੀ ਏ । ਪਰ ਇਹ ਸੁਪਨਾ ਨਹੀਂ ਸੀ । ਰਾਮੰਣਾ ਆਪਣੇ ਹੱਥੀਂ ਉਸ ਨੂੰ ਝੰਜੋੜ ਕੇ ਜਗਾ ਰਿਹਾ ਸੀ । ਇਕਦਮ ਉਹ ਉਠੀ ਅਤੇ ਇੰਜ ਅੱਖਾਂ ਪਾੜ ਪਾੜ ਵੇਖਣ ਲੱਗੀ ਜਿਵੇਂ ਉਸ ਨੂੰ ਭੂਤ ਚੰਬੜਿਆ ਹੋਵੇ । "ਛੇਤੀ ਛੇਤੀ ਸਰਲਾ ਦੇ ਕਮਰੇ ਵਿਚ ਆ ਜਾ" ਕਹਿੰਦਾ ਹੋਇਆ ਰਾਮੰਣਾ ਸੁਪਨੇ ਵਿਚ ਆਉਣ ਵਾਂਗ ਦੌੜ ਗਿਆ ਸੀ । ਜਦ ਉਹ ਸਰਲਾ ਦੇ ਕਮਰੇ ਵਿਚ ਪਹੁੰਚੀ ਤਾਂ ਉਹ ਕੋਟ ਪਾ ਰਿਹਾ ਸੀ । ਕਮਰੇ ਦੇ ਇਕ ਕੋਨੇ ਵਿਚ ਰਾਮੰਣਾ ਦਾ ਬਿਸਤਰ ਵਿਛਿਆ ਹੋਇਆ ਸੀ । ਉਸ ਨੇ ਇਹ ਵੀ ਵੇਖ ਲਿਆ । "ਤੂੰ ਏਥੇ ਹੀ ਬੈਠ, ਮੈਂ ਡਾਕਟਰ ਨੂੰ ਲੈ ਕੇ ਆਉਂਦਾ ਹਾਂ," ਕਹਿ ਕੇ ਉਹ ਭੱਜ ਗਿਆ ।

ਉਸ ਦਿਨ ਕੁਮੁਦ ਨੂੰ ਮਹਿਸੂਸ ਹੋਇਆ ਕਿ ਖੂਹ ਵਿਚ ਛਾਲ ਮਾਰ ਕੇ ਮਰ ਜਾਣਾ ਚਾਹੀਦਾ ਹੈ । ਉਸ ਨੇ ਆਪਣੇ ਆਪ ਨੂੰ ਬਹੁਤ ਕੋਸਿਆ, "ਕਿੰਨੀਂ ਬੇਸ਼ਰਮ ਏ, ਸਵਾਰਥੀ, ਕਸਾਈ ਏ ਉਹ ।" ਤਿੰਨ ਚਾਰ ਦਿਨਾਂ ਤੋਂ ਸਰਲਾ ਦੀਦੀ ਦਾ ਦਿਲ

ਕਮਜ਼ੋਰ ਪੈਂਦਾ ਜਾ ਰਿਹਾ ਸੀ। ਕੀ ਇਹ ਗੱਲ ਉਸ ਨੂੰ ਪਤਾ ਨਹੀਂ ਲਗਣੀ ਚਾਹੀਦੀ ਸੀ ? ਰਾਮੰਣਾ ਦੇ ਹਮੇਸ਼ਾ ਉਥੇ ਹੀ ਟਿਕੇ ਰਹਿਣ ਕਾਰਣ ਉਹ ਉਥੇ ਬੈਠ ਨਾ ਸਕੀ, ਇਹ ਸੱਚ ਹੈ ! ਪਰ ਸਰਲਾ ਦੀਦੀ ਉਸ ਨੂੰ ਵੇਖ ਕੇ ਸਦਾ ਵਾਂਗ ਮੁਸਕਰਾਈ, ਇਹ ਵੀ ਸੱਚ ਹੈ। ਪਰ ਇਸ ਤੋਂ ਕੀ ? ਆਪਣੇ ਮਨ ਵਿਚ ਗੰਦੇ ਵਿਚਾਰ ਭਰੇ ਰਹਿਣ ਕਾਰਣ ਉਹ ਸਰਲਾ ਦੀਦੀ ਬਾਰੇ ਸੋਚ ਹੀ ਨਾ ਸਕੀ। ਕਿੰਨੀ ਕਮੀਨੀ ਏ ਉਹ। ਵਿਚਾਰਾ ! ਤਿੰਨ ਚਾਰ ਦਿਨ ਰਾਮੰਣਾ ਨੇ ਇਕੱਲਿਆਂ ਕਿਵੇਂ ਕੱਟੇ ਹੋਣਗੇ ? ਅੱਜ ਵੀ ਉਸ ਨੂੰ ਬੁਲਾਉਣਾ ਜ਼ਰੂਰੀ ਹੋ ਗਿਆ ਤਾਂ ਆਇਆ। ਉਸ ਦਿਨ ਤੜਕੇ ਸਰਲਾ ਦੀਦੀ ਬੇਸੁੱਧ ਹੋ ਗਈ ਸੀ। ਉਸ ਨੂੰ ਹੋਸ਼ ਵਿਚ ਲਿਆ ਕੇ, ਉਸ ਨੂੰ ਧੀਰਜ ਦੇ ਕੇ ਬਾਅਦ ਵਿਚ ਉਸ ਨੂੰ ਉਥੇ ਬਿਠਾ ਕੇ ਰਾਮੰਣਾ ਡਾਕਟਰ ਵੱਲ ਗਿਆ ਸੀ।

ਉਸ ਦਿਨ ਤਰਕਾਲਾਂ ਤਕ ਸਰਲਾ ਦੀਦੀ ਦੀ ਹਾਲਤ ਸੁਧਰ ਗਈ ਸੀ। ਕੁਮੁਦ ਨੂੰ ਲੱਗਾ ਕਿ ਸਭ ਦੀ ਚੰਗੀ ਕਿਸਮਤ ਨਾਲ ਹੀ ਇਹ ਹੋਇਆ ਹੋਵੇਗਾ। 'ਸਭ' ਦੀ ਚੰਗੀ ਕਿਸਮਤ ਵਿਚ ਉਸ ਨੂੰ ਕਿਉਂ ਗਿਣਿਆ ਜਾਵੇ ? ਸਾਰੇ ਦਿਨ ਦੀ ਦੌੜ ਭੱਜ ਅਤੇ ਚਿੰਤਾ ਨਾਲ ਰਾਮੰਣਾ ਥੱਕ ਕੇ ਚੂਰ ਹੋ ਗਿਆ ਸੀ। ਕੁਮੁਦ ਨੇ ਸੋਚਿਆ ਕਿ ਉਸੇ ਦੀ ਚੰਗੀ ਕਿਸਮਤ ਨੂੰ ਇਹ ਹੋਇਆ ਹੋਵੇਗਾ। ਉਸ ਦਿਨ ਉਸ ਨੇ ਨੌਂ ਵਜੇ ਥੋੜ੍ਹੀ ਜਿਹੀ ਰੋਟੀ ਖਾਧੀ ਸੀ। ਉਦੋਂ ਤਕ ਸਰਲਾ ਦੀਦੀ ਦੀ ਹਾਲਤ ਕਾਫੀ ਸੁਧਰ ਚੁੱਕੀ ਸੀ। ਉਸ ਰਾਤ ਸਰਲਾ ਨੂੰ ਨੀਂਦ ਦੀ ਗੋਲੀ ਦੇ ਕੇ ਡਾਕਟਰ ਕਹਿ ਗਿਆ ਸੀ ਕਿ ਹੁਣ ਕੋਈ ਡਰ ਨਹੀਂ ਏ। ਰਾਤੀਂ ਰੋਟੀ-ਟੁੱਕ ਦਾ ਕੰਮ ਮੁਕਾਉਣ ਤੋਂ ਬਾਅਦ, ਸਰਲਾ ਦੀਦੀ ਦੀ ਸੁਧਰੀ ਹੋਈ ਹਾਲਤ ਆਪਣੀ ਅੱਖੀਂ ਵੇਖ ਕੇ ਕੁਮੁਦ ਆਪਣੇ ਕਮਰੇ ਵਿਚ ਗਈ ਸੀ। ਉਹ ਜਾਣ ਬੁਝ ਕੇ ਛੇਤੀ ਆਪਣੇ ਕਮਰੇ ਵਿਚ ਗਈ ਸੀ। ਉਹ ਸਾਰਾ ਦਿਨ ਰਾਮੰਣਾ ਦੇ ਮੂੰਹ ਵੱਲ ਵੇਖਦੀ ਰਹੀ। ਉਸ ਦੀ ਖੁਸ਼-ਤੱਕਣੀ ਦਾ ਮਤਲਬ ਉਸ ਦੀ ਸਮਝ ਵਿਚ ਆ ਗਿਆ ਸੀ। ਪਤਨੀ ਨਾਲ ਗੱਲਾਂ ਕਰਨ ਦਾ ਮੌਕਾ ਦੇਣ ਲਈ ਹੀ ਉਹ ਉਥੋਂ ਖਿਸਕ ਗਈ ਸੀ। ਉਸ ਨੂੰ ਪਤਾ ਸੀ ਰਾਮੰਣਾ ਆਪਣੀ ਮਿਹਨਤ ਦਾ ਆਨੰਦ ਮਾਣਨਾ ਚਾਹੁੰਦਾ ਏ। ਉਸ ਦਿਨ ਆਪਣੇ ਕਮਰੇ ਵਿਚ ਆਉਣ ਵੇਲੇ ਉਸ ਦਾ ਮਨ ਖੁਸ਼ ਸੀ। ਇਹ ਕਲਪਨਾ ਵੀ ਉਸ ਨੂੰ ਖੁਸ਼ੀ ਦੇ ਰਹੀ ਸੀ ਕਿ ਰਾਮੰਣਾ ਅਤੇ ਸਰਲਾ ਇਕ ਦੂਜੇ ਨਾਲ ਮਿੱਠੀਆਂ ਮਿੱਠੀਆਂ ਗੱਲਾਂ ਕਰ ਰਹੇ ਹੋਣਗੇ। ਸਰੀਰ ਦੀ ਥਕਾਵਟ ਨਾਲ ਮਨ ਦਾ ਆਨੰਦ—ਇਸ ਹਾਲਤ ਵਿਚ ਅੱਖਾਂ ਮੀਟੀ ਪਰ ਜਾਗਦੀ ਹੋਈ ਉਹ ਅਜੀਬ ਸ਼ਾਂਤੀ ਦਾ ਅਨੁਭਵ ਕਰ ਰਹੀ ਸੀ। ਪਤਾ ਨਹੀਂ ਇਸੇ ਤਰ੍ਹਾਂ ਢੋਅ ਲਾ ਕੇ ਉਹ ਕਿੰਨੀਂ ਕੁ ਦੇਰ ਬੈਠੀ ਰਹੀ। ਰਾਮੰਣਾ ਨੂੰ ਆਪਣੇ ਬਿਸਤਰੇ ਦੇ ਲਾਗੇ ਖਲੋਤਾ ਵੇਖ ਕੇ ਉਸ ਦੀਆਂ ਅੱਖਾਂ ਇਕਦਮ ਖੁਲ੍ਹੀਆਂ। ਰਾਮੰਣਾ ਦੇ ਚਿਹਰੇ ਉਤੇ ਥਕਾਵਟ ਦੀ ਲਿਸ਼ਕ ਅਤੇ ਚਾਅ ਭਰੀ ਮੁਸਕਰਾਹਟ ਵੇਖ ਕੇ ਉਸ ਦੇ ਮਨ ਵਿਚ ਇਕ ਅਜਿਹਾ ਸ਼ੱਕ ਉਭਰਿਆ ਜਿਸ ਨੇ ਉਸ ਦੇ ਮਨ ਨੂੰ ਹਲਕਾ ਕਰ ਦਿੱਤਾ।

ਕੁਮੁਦ ਨੂੰ ਇੰਜ ਲੱਗਾ ਜਿਵੇਂ ਜਨਮਾਂ-ਜਨਮਾਂ ਦੇ ਪੁੰਨ ਸਦਕਾ ਰਾਮੰਣਾ ਉਸ ਨੂੰ ਮਿਲਿਆ ਹੋਵੇ। ਉਹ ਕਿੰਨਾ ਸ਼ਾਂਤ ਸ਼ੀ ? ਉਸ ਨੇ ਕਿੰਨੇਂ ਸਾਫ ਦਿਲ ਨਾਲ ਗੱਲ

ਕੀਤੀ ਸੀ ? ਉਸ ਦਿਨ ਰਾਮੰਣਾ ਦੇ ਸਰੀਰ ਉਤੇ ਹੱਥ ਫੇਰ ਕੇ ਉਸ ਨੇ ਉਸ ਨੂੰ ਆਪਣੇ ਵੱਲ ਖਿੱਚ ਲਿਆ ਸੀ। ਥੱਕੇ ਹੋਏ ਬੱਚੇ ਵਾਂਗ ਰਾਮੰਣਾ ਅਣਜਾਣੇ ਹੀ ਉਸ ਦੇ ਵੱਲ ਖਿੱਚਿਆ ਗਿਆ ਸੀ। ਇਹ ਸਮਝਣ ਵਿਚ ਉਸ ਨੂੰ ਦੇਰ ਨਹੀਂ ਸੀ ਲੱਗੀ। ਉਸ ਦੀਆਂ ਬਾਹਵਾਂ ਦੀ ਆੜ ਵਿਚ ਸਵੇਰ ਤਕ ਸੁੱਤਾ ਰਿਹਾ। ਇਹ ਨੂੰ ਦੇਰ ਨਾਲ ਹੀ ਨੀਂਦ ਆਈ ਸੀ। ਸਵੇਰੇ ਉਠਦਿਆਂ ਹੀ ਜਦ ਰਾਮੰਣਾ ਨੇ ਉਸ ਦਾ ਮੱਥਾ ਚੁੰਮਿਆ ਤਦ ਕਿਤੇ ਇਸ ਦੀ ਨੀਂਦ ਖੁਲ੍ਹੀ ਸੀ। ਘਬਰਾਹਟ ਨਾਲ ਅੱਖਾਂ ਖੋਲ੍ਹਦਿਆਂ ਹੀ ਡਰੇ ਹੋਏ ਬੱਚੇ ਵਾਂਗ ਇਕ ਦੂਜੇ ਨੂੰ ਵੇਖਿਆ। ਉਦੋਂ ਰਾਮੰਣਾ ਨੇ ਬੁੱਲ੍ਹਾਂ ਉਤੇ ਉਂਗਲੀ ਰੱਖ ਕੇ ਚੁੱਪ ਰਹਿਣ ਦਾ ਇਸ਼ਾਰਾ ਕੀਤਾ ਸੀ। ਪਰ ਉਸ ਦੇ ਮੂੰਹ ਉਤੇ ਮੁਸਕਰਾਹਟ ਨੱਚ ਰਹੀ ਸੀ। ਉਸ ਸਵੇਰ ਕੁਮੁਦ ਨੂੰ ਲੱਗਾ ਕਿ ਉਸ ਦਾ ਔਰਤ ਦੇ ਰੂਪ ਵਿਚ ਜਨਮ ਲੈਣਾ ਸਾਰਥਕ ਹੋ ਗਿਆ ਹੈ।

ਪਲ ਦੀ ਪਲ ਕੁਮੁਦ ਨੂੰ ਰਾਮੰਣਾ ਦਾ ਖਿੜਿਆ ਹੋਇਆ ਚਿਹਰਾ ਵੇਖ ਕੇ ਇੰਜ ਲੱਗਾ ਸੀ ਕਿ ਇਸ ਤੋਂ ਇਕ ਦਿਲ ਨੂੰ ਚੈਨ ਮਿਲਿਆ ਸੀ। ਉਸ ਦਿਨ ਉਸ ਦੀ ਖੁਸ਼ੀ ਇਥੇ ਹੀ ਨਹੀਂ ਸੀ ਮੁੱਕੀ। ਇਥੇ ਹੀ ਮੁੱਕ ਜਾਂਦੀ ਤਾਂ ਵੀ ਉਹ ਆਪਣੇ ਜਨਮ ਨੂੰ ਸਫ਼ਲ ਹੀ ਸਮਝਦੀ। ਦੁੱਖ ਅਤੇ ਸੁੱਖ ਦੇ ਅਨੁਭਵ ਕੁਝ ਸਮੇਂ ਲਈ ਇਕ ਸੀਮਾਂ ਵਿਚ ਰਹਿੰਦੇ ਨੇ ਪਰ ਅਨੁਭਵ ਦੀਆਂ ਯਾਦਾਂ ਬਹੁਤ ਦੇਰ ਤਕ ਰਹਿੰਦੀਆਂ ਨੇ। ਇਸ ਤੋਂ ਇਲਾਵਾ ਅਨੁਭਵ ਦੇ ਸਮੇਂ ਸੁੱਖ ਚੰਗਾ ਲੱਗਦਾ ਏ; ਦੁੱਖ ਕਸ਼ਟ ਦੇਂਦਾ ਏ। ਪਰ ਯਾਦਾਂ ਵਿਚ ਸੁੱਖ ਅਤੇ ਦੁੱਖ ਇਕੋ ਜਿਹਾ ਪ੍ਰਭਾਵ ਪਾਉਂਦੇ ਨੇ। ਦੁੱਖ ਦੀ ਹਾਲਤ ਵਿਚ ਅੱਖਾਂ ਭਰ ਜਾਣ ਨਾਲ ਵੀ ਮਨ ਹੌਲਾ ਹੋਣ ਕਾਰਨ ਸੁੱਖ ਮਿਲਦਾ ਏ। ਇਨ੍ਹਾਂ ਸਭ ਗੱਲਾਂ ਦੀ ਕੁਮੁਦ ਨੂੰ ਭਲੀ ਭਾਂਤ ਸੋਝੀ ਨਹੀਂ ਸੀ। (ਜੇ ਸੋਝੀ ਹੁੰਦੀ ਵੀ ਤਾਂ ਉਹ ਸ਼ਾਇਦ ਦੁੱਖ-ਸੁੱਖ ਤੋਂ ਨਿਰਲੇਪ ਹੋ ਜਾਂਦੀ) ਪਰੰਤੂ ਕੇਵਲ ਇਨ੍ਹਾਂ ਗੱਲਾਂ ਦੀ ਯਾਦ ਹੀ ਉਸ ਸਵੇਰ ਉਸ ਨੂੰ ਆਈ ਸੀ। ਰਾਮੰਣਾ ਦਾ ਪਿਆਰਾ ਪਿਆਰਾ ਮੁਖੜਾ ਉਸ ਨੂੰ ਬਾਰ ਬਾਰ ਯਾਦ ਆਇਆ। ਉਸ ਨੇ ਸੋਚਿਆ, ਰਾਮੰਣਾ ਦੇ ਬਾਰੇ ਉਸ ਨੇ ਕਿਸ ਕਿਸ ਤਰ੍ਹਾਂ ਦੀਆਂ ਗੱਲਾਂ ਸੋਚੀਆਂ ਸਨ। ਸਾਰਾ ਦਿਨ ਸਰੀਰਕ ਅਤੇ ਮਾਨਸਿਕ ਥਕਾਵਟ ਦਾ ਮਾਰਿਆ ਉਹ ਉਸ ਦੇ ਕੋਲ ਆਇਆ, ਉਸ ਦੇ ਨਾਲ ਦੁੱਖ ਸੁੱਖ ਦੀਆਂ ਗੱਲਾਂ ਕੀਤੀਆਂ ਤੇ ਉਹਦੇ ਨਾਲ ਬੱਚੇ ਵਾਂਗ ਗੂੜ੍ਹੀ ਨੀਂਦੇ ਸੌਂ ਗਿਆ ਸੀ। ਕਿਉਂ ? ਉਸ ਦੇ ਜੀਵਨ ਵਿਚ ਉਹਦੇ ਲਈ ਕੋਈ ਤਾਂ ਥਾਂ ਹੋਵੇਗੀ। ਨਹੀਂ ਤਾਂ ਦੁੱਖ ਵੇਲੇ ਕਿਉਂ ਅਪਣੱਤ ਵਿਖਾਉਂਦਾ ? ਉਸ ਦਾ ਦਿਲ ਅਤੇ ਕੁਮੁਦ ਦਾ ਆਪਣਾ ਦਿਲ ਇਕ ਹੀ ਹੋ ਗਏ ਹੋਣਗੇ। ਕੁਝ ਦਿਨਾਂ ਤੋਂ ਚਲੇ ਆ ਰਹੇ ਸਰੀਰਕ ਸੰਬੰਧ ਨਾਲੋਂ ਕੁਮੁਦ ਨੂੰ ਦਿਲਾਂ ਦੀ ਸਾਂਝ ਵਧੇਰੇ ਸੁਖਦਾਈ ਲੱਗੀ ਸੀ। ਤਿੰਨ ਚਾਰ ਦਿਨਾਂ ਤੋਂ ਰਾਮੰਣਾ ਦੀ ਸਥਿਤੀ ਕਾਰਨ ਦੁੱਖ ਅਤੇ ਸੁੱਖ ਦੀਆਂ ਕਰੂੰਬਲਾਂ ਉਸ ਦੇ ਮਨ ਵਿਚ ਫੁੱਟ ਪਈਆਂ ਸਨ। ਕੇਵਲ ਬਾਰਾਂ ਘੰਟਿਆਂ ਦੇ ਉਸ ਇਕ ਦਿਨ ਵਿਚ ਹੀ ਕੁਮੁਦ ਦੇ ਚਿਹਰੇ ਦੀ ਲਿਸ਼ਕ ਹੋਰ ਵੀ ਮਨਮੋਹਕ ਹੋ ਗਈ ਸੀ। ਉਸ ਦੇ ਅੰਗ ਅੰਗ ਵਿਚੋਂ ਪਿਆਰ ਡੁਲ੍ਹ ਡੁਲ੍ਹ ਪੈ ਰਿਹਾ ਸੀ, ਉਸ ਦੀ ਚਾਲ ਵਿਚ ਚੜ੍ਹਦੇ ਸੂਰਜ ਵਾਲੀ ਮਟਕ ਆ ਗਈ ਸੀ। ਉਸ ਦੀਆਂ ਗੱਲਾਂ ਵਿਚੋਂ ਮੀਂਹ ਦੇ ਪਹਿਲੇ ਛਰਾਟੇ ਵਰਗੀ ਠੰਡਕ

ਆਉਣ ਲੱਗੀ। ਉਸ ਨੂੰ ਇੰਜ ਲੱਗ ਰਿਹਾ ਸੀ ਜਿਵੇਂ ਉਸ ਦਾ ਦਿਲ ਅਜਿਹਾ ਦਰਿਆ ਹੋਵੇ ਜੋ ਆਸ ਪਾਸ ਦੇ ਨਦੀ-ਨਾਲਿਆਂ ਨੂੰ ਆਪਣੇ ਵਿਚ ਮਿਲਾ ਕੇ ਸਮੁੰਦਰ ਵਿਚ ਮਿਲਣ ਲਈ ਉਤਾਵਲਾ ਹੁੰਦਾ ਹੈ।

ਉਸ ਅਪਰਿਚਤ ਭਾਵਨਾ ਨੂੰ ਬਾਰ ਬਾਰ ਯਾਦ ਕਰਨ ਦੇ ਕਾਰਨ ਕੁਮੁਦ ਦੇ ਚਿਹਰੇ ਦੀ ਨੁਹਾਰ ਹੀ ਬਦਲ ਗਈ। ਉਨ੍ਹੀਂ ਦਿਨੀਂ ਉਸ ਨੂੰ ਲੱਗਦਾ ਕਿ ਸਰਲਾ ਦੀਦੀ ਉਸ ਨੂੰ ਪਿਆਰ ਭਰੀਆਂ ਨਜ਼ਰਾਂ ਨਾਲ ਵੇਖਦੀ ਹੈ; ਘੜੀ ਮੁੜੀ ਆਪਣੇ ਕੋਲ ਬੁਲਾਉਂਦੀ ਹੈ, ਉਸ ਦੇ ਹੱਥ ਆਪਣੇ ਹੱਥਾਂ ਵਿਚ ਲੈ ਕੇ ਕਿੰਨਾ ਕਿੰਨਾ ਚਿਰ ਸਿਰਹਾਣੇ ਦੇ ਆਸਰੇ ਬੈਠੀ ਰਹਿੰਦੀ ਹੈ। ਇਕ ਦਿਨ ਦੀ ਇਹ ਗੱਲ ਤਾਂ ਉਸ ਨੂੰ ਕਦੇ ਵੀ ਨਹੀਂ ਭੁੱਲ ਸਕਦੀ—ਉਂਜ ਕੁਝ ਦੇਰ ਚੁੱਪ ਰਹਿ ਕੇ ਸਰਲਾ ਦੀਦੀ ਨੇ ਬੜੇ ਪਿਆਰ ਨਾਲ 'ਕੁਮੁਦ' ਕਿਹਾ ਸੀ। ਉਹ ਆਵਾਜ਼ ਕਿੰਨੀ ਦਿਲ ਖਿਚਵੀਂ ਸੀ; ਜਿਵੇਂ ਕੋਈ ਮਾਂ ਆਪਣੇ ਲੁਕੇ ਹੋਏ ਬੱਚੇ ਨੂੰ ਲੱਭ ਕੇ ਗੋਦ ਵਿਚ ਪਾ ਕੇ ਆਵਾਜ਼ ਦੇਂਦੀ ਏ।

ਕੁਮੁਦ ਨੇ ਘਬਰਾ ਕੇ ਪੁੱਛਿਆ ਸੀ, "ਕੀ ਗੱਲ ਏ ਦੀਦੀ ?"

"ਮੇਰੇ ਕਾਰਨ ਸਾਰਿਆਂ ਨੂੰ ਦੁੱਖ ਹੋਇਆ।"

"ਤੈਨੂੰ ਕਿਸ ਨੇ ਕਿਹਾ ?"

"ਕਿਸੇ ਨੂੰ ਕਹਿਣ ਦੀ ਲੋੜ ਏ ? ਮੈਨੂੰ ਖ਼ੁਦ ਨੂੰ ਨਹੀਂ ਪਤਾ ?"

"ਤੈਨੂੰ ਦੁੱਖ ਨਹੀਂ ਹੋਣਾ ਚਾਹੀਦਾ। ਤੈਨੂੰ ਦੂਜਿਆਂ ਦੀ ਚਿੰਤਾ ਕਿਉਂ ?"

"ਮੈਨੂੰ ਵੀ ਦੁੱਖ ਹੁੰਦਾ ਏ, ਕੁਮੁਦ। ਹੁਣ ਮੈਨੂੰ ਕਿਸੇ ਗੱਲ ਦੀ ਉਮੀਦ ਨਹੀਂ ਰਹੀ। ਇਸ ਕੰਬਖਤ ਸਰੀਰ ਨੂੰ ਲੈ ਕੇ ਐਵੇਂ ਬਿਸਤਰੇ ਉਤੇ ਪਏ ਰਹਿਣਾ !"

"ਦੀਦੀ ਤੂੰ ਇਹ ਨਾ ਭੁੱਲ ਕਿ ਕਿੰਨੇ ਜਣਿਆਂ ਨੂੰ ਤੇਰੀ ਲੋੜ ਹੈ।"

"ਤੂੰ ਪਾਗਲ ਏਂ ਕੁਮੁਦ ! ਕਿਸ ਨੂੰ ਕਿਸ ਦੀ ਲੋੜ ਏ ? ਜਦ ਤਕ ਰਹੋ ਲੋਕ ਚਾਹੁੰਦੇ ਨੇ ਮਰਨ ਤੋਂ ਬਾਅਦ ਭੁੱਲ ਜਾਂਦੇ ਨੇ। ਨਹੀਂ ਤਾਂ ਦੁਨੀਆਂ ਕਿਵੇਂ ਚਲੇ ?"

"ਮਨ੍ਹਾ ਕਰਨ ਤੇ ਵੀ ਤੂੰ ਬਾਰ ਬਾਰ ਇਹੀ ਸੋਚਦੀ ਏਂ ਦੀਦੀ।"

"ਹੋਰ ਕੀ ਕਰਾਂ ? ਤੂੰ ਈ ਦੱਸ ਕੁਮੁਦ ? ਕਲ੍ਹ ਜਦ ਤਬੀਅਤ ਬਹੁਤ ਖਰਾਬ ਸੀ ਤਾਂ ਡਰ ਗਈ ਸਾਂ ਕਿ ਕਿਤੇ ਮਰ ਹੀ ਨਾ ਜਾਵਾਂ।"

"ਹਾਂ ਇਹ ਕਹਿ ਦੀਦੀ ! ਮਰਨ ਤੋਂ ਡਰ ਗਈ ਸੈਂ, ਇਹੀ ਕਿਹਾ ਨਾ ? ਇਹ ਖੁਸ਼ੀ ਦੀ ਗੱਲ ਏ।"

"ਡਰੀ ਮੈਂ ਆਪਣੇ ਲਈ ਨਹੀਂ ਸਾਂ, ਕੁਮੁਦ। ਮੈਥੋਂ ਕਿਸੇ ਦਾ ਭਲਾ ਨਹੀਂ ਹੋਇਆ। ਪ੍ਰਾਰਥਨਾ ਕਰਦੀ ਹਾਂ ਕਿ ਕਿਸੇ ਦਾ ਬੁਰਾ ਵੀ ਨਾ ਹੋਵੇ।"

"ਹੁਣ ਕਿਸ ਦਾ ਬੁਰਾ ਹੋਣ ਲੱਗਾ ਏ।"

"ਫਿਰ ਵੀ ਮਰਨ ਤੋਂ ਪਹਿਲਾਂ ਕੁਝ ਤਾਂ ਭਲਾ ਕਰ ਜਾਵਾਂ—।"

"ਉਹ ਕੀ ?"

"ਤੇਰਾ ਵਿਆਹ।"

"ਜਾਹ ਪਰ੍ਹੇ ਦੀਦੀ ! ਪਹਿਲਾਂ ਤੂੰ ਠੀਕ ਤਾਂ ਹੋ ਪਿੱਛੋਂ ਇਹ...।"

ਏਨੇ ਨੂੰ ਕੁਮੁਦ ਰੁਕ ਗਈ । ਉਸੇ ਦੇ ਵਿਆਹ ਦੀ ਗੱਲ ਹੋਣ ਕਰਕੇ ਪਹਿਲੇ ਕੁਝ ਪਲ ਉਸ ਨੂੰ ਸ਼ਰਮ ਲੱਗੀ ਸੀ । ਪਰ ਝੱਟ ਇਕ ਹੋਰ ਵਿਚਾਰ ਪੈਦਾ ਹੋਇਆ । ਉਸ ਦਾ ਵਿਆਹ ? ਦੀਦੀ ਨੂੰ ਇਹ ਵਿਚਾਰ ਕਿਉਂ ਸੁੱਝਾ ? ਆਪਣੇ ਮਾਂ-ਪਿਆਰ ਦੇ ਕਾਰਨ ? ਜਾਂ ਕਿਸੇ ਸ਼ੱਕ ਦੇ ਕਾਰਨ ? ਕੀ ਦੀਦੀ ਨੇ ਸੋਚਿਆ ਏ ਕਿ ਉਸ ਦੇ ਮਰਨ ਤੋਂ ਪਹਿਲਾਂ ਉਸ ਦਾ ਵਿਆਹ ਹੋ ਜਾਵੇ । ਤਾਂ ਕਿਸੇ ਹੋਰ ਨਾਲ ਵਿਆਹ ?

ਤਦ ਕੁਮੁਦ ਬੋਲੀ, "ਦੀਦੀ, ਜਦ ਤਕ ਤੂੰ ਠੀਕ ਨਹੀਂ ਹੁੰਦੀ ਉਦੋਂ ਤਕ ਫਜ਼ੂਲ ਗੱਲਾਂ ਆਪਣੇ ਮਨ ਵਿਚ ਨਾ ਲਿਆ । ਮੈਂ ਤਾਂ ਕਦੇ ਨਹੀਂ ਮੰਨਾਂਗੀ ।"

"ਉਨ੍ਹਾਂ ਦੇ ਸਾਹਮਣੇ ਵੀ ਕਿਹਾ ਹੈ, ਤੇਰੇ ਸਾਹਮਣੇ ਵੀ ਕਹਿ ਰਹੀ ਹਾਂ, ਮੈਂ ਆਪਣੀਆਂ ਅੱਖਾਂ ਦੇ ਸਾਹਮਣੇ ਵੇਖ ਕੇ ਮਰਨਾ ਚਾਹੁੰਦੀ ਹਾ", ਇਹ ਕਹਿ ਕੇ ਸਰਲਾ ਨੇ ਲੰਮਾ ਸਾਹ ਲਿਆ ।

'ਉਨ੍ਹਾਂ ਦੇ ਸਾਹਮਣੇ ਵੀ ਕਿਹਾ ਹੈ', ਕੁਮੁਦ ਦੇ ਦਿਲ ਦੀ ਧੜਕਣ ਹੀ ਰੁਕਣ ਲੱਗੀ । ਸਰਲਾ ਦੀਦੀ ਨੇ ਕੀ ਕਿਹਾ ਹੋਵੇਗਾ ? ਜਾਂ ਸਰਲਾ ਦੇ ਇਹ ਕਹਿਣ ਕਰਕੇ ਕਿ ਉਸ ਦਾ ਵਿਆਹ ਕਿਸੇ ਹੋਰ ਨਾਲ ਹੋ ਜਾਵੇ ਰਾਮੰਣਾ ਨੇ ਕੱਲ੍ਹ ਰਾਤ ਕੇਵਲ ਸਨੇਹ ਦਾ ਵਰਤਾਉ ਹੀ ਕੀਤਾ ਸੀ । ਉਸ ਨੇ ਕੁਝ ਹੋਰ ਹੀ ਸਮਝ ਰੱਖਿਆ ਸੀ ? ਇਹ ਨਵਾਂ ਪ੍ਰਸੰਗ ਕਿਹੋ ਜਿਹਾ ਏ ?

"ਦੀਦੀ, ਤੈਨੂੰ ਹੱਥ ਜੋੜ ਕੇ ਪ੍ਰਾਰਥਨਾ ਕਰਦੀ ਹਾਂ ਕਿ ਤੇਰੇ ਠੀਕ ਹੋਣ ਤਕ—।"

"ਤੂੰ ਪਾਗਲ ਏਂ, ਕੁਮੁਦ । ਹੁਣ ਮੇਰੇ ਠੀਕ ਹੋਣ ਦੀ ਗੱਲ ਭੁੱਲ ਜਾਓ । ਮਰਨ ਕਿਨਾਰੇ ਹੋਈ ਭੈਣ ਨਾਲ ਤੇਰਾ ਜੋ ਪਿਆਰ ਏ ਉਸ ਕਾਰਨ...।"

"ਦੀਦੀ ਤੈਨੂੰ ਮੇਰੀ ਕਸਮ, ਹੁਣ ਇਹ ਗੱਲ ਅੱਗੇ ਕੀਤੀ ਤਾਂ..." ਕੁਮੁਦ ਦੇ ਦਿਲ ਦੀ ਤਹਿ ਵਿਚੋਂ ਆਵਾਜ਼ ਨਿਕਲੀ ।

ਸਰਲਾ ਬੋਲੀ, "ਕਿਉਂ ਕੁਮੁਦ ? ਛੱਡ ਹੁਣ । ਉਨ੍ਹਾਂ ਨੂੰ ਹੀ ਕਹਿੰਦੀ ਹਾਂ ਕਿ ਉਹ ਆਪ ਹੀ ਤੇਰੇ ਨਾਲ ਗੱਲ ਕਰਨ ।" ਉਸ ਦੀ ਇਸ ਗੱਲ ਨਾਲ ਤਾਂ ਕੁਮੁਦ ਦੀ ਜਾਨ ਹੀ ਨਿਕਲ ਗਈ । ਉਸ ਨੇ ਸੋਚਿਆ ਇਹ ਗੱਲ ਤਾਂ ਉਲਟੀ ਗਲ ਪੈ ਗਈ । ਕਿਸੇ ਤਰ੍ਹਾਂ ਉਸ ਨੇ ਗੱਲ ਬਦਲਣ ਦਾ ਜਤਨ ਕੀਤਾ । ਤਿੰਨ ਚਾਰ ਦਿਨਾਂ ਤੋਂ ਰਾਮੰਣਾ ਸਰਲਾ ਦੀਦੀ ਦੀ ਕਿੰਨੀ ਸੇਵਾ ਕਰ ਰਿਹਾ ਸੀ, ਜਿਸ ਦਿਨ ਉਹ ਬੇਹੋਸ਼ ਹੋਈ ਸੀ ਉਸ ਦਿਨ ਉਸ ਨੇ ਕਿੰਨੀ ਦੌੜ-ਭੱਜ ਕੀਤੀ ਸੀ । ਰਾਤ ਤਕ ਉਸ ਨੂੰ ਖਾਣ ਪੀਣ ਦੀ ਹੋਸ਼ ਨਹੀਂ ਸੀ, ਆਦਿ ਕਿੰਨੀਆਂ ਹੀ ਗੱਲਾਂ ਬੜੇ ਰੌਚਿਕ ਢੰਗ ਨਾਲ ਸੁਣਾਈਆ ਸਨ । ਸਰਲਾ ਇਨ੍ਹਾਂ ਗੱਲਾਂ ਨੂੰ ਬੜੇ ਚਾਅ ਅਤੇ ਆਨੰਦ ਨਾਲ ਸੁਣਨ ਲੱਗ ਪਈ ਸੀ । ਚੋਖਾ ਚਿਰ ਹੋ ਜਾਣ ਤੇ ਕੁਮੁਦ ਨੂੰ ਭਰੋਸਾ ਹੋ ਗਿਆ ਸੀ ਕਿ ਮੁੜ ਵਿਆਹ ਦੀ ਗੱਲ ਨਹੀਂ ਛਿੜੇਗੀ । ਫੇਰ ਉਹ ਚੁੱਪ ਹੋ ਗਈ ਸੀ । ਅਖੀਰ ਸਰਲਾ ਦੀਦੀ ਨੇ ਕਿਹਾ ਸੀ, "ਇਹ ਗੱਲ ਏ, ਤੂੰ ਸਭ ਕੁਝ ਬੜੇ ਧਿਆਨ ਨਾਲ ਵੇਖਿਆ ਏ ।" ਪਿੱਠ ਉਤੇ ਹੱਥ ਫੇਰਦਿਆਂ ਫੇਰ ਕਿਹਾ ਸੀ, "ਮੇਰੀ ਕਿਸਮਤ ਏਨੀਂ ਖਰਾਬ ਨਹੀਂ ਏ ।"

ਆਖਰੀ ਗੱਲ ਸੁਣ ਕੇ ਕੁਮੁਦ ਨੂੰ ਹੈਰਾਨੀ ਹੋਈ ਸੀ । ਕਿਹੜੇ ਪ੍ਰਸੰਗ ਵਿਚ ਸਰਲਾ ਦੀਦੀ ਨੇ ਇਹ ਗੱਲ ਆਖੀ ਸੀ ? ਇਸ ਨੇ ਰਾਮੰਣਾ ਦੀ ਬੜੀ ਸਿਫ਼ਤ ਕੀਤੀ

ਸੀ। ਹਾਂ ਸਮਝ ਆਇਆ, ਇਹ ਕਿਹਾ ਹੋਵੇਗਾ ਕਿ ਜੇ ਮੇਰਾ ਪਤੀ ਅਜਿਹਾ ਏ ਤਾਂ ਮੇਰੇ ਨਸੀਬ ਖੋਟੇ ਨਹੀਂ ਹੋ ਸਕਦੇ। ਨਾਲ ਹੀ ਕੁਮੁਦ ਦੇ ਦਿਮਾਗ਼ ਵਿਚ ਇਕ ਹੋਰ ਗੱਲ ਆਈ। 'ਨਸੀਬ ਖੋਟੇ ਨਹੀਂ' ਇਸ ਦਾ ਮਤਲਬ ਇਹ ਤਾਂ ਨਹੀਂ ਕਿ ਉਸ ਦੀ ਇੱਛਾ ਅਨੁਸਾਰ ਕੁਮੁਦ ਦਾ ਵਿਆਹ ਹੋ ਹੀ ਜਾਵੇਗਾ। ਪਰੰਤੂ ਇਸ ਬਾਰੇ ਵਧੇਰੇ ਸੋਚ ਵਿਚਾਰ ਕਰਨ ਦੀ ਮਾਨਸਿਕ ਸਥਿਤੀ ਵਿਚ ਕੁਮੁਦ ਨਹੀਂ ਸੀ। ਸਰਲਾ ਦੇ ਮੂੰਹੋਂ ਉਸ ਦੇ ਵਿਆਹ ਦੀ ਗੱਲ ਨਿਕਲਦਿਆਂ ਹੀ ਉਸ ਦੇ ਮਨ ਵਿਚ ਲੁਕੇ ਵਿਚਾਰਾਂ ਨੇ ਉਸ ਨੂੰ ਘੇਰ ਲਿਆ ਸੀ। ਵਿਆਹ! ਕੇਡਾ ਅਸਚਰਜ! ਹੁਣ ਤਕ ਤਾਂ ਇਹ ਵਿਚਾਰ ਉਸ ਦੇ ਮਨ ਵਿਚ ਕਦੇ ਨਹੀਂ ਸੀ ਆਇਆ। ਰਾਮੰਨਾ ਨਾਲ ਹੰਢਾਏ ਅਨੁਭਵਾਂ ਦੇ ਬਾਵਜੂਦ ਉਸ ਦੇ ਮਨ ਵਿਚ ਵਿਆਹ ਦਾ ਵਿਚਾਰ ਨਹੀਂ ਸੀ ਆਇਆ। ਕੁਮੁਦ ਸਰਲਾ ਦੀਆਂ ਕਈ ਗੱਲਾਂ ਯਾਦ ਕਰਨ ਲੱਗ ਪਈ। 'ਮੇਰੇ ਮਰਨ ਤੋਂ ਪਹਿਲਾਂ ਇਹ ਵਿਆਹ ਹੋ ਜਾਣਾ ਚਾਹੀਦਾ ਹੈ।' ਸਰਲਾ ਦੀ ਇਹ ਜ਼ਿੱਦ ਕੁਮੁਦ ਦੇ ਮਨ ਵਿਚ ਸ਼ੰਕਾ ਪੈਦਾ ਕਰ ਰਹੀ ਸੀ। ਹੋ ਸਕਦੈ ਸਰਲਾ ਦੀਦੀ ਦਾ ਵਿਚਾਰ ਉਸ ਦਾ ਵਿਆਹ ਰਾਮੰਨਾ ਨਾਲ ਕਰ ਦੇਣ ਦਾ ਹੋਵੇ। ਮਤਲਬ ਇਹ ਕਿ ਅਸਾਂ ਦੋਹਾਂ ਦੇ ਬਾਰੇ ਸਰਲਾ ਦੀਦੀ ਨੂੰ ਸ਼ੱਕ ਹੋਇਆ ਹੋਵੇ। ਉਂਹ। ਸਰਲਾ ਦੀਦੀ ਦਾ ਸੁਭਾਅ ਬੜਾ ਨਿਸ਼ਕਪਟ ਸੀ। ਉਸ ਦਾ ਕਹਿਣਾ ਸੀ ਕਿ ਔਰਤਾਂ ਲਈ ਪਤੀ ਅਤੇ ਬੱਚੇ ਹੀ ਸਭ ਤੋਂ ਵੱਡਾ ਮਾਣ ਏ। ਉਸ ਦੇ ਆਪਣੇ ਬੱਚੇ ਨਹੀਂ ਸਨ, ਇਸੇ ਗੱਲ ਦਾ ਉਸ ਨੂੰ ਦੁੱਖ ਹੁੰਦਾ ਸੀ। ਘਰ ਵਿਚ ਬੱਚੇ ਹੁੰਦੇ ਤਾਂ ਉਹ ਸੁੱਖੀ ਹੁੰਦੀ। ਕੁਮੁਦ ਦੇ ਵਿਚਾਰਾਂ ਦੀ ਲੜੀ ਕਿਤੋਂ ਦੀ ਕਿਤੇ ਪਹੁੰਚ ਗਈ। ਬਹੁਤ ਦੇਰ ਤਕ ਸੋਚਣ ਉਤੇ ਵੀ ਉਸ ਨੂੰ ਸੰਤੋਖ ਨਾ ਹੋਇਆ। ਅੱਖਾਂ ਬੰਦ ਕਰਦਿਆਂ ਹੀ ਇਕ ਤਸਵੀਰ ਉਸ ਦੇ ਸਾਹਮਣੇ ਆ ਖਲੋਤੀ। ਉਹ ਅਤੇ ਰਾਮੰਨਾ ਸਿਨੇਮਾ ਜਾ ਰਹੇ ਨੇ। ਉਨ੍ਹਾਂ ਦੇ ਬੱਚੇ ਘਰ ਵਿਚ ਖੇਡ ਰਹੇ ਨੇ। ਸਾਹਮਣੇ ਬਿਸਤਰੇ ਉਤੇ ਲੇਟੀ ਚਾਈਂ ਚਾਈਂ ਉਨ੍ਹਾਂ ਬੱਚਿਆਂ ਨੂੰ ਦੇਖਦੀ ਹੋਈ ਦੀਦੀ ਕਹਿ ਰਹੀ ਸੀ, "ਹੁਣ ਮੇਰਾ ਜਨਮ ਸਾਰਥਕ ਹੋਇਆ। ਹੁਣ ਤੁਸੀਂ ਸਿਨਮੇ ਜਾਉ ਜਾਂ ਵਲਾਇਤ ਜਾਉ, ਮੇਰੇ ਲਈ ਤਾਂ ਇਹੀ ਘਰ ਹੈ।" ਪਰੰਤੂ ਕੁਮੁਦ ਨੇ ਜਿਉਂ ਹੀ ਅੱਖਾਂ ਖੋਲ੍ਹੀਆਂ ਇਹ ਤਸਵੀਰ ਲੋਪ ਹੋ ਗਈ।

ਯਾਦਾਂ ਦਾ ਰਸ ਮਾਣਦੀ ਹੋਈ ਕੁਮੁਦ ਬਿਸਤਰੇ ਤੋਂ ਉਠੀ। ਉਸ ਨੇ ਸੋਚਿਆ ਉਨ੍ਹੀਂ ਦਿਨੀਂ ਨੀਂਦ ਨਾ ਆਉਣੀ ਕਿੰਨੀ ਚੰਗੀ ਲੱਗਦੀ ਸੀ। ਪਰ ਹੁਣ ? ਉਦੋਂ ਨੀਂਦ ਨੇ ਉਹਦੇ ਨਾਲ ਜੋ ਲੁਕਣਮੀਚੀ ਖੇਡੀ ਸੀ ਉਹੀ ਅੱਜ ਉਸ ਨੂੰ ਇੰਜ ਭੁੱਲ ਗਈ ਜਿਵੇਂ ਦੁਸ਼ਿਅੰਤ ਸ਼ਕੁੰਤਲਾ ਨੂੰ ਭੁੱਲ ਗਿਆ ਸੀ। ਦੁਸ਼ਿਅੰਤ-ਸ਼ਕੁੰਤਲਾ, ਹੈਂ ਇਹ ਗੱਲ ਉਸ ਦੇ ਮੂੰਹੋਂ ਕਿਵੇਂ ਨਿਕਲੀ ? ਹਾਂ, ਇਕ ਰਾਤ ! ਫੇਰ ਫੇਰ ਉਹੀ। ਕੁਮੁਦ ਦਾ ਦੌੜ ਜਾਣ ਨੂੰ ਜੀਅ ਕੀਤਾ ਪੈਰ ਪਟਕਾ ਕੇ ਝਟ ਬਿਸਤਰੇ ਉਤੇ ਚੜ੍ਹੀ ਅਤੇ ਘੁੱਟ ਕੇ ਮੂੰਹ ਸਿਰ ਲਪੇਟ ਕੇ ਉਹ ਸੌਂ ਗਈ।

13

ਰਾਮੰਣਾ ਦੀ ਸੁੱਟੀ ਕਿਤਾਬ ਮੇਜ਼ ਨਾਲ ਟਕਰਾ ਕੇ ਉਲਟੀ-ਪੁਲਟੀ, ਸਿੱਧੀ-ਪੁੱਠੀ ਤੇ ਮੁੜ ਤਿੜ ਕੇ ਇੰਜ ਫਰਸ਼ ਉਤੇ ਡਿੱਗੀ ਜਿਵੇਂ ਕੋਈ ਬੇਹੋਸ਼ ਹੋਇਆ ਆਦਮੀ ਸੰਤੁਲਨ ਕਾਇਮ ਨਾ ਰਖ ਸਕਣ ਕਾਰਣ ਡਿੱਗਦਾ ਹੈ। ਕਿਤਾਬ ਦੇ ਵਰਕੇ ਖੁਲ੍ਹ ਗਏ ਸਨ। ਉਸ ਕਿਤਾਬ ਨੂੰ ਵੇਖ ਕੇ ਉਸ ਨੇ ਗੁੱਸੇ ਵਿਚ ਪੁੱਛਿਆ, "ਸੰਸਾਰ ਵਿਚ ਜਦ ਤੋਂ ਮਨੁੱਖ ਦਾ ਜਨਮ ਹੋਇਆ ਏ ਅਤੇ ਜਿੰਨੇ ਲੋਕਾਂ ਨੇ ਜਨਮ ਲਿਆ ਹੈ ਉਨ੍ਹਾਂ ਸਭਨਾਂ ਲਈ ਇਕ ਇਕ ਕਿਤਾਬ ਹੋਣ ਦੇ ਬਾਵਜੂਦ ਕੀ ਕੋਈ ਐਸੀ ਕਿਤਾਬ ਨਹੀਂ ਜੋ ਮੇਰੀ ਸਮੱਸਿਆ ਦਾ ਹੱਲ ਕਰ ਸਕੇ? ਸਾਹਿਤ ਜੀਵਨ ਦੀਆਂ ਸਮੱਸਿਆਵਾਂ ਨੂੰ ਹੱਲ ਕਰਦਾ ਹੈ! ਇਹ ਪਾਗਲਪਨ ਏ! ਜੀਵਨ ਕੀ ਹੈ? ਇਸ ਦੀਆਂ ਅਨੇਕ ਸਮੱਸਿਆਵਾਂ ਨੇ! ਇਨ੍ਹਾਂ ਨੂੰ ਹੱਲ ਕਰਨ ਦਾ ਮਤਲਬ ਕੀ ਏ?" ਇਹ ਵਿਚਾਰ ਆਉਂਦਿਆਂ ਹੀ ਆਪ ਸਾਹਿਤਕਾਰ ਹੋਣ ਦੇ ਨਾਤੇ ਉਸ ਨੂੰ ਆਪਣੇ ਉਤੇ ਨਫ਼ਰਤ ਭਰਿਆ ਤਰਸ ਆਇਆ।

ਉਸ ਦੀ ਸਮੱਸਿਆ ਕੀ ਏ? ਉਂਜ ਵੇਖੀਏ ਤਾਂ ਕੁਝ ਲੋਕ ਕਹਿ ਸਕਦੇ ਹਨ ਇਹ ਕੋਈ ਸਮੱਸਿਆ ਨਹੀਂ। ਅਤੇ ਕੁਝ ਲੋਕ 'ਇਹ ਕਾਹਦੀ ਸਮੱਸਿਆ ਏ' ਇਸ ਨੂੰ ਹਾਸੇ ਵਿਚ ਟਾਲ ਸਕਦੇ ਹਨ। ਹੰ...ਹੰ...ਮੂਰਖ ਲੋਕ! ਵਿਚਾਰੇ! ਅਗਿਆਨੀ ਨੇ! ਇਹ ਉਨ੍ਹਾਂ ਦਾ ਦੁਖਾਂਤ ਹੈ ਕਿ ਉਨ੍ਹਾਂ ਨੂੰ ਆਪ ਨਹੀਂ ਪਤਾ ਕਿ ਉਹ ਅਗਿਆਨੀ ਹਨ। ਕਈ ਪੁੱਛਣਗੇ, ਕਿਥੇ ਹੈ ਸਮੱਸਿਆ? ਇਹੀ ਤਾਂ ਕੁਮੁਦ ਦੇ ਬਾਰੇ ਗੱਲ ਏ ਨਾ? ਇਸ ਦੀ ਕਿਹੜੀ ਸਮੱਸਿਆ ਹੈ? ਪਿਆਰੀ ਪਤਨੀ ਚਲ ਵਸੀ। ਹੁਣ ਵਿਆਹੁਤਾ ਜੀਵਨ ਲਈ ਜਾਂ ਪ੍ਰੇਮ ਕਰਨ ਨੂੰ ਮਨ ਨਹੀਂ ਮੰਨਦਾ। ਹੁਣ ਕਿਸੇ ਕਿਸਮ ਦਾ ਬੰਧਨ ਨਹੀਂ। ਉਸ ਨੂੰ ਆਸਾਨੀ ਨਾਲ ਛੱਡਿਆ ਜਾ ਸਕਦਾ ਹੈ। ਛੱਡਣ ਦਾ ਮਤਲਬ ਘਰੋਂ ਕੱਢਣਾ ਨਹੀਂ। ਮਨ ਏਨਾਂ ਅਸ਼ਾਂਤ ਕਿਉਂ? ਕਿਉਂਕਿ ਪਤਨੀ ਨੇ ਉਸ ਨੂੰ ਪਾਲਿਆ ਪੋਸਿਆ ਹੈ। ਤਾਂ ਉਸ ਨੂੰ ਕਿਸੇ ਇਸਤਰੀ ਸਿਖਿਆ ਸੰਸਥਾਨ ਵਿਚ ਭੇਜ ਕੇ ਉਸ ਨੂੰ ਆਪਣੇ ਪੈਰਾਂ ਉਤੇ ਖੜੀ ਹੋਣ ਜੋਗੀ ਬਣਾਇਆ ਜਾ ਸਕਦਾ ਏ। ਇਹ ਕਿਹੜੀ ਕੋਈ ਵੱਡੀ ਸਮੱਸਿਆ ਏ?

ਉਹ ਮੂਰਖ ਨੇ—ਇਹ ਕਹਿਣ ਵਾਲਿਆਂ ਨੂੰ ਇਸ ਦੀ ਸਮੱਸਿਆ ਦਾ ਪਤਾ ਹੀ ਨਹੀਂ। ਪਿਆਰੀ ਪਤਨੀ ਪਰਲੋਕ ਸਿਧਾਰ ਗਈ ਹੈ, ਇਹ ਸੱਚ ਹੈ। ਪਰ ਕੁਮੁਦ ਦੇ ਦਿਲ ਵਿਚ ਉਸ ਦੇ ਲਈ ਪਿਆਰ ਹੈ ਜਾਂ ਨਹੀਂ ਇਹ ਕੌਣ ਜਾਣਦੇ? ਉਸ ਨੂੰ ਕਿਸੇ ਨੇ ਇਹ ਪੁੱਛਿਆ ਹੈ?

ਜੇ ਕੁਮੁਦ ਪਿਆਰ ਕਰਦੀ ਏ ਤਾਂ ਉਸ ਦੇ ਨਾਲ ਵਿਆਹ ਕਰ ਲੈਣਾ ਚਾਹੀਦਾ ਏ। ਇਹਦੇ ਵਿਚ ਸੋਚ-ਵਿਚਾਰ ਕਿਉਂ?

ਉਫ਼! ਇਹ ਕਹਿਣ ਵਾਲੇ ਮੂਰਖ ਨੇ। ਉਹ ਪਿਆਰ ਦਾ ਰਹੱਸ ਹੀ ਨਹੀਂ ਜਾਣਦੇ। ਪਿਆਰ ਹੈ ਜਾਂ ਨਹੀਂ ਇਹ ਕਿਵੇਂ ਕਿਹਾ ਜਾ ਸਕਦੇ? ਰੋਟੀ ਨਾਲ ਰੱਜੇ ਢਿੱਡ ਨੂੰ ਹੋਰ ਖਾਣ ਲਈ ਕਿਹਾ ਜਾਵੇ ਅਤੇ ਹਾਂ ਕਹਿਣ ਤੇ ਫੇਰ ਖਾਣ ਲਈ ਕਿਹਾ

ਜਾਵੇ; ਇਹ ਅਸੰਭਵ ਹੈ, ਖਾਧਾ ਨਹੀਂ ਜਾ ਸਕਦਾ। ਜੇ ਉਹ ਖਾ ਨਾ ਸਕੇ ਤਾਂ ਕਿਹਾ ਜਾਵੇਗਾ ਕਿ ਤੈਨੂੰ ਸਵਾਦ ਨਹੀਂ ਲੱਗਾ ਪਰ ਢਿੱਡ ਭਰ ਕੇ ਖਾਧਾ ਸੀ। ਇਹ ਚੰਗਾ ਵੀ ਲੱਗਾ ਏ ਕਹਿਣ ਲਈ ਉਹ ਗਵਾਹ ਹੋਣਗੇ। ਕੁਮੁਦ ਪਿਆਰ ਭਾਵਨਾ ਵਾਲੀ ਹੈ।

ਇਨ੍ਹਾਂ ਪ੍ਰਸ਼ਨਾਂ ਨੂੰ ਰਾਮੰਣਾ ਸਾਧਾਰਨ ਰੂਪ ਵਿਚ ਨਹੀਂ ਸੀ ਸੋਚਦਾ ਕਿਉਂਕਿ ਇਨ੍ਹਾਂ ਦਾ ਉੱਤਰ ਦੇਣ ਤੋਂ ਪਹਿਲਾਂ ਉਸ ਨਾਲ ਸੰਬੰਧਿਤ ਕਈ ਪ੍ਰਸ਼ਨ ਉਸ ਦੀਆਂ ਅੱਖਾਂ ਸਾਹਮਣੇ ਆ ਖੜੇ ਹੁੰਦੇ ਸਨ।

ਉਹ ਕਿਹੜਾ ਦਿਨ ਸੀ ? ਉਸ ਦਿਨ ਕੀ ? ਹਾਂ...ਸਰਲਾ ਇਕ ਦਿਨ ਸਵੇਰੇ ਘਾਬਰ ਗਈ ਸੀ। ਉਹੀ ਦਿਨ ਸੀ। ਉਹ ਸਾਰਾ ਦਿਨ ਮਸ਼ੀਨ ਵਾਂਗ ਕੰਮ ਕਰਦਾ ਰਿਹਾ ਸੀ। ਰਾਤ ਨੂੰ ਜਾ ਕੇ ਸਰਲਾ ਠੀਕ ਹੋਈ ਅਤੇ ਪਹਿਲੀ ਹਾਲਤ ਵਿਚ ਆਈ। ਡਾਕਟਰ ਨੇ ਤਿੰਨ ਚਾਰ ਵਾਰ ਭਰੋਸਾ ਦਿੱਤਾ ਸੀ ਕਿ ਹੁਣ ਘਬਰਾਉਣ ਦੀ ਕੋਈ ਲੋੜ ਨਹੀਂ ਹੈ। ਉਦੋਂ ਉਸ ਦੇ ਪੈਰ ਘੁੰਮਦੇ ਰਹੇ ਸਨ, ਹੱਥ ਕੰਮ ਵਿਚ ਲੱਗੇ ਰਹੇ ਸਨ, ਅੱਖਾਂ ਵੇਖਦੀਆਂ ਰਹੀਆਂ ਸਨ, ਕੰਨ ਸੁਣਦੇ ਰਹੇ ਸਨ—ਪਰ ਇਨ੍ਹਾਂ ਵਿਚੋਂ ਇਕ ਇਕ ਦੀ ਸੋਝੀ ਵੀ ਉਸ ਨੂੰ ਨਹੀਂ ਸੀ। ਸਭ ਠੀਕ ਠਾਕ ਹੋਣ ਤੋਂ ਬਾਅਦ, ਮਮੂਲੀ ਜਿਹਾ ਖਾਣ ਤੋਂ ਬਾਅਦ ਜਿਥੇ ਇਕ ਪਾਸੇ ਇਕ ਵੱਡੀ ਸਮੱਸਿਆ ਟਲੀ ਸੀ ਉਥੇ ਦੂਜੇ ਪਾਸੇ ਨੀਂਦ ਨੇ ਵੀ ਆਉਣਾ ਹੀ ਸੀ। ਇੰਜ ਜਾਪਿਆ ਜਿਵੇਂ ਸਰਲਾ ਦੇ ਨਾਲ ਉਸ ਦਾ ਵੀ ਪੁਨਰ ਜਨਮ ਹੋਇਆ ਹੋਵੇ। ਇਕ ਖੁਸ਼ੀ ਜਿਹੀ ਅਨੁਭਵ ਹੋਈ ਅਤੇ ਜੀਅ ਕੀਤਾ ਕਿ ਕਿਤੇ ਬਹਿ ਕੇ ਦਿਲ ਭਰ ਕੇ ਰੋਇਆ ਜਾਵੇ। ਜਾਂ ਕਿਸੇ ਨਾ ਕਿਸੇ ਦੇ ਨਾਲ ਆਪਣੀ ਖੁਸ਼ੀ ਸਾਂਝੀ ਕੀਤੀ ਜਾਵੇ। ਤਾਂ ਉਹ ਕੁਮੁਦ ਦੇ ਕਮਰੇ ਵਿਚ ਗਿਆ ਸੀ। ਉਸ ਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਉਸ ਦਿਨ ਉਸ ਨੇ ਕੁਮੁਦ ਨੂੰ ਬੜੇ ਸਨੇਹ ਨਾਲ ਤਕਿਆ ਸੀ। ਸੰਭੋਗ ਦੀ ਵਸਤੂ ਦੇ ਰੂਪ ਵਿਚ ਨਹੀਂ ਸੀ ਵੇਖਿਆ। ਉਸ ਰਾਤ ਦੀ ਯਾਦ ਆਉਂਦਿਆਂ ਹੀ ਰਾਮੰਣਾ ਨੂੰ ਹੈਰਾਨੀ ਹੋਈ ਸੀ, ਦੂਜੇ ਦਿਨ ਪਹੁ-ਫੁੱਟਣ ਸਮੇਂ ਪਤਾ ਨਹੀਂ ਇਸ ਨੂੰ ਕਿੰਜ ਲੱਗਾ ਸੀ। ਇਸ ਨੇ ਕੁਮੁਦ ਦੇ ਮੱਥੇ ਨੂੰ ਚੁੰਮਿਆ ਸੀ ਨਾ ? ਉਦੋਂ ਇਸ ਦੇ ਮਨ ਵਿਚ ਇਹ ਵਿਚਾਰ ਵੀ ਨਹੀਂ ਸੀ ਕਿ ਕੁਮੁਦ ਦਾ ਮੁਖ ਇਕ ਔਰਤ ਦਾ ਮੁਖ ਏ।

ਉਸ ਦਿਨ ਰਾਮੰਣਾ ਨੂੰ ਆਪਣੇ ਮਨ ਉਤੇ ਪੂਰਾ ਭਰੋਸਾ ਸੀ। ਤਾਂ ਕੀ, ਮਨ ਦੀ ਦੁਨੀਆਂ ਹੀ ਇਕ ਵਚਿੱਤਰ ਦੁਨੀਆਂ ਹੁੰਦੀ ਏ ? ਕਹਿੰਦੇ ਨੇ ਤੁਸੀਂ ਕੁਝ ਸੋਚੋ, ਰੱਬ ਕੁਝ ਹੋਰ ਸੋਚਦਾ ਏ। ਇਹੀ ਗੱਲ ਏ ? ਕੁਮੁਦ ਕੁਝ ਹੋਰ ਹੀ ਚਾਹੁੰਦੀ ਸੀ। ਇਸ ਗੱਲ ਦਾ ਰਾਮੰਣਾ ਨੂੰ ਸ਼ੱਕਾ ਹੀ ਨਹੀਂ ਸੀ। ਆਪਣੇ ਅਤੇ ਕੁਮੁਦ ਦੇ ਬਾਰੇ ਜਿਹੜਾ ਵਿਚਾਰ ਹੁਣ ਤਕ ਨਹੀਂ ਸੀ ਉਠਿਆ ਉਸੇ ਨੇ ਹੁਣ ਰਾਮੰਣਾ ਦੇ ਮਨ ਵਿਚ ਪ੍ਰਵੇਸ਼ ਕੀਤਾ। ਕੁਮੁਦ ਇਸ ਨੂੰ ਪਿਆਰ ਕਰਦੀ ਏ। ਇਹ ਗੱਲ ਸੋਚਦਿਆਂ ਹੀ ਉਸ ਦੇ ਦਿਲ ਨੂੰ ਧੱਕਾ ਜਿਹਾ ਲੱਗਾ। ਇਸ ਨੇ ਸੋਚਿਆ ਇਹ ਵੀ ਇਕ ਨਵੀਂ ਮੁਸੀਬਤ ਏ। ਪਰ ਜੇ ਕੁਮੁਦ ਉਸ ਦੇ ਨਾਲ ਪਿਆਰ ਕਰਦੀ ਹੈ ਤਾਂ ਉਹ ਕੀ ਕਰ ਸਕਦੈ ? ਉਹ ਇਸ ਸੰਬੰਧ ਵਿਚ ਮਜ਼ਬੂਰ ਸੀ, ਇਹ ਸੋਚ ਕੇ ਪਹਿਲਾਂ ਉਸ ਨੂੰ ਆਪਣੇ ਆਪ ਉਤੇ ਹੀ ਗੁੱਸਾ ਆਇਆ। ਆਪਣੇ ਆਪ ਨੂੰ ਕੋਸਦਿਆਂ ਉਸ

ਨੇ ਕਿਹਾ ਜੇ ਹੁਣ ਤਕ ਦੇ ਉਸ ਦੇ ਆਪਣੇ ਵਤੀਰੇ ਨੇ ਕੁਮੁਦ ਨੂੰ ਉਤਸਾਹ ਦਿੱਤਾ ਹੋਵੇ ਤਾਂ ਇਹ ਉਸ ਦੇ ਆਪਣੇ ਕੀਤੇ ਦਾ ਸਹੀ ਪਰਾਸ਼ਚਿਤ ਹੋਵੇਗਾ। ਉਹ ਮੂਰਖ ਹੈ। ਮਹਾਂ ਮੂਰਖ ਹੈ। ਕੇਵਲ ਕਾਮ ਪੂਰਤੀ ਲਈ ਉਸ ਦੇ ਭੋਲੇਪਨ ਦਾ ਫ਼ਾਇਦਾ ਉਠਾ ਕੇ ਉਸ ਨੂੰ ਆਪਣੇ ਵੱਲ ਖਿੱਚਣ ਸਮੇਂ ਉਸ ਦੇ ਮਨ ਵਿਚ ਹੋਰ ਕੋਈ ਵਿਚਾਰ ਨਹੀਂ ਸੀ। ਉਹ ਬੜੀ ਆਸਾਨੀ ਨਾਲ ਉਹਦੇ ਵੱਲ ਖਿੱਚੀ ਗਈ ਸੀ। ਉਦੋਂ ਹੀ ਉਸ ਨੂੰ ਪਤਾ ਲੱਗ ਜਾਣਾ ਚਾਹੀਦਾ ਸੀ ਕਿ ਉਹ ਉਸ ਨੂੰ ਮੋਹਤ ਕਰ ਰਹੀ ਏ—ਇਹ ਸੋਚ ਕੇ ਉਸ ਨੇ ਆਪਣੇ ਮੱਥੇ ਉਤੇ ਹੱਥ ਮਾਰਿਆ। ਅਤੇ ਇਕ ਵਾਰ ਤਾਂ ਉਸ ਨੂੰ ਸਾਰੀ ਇਸਤਰੀ-ਜਾਤੀ ਉਤੇ ਹੀ ਗੁੱਸਾ ਆਇਆ। ਵਾਸਨਾ ਪੈਦਾ ਹੁੰਦਿਆਂ ਹੀ ਔਰਤ ਦੇ ਮਨ ਵਿਚ ਵਿਆਹ ਦੀ ਖਾਹਸ਼ ਪੈਂਦਾ ਹੁੰਦੀ ਹੈ। ਉਹ ਕੇਵਲ ਵਾਸਨਾ ਦੀ ਤ੍ਰਿਪਤੀ ਹੀ ਨਹੀਂ ਚਾਹੁੰਦੀ। ਉਸ ਦੇ ਲਈ ਇਕ ਨੈਤਿਕ ਬੰਧਨ ਜ਼ਰੂਰੀ ਹੈ। ਹੋਰ ਕੋਈ ਵੀ ਕੁਦਰਤੀ ਵਾਸਨਾ ਮਨੁੱਖ ਦੇ ਮਨ ਉਤੇ ਏਨਾ ਡੂੰਘਾ ਪ੍ਰਭਾਵ, ਏਨੇ ਪਾਪ-ਪੁੰਨ ਦਾ ਭਾਰ ਨਹੀਂ ਪਾਉਂਦੀ। ਕੁਮੁਦ ਉਸ ਨੂੰ ਪਿਆਰ ਕਰਦੀ ਹੈ ਤਾਂ ਅੱਗੇ ਕਿਹੜਾ ਰਾਹ ਹੈ ?

ਮੁਸੀਬਤਾਂ, ਇਕ ਤੋਂ ਬਾਅਦ ਦੂਜੀ, ਆਉਂਦੀਆਂ ਹੀ ਜਾ ਰਹੀਆਂ ਨੇ। ਕੁਦਰਤ ਦਾ ਇਹ ਕਿਹਾ ਨਿਰਦਈ ਨੇਮ ਏ। ਪਹਿਲਾਂ ਹੀ ਚਹੁੰ ਪਾਸਿਆਂ ਤੋਂ ਮੁਸੀਬਤਾਂ ਨਾਲ ਘਿਰੇ ਰਾਮੰਣਾ ਨੂੰ ਇਕ ਹੋਰ ਮੁਸੀਬਤ ਨੇ ਘੇਰ ਲਿਆ। ਡਾਕਟਰ ਨੇ ਕਿਹਾ ਸੀ ਕਿ ਖਤਰੇ ਤੋਂ ਬੱਚ ਨਿਕਲਣ ਤੋਂ ਬਾਅਦ ਸਰਲਾ ਬਾਰੇ ਸਾਵਧਾਨੀ ਰਖਣੀ ਪਵੇਗੀ। "ਇਸ ਵਿਚ ਕੋਈ ਸੱਟ ਸਹਿਣ ਦੀ ਤਾਕਤ ਨਹੀਂ ਰਹੀ। ਇਸ ਦੀ ਹਰ ਗੱਲ ਵੱਲ ਧਿਆਨ ਦੇਂਦਿਆਂ ਇਸ ਨੂੰ ਬੱਚੇ ਵਾਂਗ ਪਿਆਰ ਦੇ ਕੇ ਰੱਖਣਾ ਪਵੇਗਾ।" ਰਾਮੰਣਾ ਲਈ ਇਹ ਮੌਕਾ ਠੀਕ ਹੀ ਸੀ। ਇਹ ਸ਼ੱਕ ਹੋ ਜਾਣ ਤੋਂ ਬਾਅਦ ਕਿ ਕੁਮੁਦ ਉਸ ਨੂੰ ਪਿਆਰ ਕਰਦੀ ਹੈ ਰਾਮੰਣਾ ਵੱਧ ਤੋਂ ਵੱਧ ਸਮਾਂ ਸਰਲਾ ਦੇ ਕੋਲ ਰਹਿ ਕੇ ਬਤੀਤ ਕਰਨ ਲੱਗਾ। ਇੰਜ ਉਸ ਨੂੰ ਕੁਮੁਦ ਦੇ ਸੰਪਰਕ ਤੋਂ ਪਰ੍ਹੇ ਰਹਿਣ ਦਾ ਬਹਾਨਾ ਮਿਲਿਆ ਸੀ। "ਤੈਨੂੰ ਬੱਚਿਆਂ ਵਾਂਗ ਖੁਸ਼ ਰੱਖਣਾ ਪਵੇਗਾ, ਇਹ ਡਾਕਟਰ ਦਾ ਕਹਿਣਾ ਏ। ਇਸ ਲਈ ਮੈਂ ਤੇਰੇ ਕੋਲ ਹੀ ਬੈਠਾ ਰਹਾਂਗਾ। ਚਾਕਲੇਟ ਚਾਹੀਦਾ ਏ ਤਾਂ ਉਹ ਵੀ ਖਰੀਦ ਕੇ ਲਿਆ ਦੇਵਾਂਗਾ।," ਕਹਿ ਕੇ ਉਸ ਨੇ ਸਰਲਾ ਨਾਲ ਮਖੌਲ ਕੀਤਾ ਸੀ।

ਤਾਂ ਸਰਲਾ ਨੇ ਵੀ ਮਜ਼ਾਕ ਨਾਲ ਕਿਹਾ ਸੀ, "ਕੀ ਤੁਹਾਡੀ ਗੱਲ ਏਨੀ ਆਸਾਨ ਏ ਕਿ ਚਾਕਲੇਟ ਨਾਲ ਹੀ ਪੂਰੀ ਹੋ ਜਾਵੇਗੀ ?

ਨਾਟਕ ਦੇ ਪਾਤਰ ਵਾਂਗ ਮਜ਼ਾਕ ਵਿਚ ਹੱਸਦਿਆਂ ਰਾਮੰਣਾ ਨੇ ਕਿਹਾ ਸੀ, "ਕੀ ਮੈਂ ਚਾਕਲੇਟ ਦਾ ਨਾਂ ਲੈ ਕੇ ਮਖੌਲ ਕਰ ਰਿਹਾ ਹਾਂ ? ਤੂੰ ਪਾਗਲ ਤਾਂ ਨਹੀਂ ਹੋ ਗਈ ? ਜੀਅ ਕਰਦੇ ਤਾਂ ਪਰਖ ਲੈ ਇਸ ਗੱਲ ਨੂੰ। ਤੂੰ ਆਖੇਂ ਤਾਂ ਮੈਂ ਤੇਰੇ ਲਈ ਤਾਰੇ ਤੋੜ ਕੇ ਵੀ ਲਿਆ ਸਕਦਾ ਹਾਂ।

ਇਹ ਸੁਣ ਕੇ ਸਰਲਾ ਨੇ ਡੂੰਘਾ ਸਾਹ ਲਿਆ। ਹਾਸੇ ਠੱਠੇ ਦੀ ਗੱਲ ਨੂੰ ਫਿੱਕਾ ਪਾ ਦੇਣ ਵਾਲੇ ਇਸ ਸਾਹ ਨੂੰ ਮਹਿਸੂਸ ਕਰਕੇ ਰਾਮੰਣਾ ਡੌਰ ਭੌਰ ਹੋ ਗਿਆ।

"ਕਿਉਂ ਤੈਨੂੰ ਝੂਠ ਲੱਗੇ ?"

ਸਰਲਾ ਨੇ ਕੋਈ ਉਤਰ ਨਾ ਦੇਂਦਿਆਂ ਕੇਵਲ ਸਿਰ ਹੀ ਹਿਲਾਇਆ ।

"ਤਾਂ ਪਤੀ ਉਤੇ ਵਿਸ਼ਵਾਸ ਨਹੀਂ ਰਿਹਾ ?"

"ਊਂ ਹੂੰ" ਕਹਿ ਕੇ ਉਸ ਨੇ ਸਿਰ ਫੇਰਿਆ ।

"ਜੋ ਤੇਰੇ ਮਨ ਵਿਚ ਏ ਕਹਿ ਕੇ ਤਾਂ ਵੇਖ ?"

ਸਰਲਾ ਭਰਵਾਂ ਹਾਸਾ ਹੱਸੀ ।

"ਕਿਹੜੀ ਏਡੀ ਗੱਲ ਏ, ਜ਼ਰਾ ਦੱਸ ਤਾਂ ਸਹੀ ਵੇਖਾਂ !"

"ਤੁਸੀਂ ਉਸ ਨੂੰ ਪੂਰਾ ਨਹੀਂ ਕਰੋਗੇ । ਇਹ ਮੈਨੂੰ ਪਤੈ ।"

"ਅੱਛਾ," ਰਾਮੰਣਾ ਨੇ ਉਸ ਦੇ ਵੱਲ ਵੰਗਾਰ ਭਰੀ ਮੁਸਕਰਾਹਟ ਸੁੱਟ ਕੇ ਕਿਹਾ, "ਤੇਰਾ ਅਤੇ ਮੇਰਾ ਦਿਲ ਏਨੇ ਇਕਮਿਕ ਹੋ ਗਏ ਹਨ ਕਿ ਬਿਨਾਂ ਕਹੇ ਹੀ ਇਕ ਦੂਜੇ ਦੀ ਗੱਲ ਸਮਝ ਲੈਂਦੇ ਹਨ ।"

"ਛੱਡੋ ਪਰ੍ਹੇ ਇਹ ਗੱਲ ਸ਼ੁਰੂ ਹੋ ਜਾਵੇ ਤਾਂ...।"

"ਲੈ ਮੂੰਹ ਬੰਦ ਕਰ ਲੈਂਦਾ ਹਾਂ, ਬੱਸ ! ਆਖੇਂ ਤਾਂ ਅੱਖਾਂ ਵੀ ਬੰਦ ਕਰ ਲਵਾਂ ?"

"ਨਹੀਂ ਇਹ ਵੇਖਣ ਵਾਲੀ ਚੀਜ਼ ਨਹੀਂ ।"

"ਚਲੋ ਫੇਰ ਕੰਨ ਬੰਦ ਕਰ ਲੈਂਦਾ ਹਾਂ, "ਕਹਿੰਦਿਆਂ ਉਸ ਨੇ ਕੰਨਾਂ ਵਿਚ ਉਂਗਲੀਆਂ ਦੇ ਲਈਆਂ ।

"ਤੁਸੀਂ ਤਾਂ ਸਦਾ ਹੀ ਮੇਰੀਆਂ ਗੱਲਾਂ ਲਈ ਕੰਨ ਬੰਦ ਹੀ ਰੱਖੇ ਨੇ ।"

"ਬੰਦ ਕਰ, ਨਹੀਂ ਤਾਂ ਡਾਕਟਰ ਨੂੰ ਦੱਸਾਂਗਾ । ਉਸੇ ਨੇ ਤਾਂ ਕਿਹਾ ਸੀ ਕਿ ਜੋ ਮੰਗਦੇ ਦਿਉ । ਹੁਣ ਮੈਂ ਕਹਾਂਗਾ ਕਿ ਇਸ ਨੂੰ ਮੂੰਹ ਖੋਲ੍ਹ ਕੇ ਮੰਗਣ ਵਾਲੀ ਦਵਾਈ ਦਿਉ ।"

"ਮੂੰਹ ਖੋਲ੍ਹ ਕੇ ਕੀ ਮੰਗਣਾ ? ਮੈਂ ਤਾਂ ਹੱਥ ਜੋੜ ਕੇ ਮੰਗਦੀ ਹਾਂ ।"

"ਨਹੀਂ ਭਗਤ ਜੀ, ਤੁਹਾਡਾ ਦੇਵਤਾ ਪ੍ਰਸੰਨ ਹੋ ਗਿਆ ਏ ਜੋ ਮੰਗੋਗੇ ਉਸ ਨੂੰ ਉਹ ਅੱਖਾਂ ਬੰਦ ਕਰਕੇ ਦੇਵੇਗਾ ।"

ਉਸ ਨੇ ਇਹ ਗੱਲਾਂ ਕਿੰਨੇ ਮਜ਼ਾਕ ਵਿਚ, ਖੁਸ਼ੀ ਵਿਚ ਅਤੇ ਅਲ੍ਹੜਪਨ ਅਤੇ ਸ਼ਰਾਰਤ ਨਾਲ ਆਖੀਆਂ ਸਨ । ਪਰੰਤੂ ਸਰਲਾ ਦਾ ਜਵਾਬ ਉਸ ਨੂੰ ਗਰਮੀਆਂ ਵਿਚ ਪੈਣ ਵਾਲੇ ਮੀਂਹ ਨਾਲ ਪੈਦਾ ਹੋਏ ਹੁਮਸ ਤੋਂ ਆਏ ਪਸੀਨੇ ਵਾਂਗ ਉਸ ਨੂੰ ਗੜੁਚ ਕਰ ਗਿਆ । ਉਸ ਦੀਆ ਅੱਖਾਂ ਬੰਦ ਸਨ । ਮੂੰਹ ਉਤੇ ਮੁਸਕਰਾਹਟ ਸੀ । ਉਸ ਦਾ ਦਿਲ ਅਲਬੇਲੇਪਨ ਵਿਚ ਅੱਗੇ ਵਧਣ ਲਈ ਉਤਾਵਲਾ ਸੀ । ਪਰ ਇਹ ਸਭ ਗੱਲਾਂ ਪਲ ਦੀ ਪਲ ਹੀ ਸਨ । ਦੂਜੇ ਹੀ ਪਲ ਸਰਲਾ ਦੇ ਮੂੰਹੋਂ ਨਿਕਲਿਆ, "ਤੁਸੀਂ ਕੁਮੁਦ ਦੇ ਵਿਆਹ ਬਾਰੇ ਸੋਚੋ ।" ਸਰਲਾ ਦੇ ਮੂੰਹੋਂ ਨਿਕਲੇ ਇਹ ਸ਼ਬਦ ਸੁਣ ਕੇ ਉਸ ਨੂੰ ਆਪਣੀਆਂ ਬੰਦ ਅੱਖਾਂ ਖੋਲ੍ਹਣ ਤੋਂ ਡਰ ਲੱਗਾ ।

"ਇਹ ਕੀ, ਸਰਲਾ ਇਹ ਕੀ ਕਹਿ ਰਹੀ ਏਂ ?"

"ਮੈਂ ਤਾਂ ਨਹੀਂ ਸਾਂ ਕਹਿੰਦੀ । ਤੁਸੀਂ ਆਪ ਹੀ ਜ਼ੋਰ ਪਾਇਆ ਸੀ ।"

"ਜੇ ਤੂੰ ਅਜਿਹੀਆਂ ਗੱਲਾਂ ਕਰੇਗੀ ਤਾਂ ਦੱਸ ਮੈਂ ਕੀ ਕਰਾ ?"

"ਹੁਣ ਡਾਕਟਰ ਨੂੰ ਜਾ ਕੇ ਪੁੱਛੋ ।"

ਅਸਲ ਵਿਚ ਰਾਮੰਣਾ ਨੂੰ ਇਸ ਗੱਲ ਦੀ ਬੜੀ ਦੇਰ ਬਾਅਦ ਸਮਝ ਆਈ ਕਿ ਸਰਲਾ ਨੇ ਇਹ ਗੱਲ ਕਿੰਨੇ ਸ਼ੁਭ ਇਰਾਦੇ ਨਾਲ ਕੀਤੀ ਸੀ। ਉਸ ਵਾਤਾਵਰਣ ਨੂੰ ਸੁਖਾਵਾਂ ਬਣਾਈ ਰੱਖਣ ਲਈ ਹੀ ਸਰਲਾ ਨੇ ਇਹ ਗੱਲ ਮਖੌਲ ਨਾਲ ਆਖੀ ਸੀ। ਪਰ ਰਾਮੰਣਾ ਨੂੰ ਸਮਝ ਨਹੀਂ ਸੀ ਆਈ।

ਜਦੋਂ ਸਰਲਾ ਨੇ 'ਡਾਕਟਰ ਨੂੰ ਜਾ ਕੇ ਪੁੱਛੋ' ਕਿਹਾ ਸੀ ਤਾਂ ਰਾਮੰਣਾ ਦੇ ਮਨ ਵਿਚ ਇਕੋ ਹੀ ਵਿਚਾਰ ਆਇਆ ਸੀ। ਉਸ ਦੇ ਅਤੇ ਕੁਮੁਦ ਦੇ ਸੰਬੰਧਾਂ ਦਾ ਪਤਾ ਸਰਲਾ ਨੂੰ ਲੱਗ ਗਿਆ ਹੈ। ਜਾਂ ਕੁਮੁਦ ਨੇ ਹੀ ਸਰਲਾ ਨੂੰ ਦੱਸ ਦਿੱਤਾ ਹੋਵੇਗਾ। ਉਨ੍ਹਾਂ ਦੋ ਚਹੁੰ ਦਿਨਾਂ ਵਿਚ ਦੋਹਾਂ ਨੇ ਆਪਸ ਵਿਚ ਬੜੀ ਹੌਲੀ ਹੌਲੀ ਗੱਲਾਂ ਕੀਤੀਆਂ ਸਨ। ਹੁਣ ਡਾਕਟਰ ਦਾ ਨਾਂ ਲਿਆ ਏ, ਜ਼ਰੂਰ ਕੋਈ ਅਨਰਥ ਹੋਇਆ ਏ। ਕਾਹਦਾ ਅਨਰਥ ? ਕੰਬਖਤ ਜੋ ਹੋਣਾ ਸੀ ਉਹ ਹੋ ਗਿਆ ਏ ਆਪਣੇ ਆਪ ਹੋ ਗਿਆ ਏ। ਰਾਹ ਜਾਂਦੀ ਮੁਸੀਬਤ ਨੂੰ ਘਰ ਬੁਲਾਇਆ। ਪਤਾ ਨਹੀਂ ਕਿਹੜੇ ਕੁਲੱਛਣੇ ਮਹੂਰਤ ਵਿਚ ਕੁਲਹਿਣੀ ਕੁਮੁਦ ਨੂੰ ਘਰ ਲੈ ਆਂਦਾ। ਇਹ ਕੁੜੀ ਵੀ ਕਿੰਨੀ ਠਗਣੀ ਏ ? ਉਸ ਦੇ ਸਾਹਮਣੇ ਕਿਉਂ ਨਹੀਂ ਕਿਹਾ ? ਹਾਂ, ਆਪਣੇ ਜਾਲ ਵਿਚ ਫਸਾਣ ਲਈ ਇਸ ਨੇ ਪਹਿਲਾਂ ਤੋਂ ਹੀ ਇਹ ਸਕੀਮ ਬਣਾਈ ਹੋਵੇਗੀ ਇਹਦੇ ਵਿਚ ਤਾਂ ਕੋਈ ਸ਼ੱਕ ਨਹੀਂ। ਉਸ ਦਿਨ ਕਿਤਾਬ ਲੱਭਣ ਲਈ ਕਮਰੇ ਵਿਚ ਆਉਣਾ, ਇਸ ਤੋਂ ਪਹਿਲਾਂ ਉਸ ਦੇ ਹੱਥ ਨੂੰ ਛੁਹਣਾ, ਉਸ ਨੂੰ ਸਿਨਮਾ ਖੜ੍ਹਨ ਲਈ ਭੋਲੀ ਭਾਲੀ ਸਰਲਾ ਨੂੰ ਮਨਾਉਣਾ, ਇਹ ਸਭ ਪਹਿਲਾਂ ਤੋਂ ਹੀ ਤਿਆਰ ਕੀਤੀਆਂ ਗਈਆਂ ਯੋਜਨਾਵਾਂ ਨੇ। ਇਸੇ ਲਈ ਹੁਣ ਉਸ ਨੇ ਸਰਲਾ ਨੂੰ ਕਹਿ ਦਿੱਤਾ ਹੈ ਤਾਂ ਕਿ ਉਹ ਸ਼ਕੰਜੇ ਵਿਚ ਫਸ ਜਾਵੇ। ਹਾਇ ਮੇਰੇ ਰੱਬਾ !

"ਕੀ ਕੁਮੁਦ ਨੇ ਤੈਨੂੰ ਕਿਹਾ ਏ।" ਉਹ ਪੁੱਛ ਬੈਠਾ।

"ਛੱਡੋ ਜੀ ! ਉਹ ਕੁੜੀ ਆਪਣੇ ਆਪ ਕਹਿ ਸਕਦੀ ਏ ? ਉਸ ਨੂੰ ਤਾਂ ਇਹ ਵੀ ਨਹੀਂ ਪਤਾ ਕਿ ਮੈਂ ਤੁਹਾਡੇ ਨਾਲ ਇਹ ਗੱਲ ਕਰ ਰਹੀ ਹਾਂ।"

ਸਰਲਾ ਦਾ ਇਹ ਜਵਾਬ ਸੁਣ ਕੇ ਰਾਮੰਣਾ ਦਾ ਸ਼ੱਕ ਹੋਰ ਵੀ ਪੱਕਾ ਹੋ ਗਿਆ। ਸਰਲਾ ਨੂੰ ਅਜਿਹਾ ਉੱਤਰ ਦੇਣਾ ਸੀ ਤਾਂ ਕਿ ਉਸ ਉਤੇ ਕੋਈ ਮਾੜਾ ਅਸਰ ਨਾ ਪਵੇ। ਇਹ ਸੋਚਦਿਆਂ ਕਿ ਉਸਦੇ ਮਨ ਵਿਚਲੇ ਵਿਚਾਰਾਂ ਦਾ ਜ਼ਰਾ ਜਿਨਾਂ ਵੀ ਪਤਾ ਸਰਲਾ ਨੂੰ ਨਾ ਲੱਗੇ ਰਾਮੰਣਾ ਨੇ ਆਪਣੇ ਆਪ ਉਤੇ ਥੋੜ੍ਹਾ ਕਾਬੂ ਪਾਇਆ ਤੇ ਹੱਸਦਿਆਂ ਹੋਇਆਂ ਕਿਹਾ, "ਚਲੋ ਠੀਕ ਏ ਡਾਕਟਰ ਨੂੰ ਪੁੱਛਦਾ ਹਾਂ।"

ਉਸ ਦਿਨ ਤਾਂ ਰਾਮੰਣਾ ਨੂੰ ਇਕਾਂਤ ਵਿਚ ਸੋਚਣਾ ਪਿਆ। ਦੋ ਗੱਲਾਂ ਸਪੱਸ਼ਟ ਰੂਪ ਵਿਚ ਉਸ ਦੇ ਸਾਹਮਣੇ ਸਨ। ਉਸ ਨੂੰ ਇਸ ਗੱਲ ਦਾ ਅਹਿਸਾਸ ਹੋ ਚੁੱਕਿਆ ਸੀ ਕਿ ਕੁਮੁਦ ਦੇ ਨਾਲ ਉਸ ਦੇ ਸੰਬੰਧਾਂ ਦਾ ਕੀ ਨਤੀਜਾ ਨਿਕਲੇਗਾ। ਇਹ ਜਾਲ ਕੁਮੁਦ ਨੇ ਜਾਣ ਬੁਝ ਕੇ ਫੈਲਾਇਆ ਹੈ। ਇਸ ਲਈ ਇਸ ਤੋਂ ਬਚਣ ਲਈ ਅਕਲ ਦਾ ਆਸਰਾ ਲੈਣਾ ਚਾਹੀਦਾ ਏ। ਉਦੋਂ ਉਸ ਦੇ ਮਨ ਵਿਚ ਕੁਮੁਦ ਦੇ ਲਈ ਕਿੰਨੀ ਨਫ਼ਰਤ ਪੈਦਾ ਹੋਈ ਸੀ। ਉਸ ਨੂੰ ਜਾਲ ਵਿਚ ਫਸਾਇਆ ਜਾਵੇ। ਉਸ ਦੇ ਘਰ ਵਿਚ ਹੁੰਦਿਆਂ ਹੋਇਆ ਉਸ ਦੀ ਪਤਨੀ ਬੇਸਹਾਰਾ ਪਈ ਏ। ਇਹ ਸਭ ਕੁਝ

ਜਾਣਦਿਆਂ ਵੀ ਇਸ ਤੋਂ ਫਾਇਦਾ ਉਠਾਉਣ ਦਾ ਖਲਜਗਣ ? ਉਸ ਨੇ ਅਪਮਾਨ, ਕ੍ਰੋਧ, ਨਫ਼ਰਤ, ਈਰਖਾ, ਅਸਹਿਣਸ਼ੀਲਤਾ ਦੇ ਝੱਖੜ ਵਿਚ ਫਸੇ ਨੇ ਚੋਖਾ ਸੰਘਰਸ਼ ਕੀਤਾ ਸੀ।

ਦੂਜੇ ਦਿਨ ਸਾਰਾ ਜੋਸ਼ ਠੰਡਾ ਪੈ ਗਿਆ ਸੀ। ਰਾਤੀਂ ਸੌਣ ਵੇਲੇ ਉਸ ਨੇ ਆਪ ਹੀ ਸਵੀਕਾਰ ਕੀਤਾ ਕਿ ਇਹ ਗੱਲ ਨਹੀਂ ਕਿ ਇਸ ਵਿਚ ਉਸ ਦਾ ਕੋਈ ਕਸੂਰ ਹੀ ਨਹੀਂ। ਉਸ ਫ਼ੈਸਲਾ ਕੀਤਾ ਕਿ ਕੁਝ ਵੀ ਹੋਵੇ ਇਸ ਝੰਜਟ ਦੀ ਉਸ ਨੂੰ ਕੋਈ ਲੋੜ ਨਹੀਂ। ਉਸ ਦਿਨ ਤੋਂ ਅੱਖਾਂ ਚੁੱਕ ਕੇ ਕੁਮੁਦ ਵੱਲ ਵੇਖਣ ਦੀ ਲਾਲਸਾ ਵੀ ਉਸ ਨੂੰ ਨਾ ਹੋਈ। ਸਰਲਾ ਨੇ ਉਹ ਗੱਲ ਤਾਂ ਨਾ ਕੀਤੀ ਪਰ ਜਦ ਉਸ ਦਾ ਧਿਆਨ ਨਹੀਂ ਹੁੰਦਾ ਸੀ ਤਦ ਉਹ ਉਸ ਨੂੰ ਕਿਸੇ ਇਕ ਗੱਲ ਦੀ ਦ੍ਰਿਸ਼ਟੀ ਤੋਂ ਵੇਖਦੀ ਸੀ। ਦਿਨੇ ਸਰਲਾ ਨਾਲ ਗੱਲਬਾਤ, ਸ਼ਾਮੀਂ ਮੈਦਾਨ ਵਿਚ ਹਵਾਖੋਰੀ ਅਤੇ ਰਾਤ ਨੂੰ ਲਿਖਣਾ— ਸਭ ਕੁਝ ਵਿਧੀ ਪੂਰਵਕ ਚਲਣ ਦੇ ਬਾਵਜੂਦ ਅੰਦਰ ਹੀ ਅੰਦਰ ਉਸ ਨੂੰ ਇਕ ਡਰ ਖਾਈ ਜਾ ਰਿਹਾ ਸੀ। 'ਡਾਕਟਰ ਦਾ ਪ੍ਰਸ਼ਨ' ਪਤਾ ਨਹੀਂ ਕਦੋਂ ਕਰਨਾ ਪਵੇਗਾ। ਇਕ ਦਿਨ ਉਹ ਸਰਲਾ ਦੇ 'ਡਾਕਟਰ ਕੋਲੋਂ ਪੁੱਛ ਲਵੇ' ਕਹਿਣ ਤੇ ਝੁੰਜਲਾ ਗਿਆ ਸੀ। ਉਦੋਂ ਕੋਲ ਜਾ ਕੇ ਪੁੱਛਿਆ ਸੀ, "ਕਿਉਂ ? ਕੀ ਹੋ ਗਿਐ ?"

ਸਰਲਾ ਨੇ ਕਿਹਾ ਸੀ, "ਹੋਣਾ ਕੀ ਏ ! ਸ਼ੀਸ਼ਾ ਤਾਂ ਵੇਖੋ !" ਤਾਂ ਗੱਲ ਸਮਝ ਆਈ ਸੀ। ਗੱਲ ਨੂੰ ਬਦਲਣ ਦੇ ਇਰਾਦੇ ਨਾਲ ਕਿਹਾ, "ਹੈਂ ? ਮੈਨੂੰ ਕਹਿੰਦੀ ਏਂ ? ਮੈਨੂੰ ਕੀ ਹੋਇਆ ਏ ?"

"ਗੱਲਾਂ ਨਾਲ ਕੀ ਹੁੰਦੈ ? ਮੂੰਹ ਪੀਲਾ ਪੈ ਗਿਆ ਏ ?

"ਛੱਡ ਤੂੰ। ਤੈਨੂੰ ਚੰਗਾ ਲੱਗ ਰਿਹਾ ਹਾਂ...ਹਾ...ਹਾ...ਹਾ।"

"ਮੈਨੂੰ ਚੰਗਾ ਲੱਗਣ ਵਾਲੇ ਦਿਨ ਕਦੋਂ ਦੇ ਲੰਘ ਗਏ।"

ਫੇਰ ਆਪਣੇ ਉਪਰ ਗੱਲ ਆਉਂਦੀ ਵੇਖ ਕੇ ਡਰ ਨਾਲ ਉਸ ਨੇ ਗੱਲ ਬਦਲਣ ਲਈ ਕਿਹਾ ਸੀ, "ਦਵਾਈ ਖਾਧੀ ? ਕਿਉਂ ? ਚਾਹੀਦੀ ਏ ਕਿ ਨਹੀਂ ? ਹੁਣ ਮੈਂ ਲਿਖਣ ਜਾਵਾਂ ?"

"ਤੁਸੀਂ ਜਾਉ। ਕੁਮੁਦ ਨੇ ਖਾਣਾ ਖਾ ਲਿਆ ਏ। ਹੁਣ ਉਹ ਮੇਰੇ ਕੋਲ ਬੈਠੇਗੀ।"

ਰਾਮੰਣਾ ਛੇਤੀ ਚਲਾ ਗਿਆ। ਏਨੇ ਨੂੰ ਇਕ ਹੋਰ ਵਿਚਾਰ ਨੇ ਉਸ ਨੂੰ ਟੁੰਬਿਆ। ਜਦ ਉਹ ਵੱਧ ਤੋਂ ਵੱਧ ਸਮਾਂ ਆਪਣੇ ਕਮਰੇ ਵਿਚ ਬਿਤਾ ਰਿਹਾ ਹੈ ਤਾਂ ਕੁਮੁਦ ਵੱਧ ਤੋਂ ਵੱਧ ਸਮਾਂ ਸਰਲਾ ਕੋਲ ਬੈਠੀ ਰਹੀ। ਹੁਣ ਉਸ ਨੇ ਕਿਹੜਾ ਜਾਲ ਸੁੱਟਿਆ ਹੈ ?

ਰਾਮੰਣਾ ਸਿਰ ਖੁਰਕਦਾ ਹੋਇਆ ਇਕਦਮ ਉਠ ਖੜਾ ਹੋਇਆ। ਸਾਹਮਣੇ ਵੇਖਿਆ ਤਾਂ ਉਸ ਦਾ ਹਾਸਾ ਨਿਕਲ ਗਿਆ। "ਵਿਚਾਰੀ !" ਏਨੀ ਦੇਰ ਤੋਂ ਉਹ ਯਾਦਾਂ ਦੇ ਤਖਤ ਉਤੇ ਬਿਰਾਜਮਾਨ ਸੀ ਅਤੇ ਇਹ ਪੁਸਤਕ ਇਕ ਹਾਰੇ ਹੋਏ ਦੁਸ਼ਮਣ ਵਾਂਗ ਸਿਰ ਜ਼ਮੀਨ ਨਾਲ ਲਾ ਕੇ ਪਈ ਹੋਈ ਹੈ। ਇਹ ਉਸ ਦਾ ਆਪਣਾ ਪਾਗਲਪਨ ਏ। ਪੁਸਤਕ ਵਿਚ ਲਿਖੇ ਉਸ ਸ਼ਲੋਕ ਦੇ ਕਾਰਣ ਉਹ ਗੁੱਸੇ ਵਿਚ ਆ ਗਿਆ ਸੀ। ਕਿਉਂ ? ਉਸ ਸ਼ਲੋਕ ਵਿਚ ਤਾਂ ਕੇਵਲ ਸੱਚਾਈ ਹੀ ਸੀ। ਤਾਂ ਹੀ ਉਸ ਉਤੇ ਗੁੱਸਾ ਆਇਆ। ਉਸ ਸ਼ਲੋਕ ਵਿਚ ਕਹੀ ਗਈ ਗੱਲ ਸੋਲਾਂ ਆਨੇ ਸੱਚ ਹੈ—

ਉਸ ਦਿਨ ਉਸ ਨੇ ਸੋਚਿਆ ਸੀ । "ਤਾਂ ਇਸ (ਕੁਮੁਦ) ਨੇ ਕਿਹੜਾ ਜਾਲ ਵਿਛਾਇਆ ਏ ?" ਇਹ ਜਾਲ ਨਹੀਂ ਤੇ ਨਾ ਹੀ ਕੁਮੁਦ ਨੇ ਇਸ ਨੂੰ ਵਿਛਾਇਆ ਸੀ "ਆਨੀਯ ਝਟਤਿ ਘਟਯਤਿ ਵਿਧਿ ।" ਉਸ ਸ਼ਲੋਕ ਵਿਚ ਬਿਆਨਿਆਂ ਗਿਆ ਇਹ ਜਾਲ ਵਿਧੀ ਦਾ ਜਾਲ ਹੈ । ਸ੍ਰਿਸ਼ਟੀ ਰੂਪੀ ਮਾਇਆ ਦਾ ਵਿਛਾਇਆ ਹੋਇਆ ਇਹ ਜਾਲ ਅਨਾਦਿ ਰੂਪ ਵਿਚ ਫੈਲਿਆ ਜਾਲ ਹੈ । ਇਸੇ ਕਾਰਣ ਉਹ ਇਸ ਵਿਚ ਫਸ ਗਿਆ ਸੀ । ਆਪਣੀ ਹਾਰ ਮੰਨ ਕੇ ਗੋਡੇ ਟੇਕਣ ਵਾਲੇ ਵਾਂਗ ਰਾਮੰਣਾ ਫਿਰ ਕੁਰਸੀ ਉਤੇ ਬੈਠ ਗਿਆ ।

## 14

ਇਹ ਜਾਣਨ ਵਿਚ ਕੁਮੁਦ ਨੂੰ ਦੇਰ ਨਾ ਲੱਗੀ ਕਿ ਮੂੰਹ ਢੱਕ ਲੈਣ ਨਾਲ ਭਾਵੇਂ ਬਾਹਰ ਦੀ ਦੁਨੀਆਂ ਦਿਖਾਈ ਨਹੀਂ ਦੇਂਦੀ ਪਰ ਅੰਦਰ ਦੀ ਦੁਨੀਆਂ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ । ਏਨਾਂ ਹੀ ਨਹੀਂ ਉਸ ਨੇ ਇਹ ਵੀ ਮਹਿਸੂਸ ਕੀਤਾ ਕਿ ਬਾਹਰੀ ਜਗਤ ਨੂੰ ਪੂਰਵ ਰੂਪ ਵਿਚ ਭੁੱਲ ਜਾਣ ਨਾਲ ਅੰਦਰ ਦੀ ਤਸਵੀਰ ਹੋਰ ਵੀ ਵਿਰਾਟ ਰੂਪ ਧਾਰਣ ਕਰ ਲੈਂਦੀ ਹੈ । ਹੌਲੀ ਜਿਹੇ ਮੂੰਹ ਤੋਂ ਪੱਲਾ ਲਾਹ ਕੇ ਉਸ ਨੇ ਇਧਰ ਉਧਰ ਵੇਖਿਆ । ਇੰਜ ਲੱਗਾ ਜਿਵੇਂ ਸਭ ਕੁਝ ਪਹਿਲੀ ਵਾਰ ਵੇਖਿਆ ਹੋਵੇ । ਉਹ ਹਰ ਰੋਜ਼ ਦਿੱਸਣ ਵਾਲੇ ਕਮਰੇ ਦਾ ਹੀ ਦ੍ਰਿਸ਼ ਸੀ । ਤਾਂ ਵੀ ਆਪਣੇ ਕਮਰੇ ਦਾ ਵਾਤਾਵਰਣ ਅਜੀਬ ਹੀ ਢੰਗ ਦਾ ਸੀ—ਹਾਂ, ਵਾਤਾਵਰਣ ਹੀ ਠੀਕ ਏ । ਇਕ ਵਾਰ ਪਛਾਣਿਆ ਜਿਹਾ ਜਾਪਿਆ । ਕਿਉਂ ? ਕਮਰਾ ਉਸ ਨੂੰ ਕਦੋਂ ਇਹੋ ਜਿਹਾ ਲੱਗਾ ਸੀ ? ਉਸ ਨੂੰ ਸੌਣਾ ਚੁੱਭਦਾ ਸੀ । ਮੂੰਹ ਤੋਂ ਪੱਲਾ ਲਾਹ ਕੇ ਵੇਖਿਆ—ਹਾਂ ਉਦੋਂ ਉਸ ਨੂੰ ਇੰਜ ਲੱਗਾ ਸੀ ।

ਰਾਤ ਚੋਖੀ ਹੋ ਜਾਣ ਤੇ ਵੀ ਨੀਂਦ ਨਾ ਆਉਣ ਕਾਰਣ ਥੱਕੀ ਹੋਈ ਕੁਮੁਦ ਨੂੰ ਕਿਹੜਾ ਦਿਨ, ਏਨੇ ਦਿਨ ਯਾਦ ਨਹੀਂ ਸੀ ਆਇਆ । ਪਰ ਕੇਵਲ ਸੰਦਰਭ ਹੀ ਕਿਉਂ ? ਜੋ ਕੁਝ ਹੋਇਆ ਸੀ ਉਸ ਸਭ ਦੀ ਇਕ ਇਕ ਗੱਲ ਅੱਜ ਵੀ ਚੰਗੀ ਤਰ੍ਹਾਂ ਯਾਦ ਹੈ ।

ਕੁਮੁਦ ਨੂੰ ਲੱਗਾ ਕਿ ਉਦੋਂ ਰਾਮੰਣਾ ਬੇਚੈਨ ਸੀ । ਇਕ ਸਵੇਰ ! ਜਿਸ ਦਿਨ ਸਰਲਾ ਦੀਦੀ ਬੇਹੋਸ਼ ਹੋਈ ਸੀ ਉਸ ਦਿਨ ਤੋਂ ਰਾਮੰਣਾ ਦੇ ਚਿਹਰੇ ਉਤੇ ਚਿੰਤਾ ਦੀ ਇਕ ਲਕੀਰ ਖਿੱਚੀ ਗਈ ਸੀ । ਜਿਸ ਦਿਨ ਸਾਰੇ ਦਿਨ ਦੀ ਦੌੜ-ਭੱਜ ਤੋਂ ਬਾਅਦ ਇਹ ਤੱਸਲੀ ਹੋ ਗਈ ਸੀ ਕਿ ਉਹ ਖਤਰੇ ਤੋਂ ਬਾਹਰ ਹੋ ਗਈ ਏ ਤਾਂ ਕੇਵਲ ਉਸੇ ਰਾਤ ਰਾਮੰਣਾ ਉਸ ਦੇ ਕਮਰੇ ਵਿਚ ਆਇਆ ਸੀ । ਇਸ ਤੋਂ ਪਹਿਲਾਂ ਉਹ ਕਈ ਦਿਨ ਲਗਾਤਾਰ ਨਹੀਂ ਸੀ ਆਇਆ । ਉਸ ਨੇ ਸੋਚਿਆ ਸੀ ਕਿ ਪਤਨੀ ਦੇ ਬਾਰੇ ਫਿਕਰ-ਮੰਦ ਹੋਣ ਕਾਰਣ ਇੰਜ ਕੀਤਾ ਹੋਵੇਗਾ । ਪਰ ਦਿਨ ਹਫਤਿਆਂ ਅਤੇ ਹਫਤੇ ਮਹੀਨਿਆਂ ਵਿਚ ਬਦਲ ਜਾਣ ਤੇ ਵੀ ਰਾਮੰਣਾ ਉਸ ਦੇ ਕਮਰੇ ਵਿਚ ਨਹੀਂ ਆਇਆ ਸੀ । ਜੇ

ਕੇਵਲ ਇਹੀ ਕਾਰਣ ਹੁੰਦਾ ਤਾਂ ਇਸ ਨੂੰ ਠੀਕ ਸਮਝ ਕੇ ਕੁਮੁਦ ਤੱਸਲੀ ਕਰ ਲੈਂਦੀ। ਪਰ ਘਰ ਵਿਚ ਮੌਕਾ ਪੈਣ ਤੇ ਵੀ ਉਹ ਉਹਦੇ ਵੱਲ ਮੂੰਹ ਚੁੱਕ ਕੇ ਵੀ ਨਹੀਂ ਵੇਖਦਾ ਸੀ। ਕੁਮੁਦ ਨੂੰ ਸ਼ੱਕ ਹੋਣ ਲੱਗਾ। ਫੇਰ ਡਰ ਵੀ ਲੱਗਾ, ਨਹੀਂ ਤਾਂ ਆਪ ਉਸ ਦੇ ਕਮਰੇ ਵਿਚ ਜਾ ਕੇ ਪੁੱਛ ਸਕਦੀ ਸੀ। ਮਨ ਦੇ ਵੇਗ ਨੂੰ ਕਿੰਨੇ ਕੁ ਦਿਨ ਰੋਕ ਸਕੇਗੀ ? ਮਨ ਨੂੰ ਕਾਬੂ ਰੱਖਣ ਲਈ ਹੀ ਉਹ ਬਹੁਤੀ ਰਾਤ ਸਰਲਾ ਦੀਦੀ ਨਾਲ ਹੀ ਕੱਟਦੀ ਸੀ। ਉਸ ਨੂੰ ਆਸ ਸੀ ਕਿ ਘੱਟ ਤੋਂ ਘੱਟ ਉਸ ਵੇਲੇ ਤਾਂ ਉਹ ਰਾਮੰਣਾ ਨੂੰ ਰੱਜ ਕੇ ਵੇਖ ਸਕਦੀ ਸੀ। ਪਰ ਜਦ ਉਹ ਸਰਲਾ ਦੀਦੀ ਦੇ ਕੋਲ ਬੈਠੀ ਹੁੰਦੀ ਤਾਂ ਰਾਮੰਣਾ ਉਧਰ ਝਾਕਦਾ ਵੀ ਨਹੀਂ ਸੀ। ਕਈ ਵਾਰ, ਜਦ ਉਹ ਸਰਲਾ ਦੀਦੀ ਦੇ ਕਮਰੇ ਵਿਚ ਜਾਂਦੀ ਤੇ ਰਾਮੰਣਾ ਪਹਿਲਾਂ ਹੀ ਉਥੇ ਬੈਠਾ ਹੁੰਦਾ ਤਾਂ ਉਹ ਉਸ ਨੂੰ ਆਉਂਦੀ ਹੋਈ ਨੂੰ ਵੇਖ ਕੇ, "ਚੰਗਾ ਹੁਣ ਜੋੜੀ ਮਿਲ ਗਈ," ਕਹਿ ਕੇ ਹੱਸਦਾ ਹੋਇਆ ਚਲਾ ਜਾਂਦਾ। ਇਹ ਵੇਖ ਕੇ ਪਤਾ ਨਹੀਂ ਕਿਉਂ ਕੁਮੁਦ ਨੂੰ ਰਾਮੰਣਾ ਦੇ ਬਾਰੇ ਧੁਖਧੁਖੀ ਲੱਗੀ ਸੀ। ਇਹੋ ਜਿਹੀ ਮਾਨਸਿਕ ਸਥਿਤੀ ਵਿਚ ਗੁਜ਼ਰਦਿਆਂ ਵੀ ਇਕ ਵਾਰ ਹੌਸਲਾ ਕਰਕੇ ਉਸਨੇ ਸਰਲਾ ਦੀਦੀ ਕੋਲੋਂ ਪੁੱਛਿਆ ਸੀ, 'ਕੀ ਗੱਲ ਇਨ੍ਹਾਂ ਦੀ ਤਬੀਅਤ ਕੁਝ ਠੀਕ ਨਹੀਂ ਏ ?'

ਸਰਲਾ ਨੇ ਲੰਮਾ ਸਾਹ ਲੈ ਕੇ ਕਿਹਾ ਸੀ, "ਭੈਣ ਪੁੱਛਾਂ ਤਾਂ ਕਹਿੰਦੇ ਨੇ, ਮੈਨੂੰ ਕੀ ਹੋਇਐ ?"

"ਨਹੀਂ ਇਨ੍ਹਾਂ ਦਾ ਰੰਗ ਪੀਲਾ ਪੈਂਦਾ ਜਾ ਰਿਹਾ ਏ, ਤਾਂ ਪੁੱਛਿਆ ਸੀ।"

"ਜਦ ਮੈਂ ਵੀ ਪੁੱਛਿਆ ਸੀ ਤਾਂ ਐਵੇਂ ਟਾਲ ਦਿੱਤਾ।"

"ਪੁੱਛ ਕੇ ਤਾਂ ਵੇਖੋ, ਕਿਉਂਕਿ......।"

"ਮੈਂ ਪੁੱਛਾਂਗੀ ਤਾਂ ਉਹ ਨਹੀਂ ਦੱਸਣਗੇ।" ਫਿਰ ਸਰਲਾ ਨੇ ਹੌਕਾ ਲਿਆ।

ਕੁਮੁਦ ਨੇ ਫਿਰ ਸ਼ੱਕ ਕੀਤਾ। ਇਹ ਕੀ ? ਕਿਤੇ ਪਤੀ-ਪਤਨੀ ਵਿਚ ਝਗੜਾ ਤਾਂ ਨਹੀਂ ਹੋ ਗਿਆ ? ਉਸਦਾ ਇਸ ਨਾਲ ਕੋਈ ਸੰਬੰਧ ਨਹੀਂ ਹੈ ਨਾ ? ਉਸ ਦੇ ਕੋਲ ਆਉਣ ਦੀ ਗੱਲ ਤਾਂ ਦੂਰ ਰਹੀ ਮੂੰਹ ਚੁੱਕ ਕੇ ਵੇਖਦੇ ਤਕ ਨਹੀਂ। ਸਰਲਾ ਦੀਦੀ ਨੂੰ ਕੁਝ ਪਤਾ ਤਾਂ ਨਹੀਂ ਲੱਗ ਗਿਆ ?

"ਤੈਨੂੰ ਨਹੀਂ ਦੱਸਣਗੇ ਤਾਂ ਹੋਰ ਕਿਸ ਨੂੰ ਦੱਸਣਗੇ ਦੀਦੀ ?" ਆਪਣੇ ਮਨ ਦੀ ਗੱਲ ਨੂੰ ਲੁਕਾਣ ਦੇ ਜਤਨ ਨਾਲ ਕੁਮੁਦ ਨੇ ਹੱਸਦਿਆਂ ਕਿਹਾ ਸੀ।

ਹੌਕਾ ਲੈ ਕੇ ਸਰਲਾ ਨੇ ਕਿਹਾ, "ਗੁੱਸੇ ਵਿਚ ਹੋਣਗੇ।"

ਕੁਮੁਦ ਇਹ ਸੋਚ ਕੇ ਚੁੱਪ ਰਹੀ ਕਿ ਪਤੀ-ਪਤਨੀ ਦੇ ਝਗੜੇ ਵਿਚ ਕਿਸੇ ਤੀਜੇ ਜਣੇ ਦਾ ਆਉਣਾ ਬੜੀ ਨਾਜ਼ੁਕ ਗੱਲ ਹੁੰਦੀ ਏ।

ਸਰਲਾ ਨੇ ਭਰੇ ਹੋਏ ਦਿਲ ਨਾਲ ਕਿਹਾ ਸੀ, "ਉਨ੍ਹਾਂ ਦੀ ਗਲਤੀ ਵੀ ਕੀ ਏ ?"

ਇਹ ਗੱਲ ਸੁਣ ਕੇ ਵੀ ਕੁਮੁਦ ਸਿਰ ਝੁਕਾ ਕੇ ਚੁੱਪਚਾਪ ਸਰਲਾ ਦੀਦੀ ਦੀ ਉਪਰ ਲੈਣ ਵਾਲੀ ਚਾਦਰ ਠੀਕ ਕਰਦੀ ਰਹੀ ਸੀ। ਤਾਂ ਵੀ ਸਰਲਾ ਆਪਣੇ ਮਨ ਦੀ ਗੱਲ

ਰੋਕ ਨਾ ਸਕੀ । ਕੁਮੁਦ ਇਸੇ ਤਾਕ ਵਿਚ ਸੀ ਕਿ ਇਹ ਗੱਲ ਬਾਹਰ ਨਿਕਲੇ । ਸਰਲਾ ਦੇ ਵਿਚਾਰ ਹੱਦਾਂ ਬੰਨੇ ਤੋੜਦੇ ਹੋਏ ਬਾਹਰ ਆ ਗਏ ।

"ਉਨ੍ਹਾਂ ਦੀ ਕੀ ਕੀ ਗਲਤੀ ਏ ? ਤੂੰ ਹੀ ਦੱਸ ਕੁਮੁਦ । ਮਰਦ ਤਾਂ ਵਿਆਹ ਇਸ ਲਈ ਕਰਦੇ ਨੇ ਕਿ ਬਾਹਰ ਦੇ ਕੰਮ ਲਈ ਉਨ੍ਹਾਂ ਨੂੰ ਫੁਰਸਤ ਮਿਲਦੀ ਰਹੇ । ਇਥੇ ਤਾਂ ਬਿਸਤਰੇ ਨਾਲ ਬੱਝੀ ਪਤਨੀ ਦੇ ਲਈ ਘਰ ਵਿਚ ਹੱਥ ਬੰਨ੍ਹ ਕੇ ਖੜੇ ਰਹਿਣਾ ਪੈਂਦਾ ਏ । ਕਿਉਂ ਕੁਮੁਦ ?" ਇਸ ਵੇਲੇ ਸਰਲਾ ਦੇ ਮੂੰਹ ਉਤੇ ਨਿਰਾਸ਼ਾ ਭਰਿਆ ਹਾਸਾ ਚਮਕਿਆ ਸੀ । "ਇਸੇ ਲਈ ਤਾਂ ਕਿਹਾ ਸੀ ਕਿ ਉਨ੍ਹਾਂ ਦੀ ਵੀ ਗਲਤੀ ਏ ?"

ਤਾਂ ਵੀ ਕੁਮੁਦ ਨੇ ਕੋਈ ਗੱਲ ਨਹੀਂ ਸੀ ਕੀਤੀ । ਸਰਲਾ ਨੂੰ ਇਸ ਗੱਲ ਦਾ ਖਿਆਲ ਤਕ ਨਹੀਂ ਸੀ ਕਿ ਉਹ ਕੁਝ ਕਹੇਗੀ; ਉਸ ਨੇ ਆਪਣੀ ਗੱਲ ਅੱਗੇ ਵਧਾਈ—

"ਘਰ ਆਉਣ ਵੇਲੇ ਉਨ੍ਹਾਂ ਦਾ ਰਾਹ ਵੇਖਣਾ, ਉਨ੍ਹਾਂ ਨਾਲ ਹੱਸਣਾ, 'ਤੁਸੀਂ ਥੱਕੇ ਤਾਂ ਨਹੀਂ' ਪੁੱਛਣਾ—ਇਹ ਕੁਝ ਵੀ ਨਹੀਂ । ਘਰ ਵਿਚ ਪੈਰ ਰੱਖਦਿਆਂ ਹੀ ਇਹ ਨਾਮੁਰਾਦ ਔਰਤ...।"

ਉਦੋਂ ਕੁਮੁਦ ਨੂੰ ਬੋਲਣਾ ਹੀ ਪਿਆ ।

"ਇਹ ਕੀ ਦੀਦੀ ? ਊਟਪਟਾਂਗ ਸੋਚਾਂ ਸੋਚ ਕੇ ਮਨ ਨੂੰ ਨਾ ਕਲਪਾ । ਇਕ ਦਿਨ ਵੀ ਜੇ ਤੂੰ ਦਿਖਾਈ ਨਾ ਦੇਵੇਂ ਤਾਂ ਪਾਗਲ ਜਿਹੇ ਹੋ ਜਾਂਦੇ ਨੇ । ਤੈਨੂੰ ਕਿਸ ਨੇ ਆਖੀਆਂ ਨੇ ਇਹ ਬੇਹੂਦਾ ਗੱਲਾਂ ?"

"ਤੂੰ ਪਾਗਲ ਏ ਕੁਮੁਦ ! ਇਹ ਸਭ ਕਹਿਣ ਦੀ ਕਿਸਨੂੰ ਲੋੜ ਏ ? ਉਨ੍ਹਾਂ ਦੇ ਮੂੰਹ ਤੋਂ ਹੀ ਪਤਾ ਲੱਗ ਜਾਂਦਾ ਏ । ਸ਼ੁਰੂ ਸ਼ੁਰੂ ਵਿਚ ਆਉਂਦਿਆਂ ਹੀ ਇਹ ਵੇਖਦੇ ਸਨ ਕਿ ਕੁਝ ਹਾਲਤ ਸੁਧਰੀ ਹੈ ਜਾਂ ਨਹੀਂ । ਹੁਣ ਯਕੀਨ ਹੋ ਗਿਆ ਹੈ ਕਿ ਇਹ ਸੰਭਵ ਨਹੀਂ । ਹੁਣ ਉਹ ਆਉਂਦਿਆਂ ਹੀ ਮੈਨੂੰ ਵੇਖ ਕੇ ਆਪਣੇ ਮਨ ਦੀ ਗੱਲ ਲੁਕਾ ਕੇ ਕੋਈ ਹੋਰ ਗੱਲ ਕਰਨ ਦਾ ਜਤਨ ਕਰਦੇ ਹਨ । ਹੁਣ ਤਾਂ ਉਨ੍ਹਾਂ ਨੂੰ ਵੇਖ ਕੇ ਕਲੇਜਾ ਮੂੰਹ ਨੂੰ ਆਉਂਦਾ ਏ । ਮੈਂ ਵੀ ਕੀ ਕਰਾਂ ? ਤੂੰ ਈ ਦੱਸ ਕੁਮੁਦ ? ਘਰ ਵਿਚ ਜੇ ਤਿੰਨ ਚਾਰ ਬੱਚੇ ਹੁੰਦੇ ਤਾਂ ਬਾਹਰੋਂ ਘਰ ਵੜਦਿਆਂ ਹੀ ਬੱਚਿਆਂ ਨਾਲ ਖੇਡ ਕੇ, ਖੱਪ ਖੁਪ ਪਾ ਕੇ ਕੁਝ ਚੈਨ ਤਾਂ ਮਿਲਦਾ । ਮੇਰੀ ਕਿਸਮਤ ਵਿਚ ਬੱਚੇ ਨਹੀਂ ਨੇ । ਮੈਂ ਇਥੇ ਆ ਕੇ ਉਨ੍ਹਾਂ ਨੂੰ ਲੁੱਟ ਲਿਆ ਏ । ਹੁਣ ਜਾਣ ਸਮੇਂ...।",

ਏਨੀ ਦੇਰ ਤੋਂ ਬੋਲਦੀ ਰਹਿਣ ਕਾਰਣ ਸਰਲਾ ਥੱਕ ਗਈ ਸੀ ਅਤੇ ਥਕਾਵਟ ਸਹਿਣ ਕਰਨ ਦੀ ਸ਼ਕਤੀ ਨਾ ਹੋਣ ਕਾਰਣ ਉਸ ਦੀਆਂ ਅੱਖਾਂ ਅੱਡੀਆਂ ਰਹਿ ਗਈਆਂ ਸਨ । ਇਹ ਵੇਖ ਕੇ ਕੁਮੁਦ ਨੂੰ ਦੁੱਖ ਹੋਇਆ ।

"ਇਕੱਲਾ ਲੇਟੀ ਲੇਟੀ ਫਜ਼ੂਲ ਦੀਆਂ ਗੱਲਾਂ ਕਿਉਂ ਦਿਮਾਗ਼ ਵਿਚ ਲਿਆਉਂਦਾਂ ਏ ਦੀਦੀ ? ਕਦੇ ਵੀ ਕਿਸੇ ਨੂੰ ਇਸ ਘਰ ਵਿਚ ਅਜਿਹੇ ਵਿਚਾਰ ਨਹੀਂ ਆਏ ਹਨ ।"

ਸਰਲਾ ਦੀਦੀ ਨੇ ਮਨ ਦੀ ਪੀੜ ਨੂੰ ਰੋਕਦਿਆਂ ਕਿਹਾ ਸੀ, "ਤਾਂ ਵੀ ਮੈਨੂੰ ਤੱਸਲੀ ਨਹੀਂ ਏ ਕੁਮੁਦ । ਜੀਉਂਦੇ ਜੀਅ ਮੈਂ ਆਪਣਾ ਕਰਤੱਵ ਨਹੀਂ ਨਿਭਾਇਆ

ਤੇ ਘੱਟੋ ਘੱਟ ਮਰਨ ਲੱਗਿਆਂ ਨਿਭਾਉਣਾ ਚਾਹੁੰਦੀ ਹਾਂ। ਇਸੇ ਲਈ ਉਨ੍ਹਾਂ ਨੂੰ ਇਕ ਗੱਲ ਆਖੀ ਸੀ। ਲਗਦੈ ਕਿ ਇਸ ਗੱਲੋਂ ਉਹ ਮੇਰੇ ਨਾਲ ਨਾਰਾਜ਼ ਨੇ।"

"ਕਿਹੜੀ ਗੱਲ ਸੀ ਉਹ ? ਦੀਦੀ ਮੈਨੂੰ ਤਾਂ ਯਕੀਨ ਨਹੀਂ ਆਉਂਦਾ ਕਿ ਤੇਰੇ ਮੂੰਹੋਂ ਕੋਈ ਅਜਿਹੀ ਗੱਲ ਨਿਕਲੀ ਹੋਵੇ ਜਿਸ ਦਾ ਉਨ੍ਹਾਂ ਨੂੰ ਦੁੱਖ ਹੋਇਆ ਹੋਵੇ।"

"ਜੋ ਵੀ ਹੋਵੇ ਭੈਣ, ਉਨ੍ਹਾਂ ਨੂੰ ਗੁੱਸਾ ਤਾਂ ਆਇਆ ਸੀ।"

"ਤੇਰੇ ਕੋਲੋਂ ਇੰਜ ਹੋ ਗਿਆ ਦੀਦੀ ?"

ਕੁਮੁਦ ਨੇ ਛੇੜਖਾਨੀ ਕਰਦਿਆਂ ਮਜ਼ਾਕ ਵਿਚ ਹੀ ਇਹ ਪ੍ਰਸ਼ਨ ਪੁੱਛਿਆ ਸੀ। ਇਹ ਪੁੱਛਦਿਆਂ ਕੁਮੁਦ ਦਾ ਖਿਆਲ ਸੀ ਕਿ ਪਤੀ-ਪਤਨੀ ਦੀ ਕੋਈ ਸਾਧਾਰਣ ਗੱਲ ਹੀ ਬਾਹਰ ਆਵੇਗੀ। ਜਦੋਂ ਤੋਂ ਉਹ ਉਸ ਘਰ ਵਿਚ ਆਈ ਉਦੋਂ ਤੋਂ ਹੀ ਸਰਲਾ ਦੇ ਮੂੰਹੋਂ ਕੋਈ ਕਠੋਰ ਬਚਨ ਜਾਂ ਕੋਈ ਚੁਭਣ ਵਾਲੀ ਗੱਲ ਨਹੀਂ ਸੀ ਨਿਕਲੀ ਜਿਸ ਕਾਰਣ ਰਾਮੰਣਾ ਨੇ ਗੁੱਸੇ ਵਿਚ ਉਸ ਨੂੰ ਝਿੜਕਿਆ ਹੋਵੇ। ਹੁਣ ਤਾਂ ਸਰਲਾ ਦੀਦੀ ਅਸਹਿ ਹਾਲਤ ਵਿਚ ਏ ਅਤੇ ਰਾਮੰਣਾ ਦਾ ਉਸ ਉਤੇ ਗੁੱਸੇ ਹੋਣਾ ਸੰਭਵ ਨਹੀਂ। ਪੀੜਾਂ ਨਾਲ ਡੰਬੇ ਵੱਡੇ ਲੋਕ ਬੱਚਿਆਂ ਵਰਗੀਆਂ ਹਰਕਤਾਂ ਕਰਦੇ ਹਨ। ਇਸ ਨਾਲ ਦਿਲ ਬੜਾ ਨਾਜ਼ੁਕ ਹੋ ਜਾਂਦਾ ਹੈ। ਅਜਿਹਾ ਹੋਣ ਕਾਰਣ ਸਰਲਾ ਦੀਦੀ ਦੁੱਖੀ ਹੋਈ ਹੋਵੇਗੀ। ਇਹ ਸੋਚਦਿਆਂ ਹੀ ਕੁਮੁਦ ਨੇ ਇਹ ਪ੍ਰਸ਼ਨ ਪੁੱਛਿਆ ਸੀ।

"ਉਨ੍ਹਾਂ ਨੂੰ ਮੈਂ ਦੂਜਾ ਵਿਆਹ ਕਰਨ ਲਈ ਪ੍ਰਾਰਥਨਾ ਕੀਤੀ ਸੀ।"

ਸਰਲਾ ਦੇ ਇਹ ਬੋਲ ਸੁਣਦਿਆਂ ਹੀ ਕੁਮੁਦ ਨੂੰ ਇੰਜ ਲਗਾ ਕਿ ਜਿਵੇਂ ਉਹ ਉਪਰੋਂ ਡਿੱਗ ਕੇ ਬੇਹੋਸ਼ ਹੋ ਜਾਣ ਤੋਂ ਬਾਅਦ ਹੋਸ਼ ਵਿਚ ਆਈ ਹੋਵੇ। ਉਹ ਕਿਥੇ ਹੈ ? ਕਿਸ ਦੇ ਨਾਲ ਗੱਲ ਕਰ ਰਹੀ ਏ ? ਇਸ ਗੱਲ ਦਾ ਪ੍ਰਸੰਗ ਕੀ ਏ ? ਪਲ ਦੀ ਪਲ ਉਸ ਨੂੰ ਕੁਝ ਸਮਝ ਨਾ ਆਇਆ। ਵਿਆਹ ? ਰਾਮੰਣਾ ਦਾ ? ਹੋਰ ਇਕ ਵਿਆਹ ? ਕਿਉਂ ? ਪਤਨੀ ਨੇ ਹੀ ਇਹ ਗੱਲ ਕਹੀ ਨਾ ? ਕਿਉਂ ? ਇਹੋ ਜਿਹੀਆਂ ਗੱਲਾਂ ਸੁਣ ਕੇ ਹੱਸ ਹੱਸ ਲੋਟ ਪੋਟ ਹੋਣ ਵਾਲਾ ਰਾਮੰਣਾ ਗੁੱਸੇ ਵਿਚ ਆ ਗਿਆ ਸੀ। ਕਿਉਂ ? ਅਜਿਹੇ ਕਈ ਕਿਸਮ ਦੇ ਵਿਚਾਰਾਂ ਦਾ ਇਕ ਸੰਘਰਸ਼ ਜਿਹਾ ਛਿੜ ਪਿਆ। ਉਸ ਦਾ ਦਿਮਾਗ਼ ਥੱਕ ਕੇ ਚੂਰ ਚੂਰ ਹੋ ਗਿਆ। ਉਸ ਨੇ ਆਪਣੇ ਚਿਹਰੇ ਉਤੇ ਕਿਸੇ ਗੱਲ ਦੇ ਪ੍ਰਭਾਵ ਦੇ ਚਿੰਨ੍ਹ ਪ੍ਰਗਟ ਨਾ ਹੋਣ ਦੇਣੇ ਚਾਹੇ। ਰਾਮੰਣਾ ਦੇ ਵਿਆਹ ਬਾਰੇ ਉਸ ਨੂੰ ਕਾਹਦੀ ਚਿੰਤਾ ? ਕਿਤੇ ਸਰਲਾ ਦੀਦੀ ਨੂੰ ਸ਼ੱਕ ਤਾਂ ਨਹੀਂ ਪੈ ਗਿਆ ? ਉਸ ਦੇ ਆਪਣੇ ਵਿਚਾਰਾਂ ਦੀ ਗੂੰਜ ਉਸ ਨੂੰ ਆਪ ਹੀ ਸੁਣਾਈ ਨਾ ਦੇਵੇ ਇਸੇ ਲਈ ਉਹ ਉੱਚੀ ਉੱਚੀ ਹੱਸਣ ਲੱਗ ਪਈ ਸੀ। ਉਸ ਦਿਨ ਉਸ ਨੂੰ ਇਸ ਅਜੀਬ ਗੱਲ ਦਾ ਅਨੁਭਵ ਹੋਇਆ ਕਿ ਦੁੱਖੀ ਆਦਮੀ ਵੀ ਹੱਸ ਸਕਦਾ ਏ।

ਹੱਸਦਿਆਂ ਉਸ ਨੇ ਪੁੱਛਿਆ ਸੀ, "ਵਾਹ ਇਸ ਬਚਪਨੇ ਦੀ ਗੱਲ ਉਤੇ ਗੁੱਸਾ ਕਰਨ ਤੋਂ ਬਿਨਾਂ ਰਹਿ ਸਕਣਗੇ ਦੀਦੀ ?"

"ਉਨ੍ਹਾਂ ਨੂੰ ਗੁੱਸਾ ਆਇਆ ਤੇ ਤੂੰ ਹੱਸ ਰਹੀ ਏਂ।"

"ਸਰਲਾ ਦੁੱਖੀ ਹੋਈ ਤੇ ਕੁਮੁਦ ਵੀ। ਫੇਰ ਉਹ ਬੋਲੀ, "ਮੈਨੂੰ ਹੱਸਦੀ ਨੂੰ ਵੇਖ

ਕੇ ਤੂੰ ਗਲਤ ਨਾ ਸਮਝੀਂ, ਦੀਦੀ ! ਜ਼ਰਾ ਤੂੰ ਹੀ ਵੇਖ ਕਿ ਪਤਨੀ ਨੂੰ ਬਚਾਣ ਲਈ ਦਿਨ ਰਾਤ ਇਕ ਕਰਨ ਵਾਲੇ ਨੂੰ ਜੇ ਪਤਨੀ 'ਦੂਜਾ ਵਿਆਹ ਕਰ ਲਉ' ਕਹੇ ਤਾਂ—"

"ਭਲਾ ਇਹ ਗੱਲ ਮੇਰੀ ਸਮਝ ਵਿਚ ਨਹੀਂ ਆਈ, ਕੁਮੁਦ ? ਹੁਣ ਉਹ ਮੈਨੂੰ ਬਚਾਉਣਾ ਚਾਹੁੰਦੇ ਹਨ ਤਾਂ ਮੈਂ ਕਿਉਂ ਮਰਨ ਦੀ ਗੱਲ ਕਰਦੀ ਹਾਂ ? ਪਰ ਏਨਾਂ ਕਸ਼ਟ ਉਠਾਉਣ ਵਾਲੇ ਨੂੰ ਕੁਝ ਤਾਂ ਸੁੱਖ ਮਿਲੇ, ਤੇ ਉਹ ਵੀ ਮੇਰੀਆਂ ਅੱਖਾਂ ਦੇ ਸਾਹਵੇ ਹੀ ਮਿਲੇ...।"

"'ਦੂਜੀ ਵਹੁਟੀ ਲੈ ਆਓ' ਕਹਿਣ ਤੋਂ ਉਨ੍ਹਾਂ ਨੂੰ ਇਹ ਲੱਗਾ ਹੋਵੇਗਾ ਕਿ ਉਸ ਤੋਂ ਸੁੱਖ ਨਹੀਂ ਮਿਲੇਗਾ।" ਇਹ ਕਹਿ ਕੇ ਕੁਮੁਦ ਦਾ ਜੀਅ ਕੀਤਾ ਕਿ ਉਹ ਆਪਣੀ ਜ਼ੁਬਾਨ ਕੱਟ ਕੇ ਸੁੱਟ ਦੇਵੇ। ਉਸ ਦੇ ਮੂੰਹੋਂ ਕਿਹੋ ਜਿਹੀ ਕੁਲਹਿਣੀ ਗੱਲ ਨਿਕਲ ਗਈ ਸੀ।

ਚਾਦਰ ਸੁੱਟ ਕੇ ਕੁਮੁਦ ਬਿਸਤਰੇ ਤੋਂ ਉੱਠੀ। ਉਸ ਨੇ ਆਪਣੇ ਆਪ ਨੂੰ ਕਿਹਾ ਕਿ ਉਸ ਦਿਨ ਉਸ ਦੇ ਮੂੰਹੋਂ ਨਿਕਲੀ ਗੱਲ ਉਸ ਨੂੰ ਅੱਜ ਕੁਲਹਿਣੀ ਲਗ ਰਹੀ ਹੈ ਪਰ ਉਸ ਦਿਨ ਇੰਜ ਨਹੀਂ ਸੀ ਲੱਗਾ। ਇਹ ਗੱਲ ਤਾਂ ਸੱਚ ਸੀ ਕਿ ਉਸ ਦਿਨ ਸਰਲਾ ਦੀਦੀ ਦੇ ਨਾਲ ਜੋ ਗੱਲਾਂ ਹੋਈਆਂ ਸਨ ਉਨ੍ਹਾਂ ਨਾਲ ਉਸ ਦਾ ਮਨ ਦੁੱਖੀ ਹੋਇਆ ਸੀ। ਗੱਲ ਖਤਮ ਕਰਕੇ ਸਰਲਾ ਦੀਦੀ ਦੇ ਸੌਂ ਜਾਣ ਤੋਂ ਬਾਅਦ ਕੁਮੁਦ ਆਪਣੇ ਕਮਰੇ ਵਿਚ ਆ ਗਈ ਪਰ ਇਕੋ ਥਾਂ ਖੜੇ ਹੋਣ ਨੂੰ ਉਸ ਦਾ ਜੀਅ ਨਾ ਕੀਤਾ। ਉਸ ਨੂੰ ਡਰ ਲਗਾ ਕਿ ਇੰਜ ਖਲੋਣ ਨਾਲ ਉਸ ਦੇ ਮਨ ਵਿਚਲੇ ਵਿਚਾਰ ਉਸ ਨੂੰ ਫਿਟਕਾਰਨਗੇ। ਇਸ ਵਿਚਾਰ ਤੋਂ ਛੁਟਕਾਰਾ ਪਾਉਣ ਲਈ ਉਹ ਕਮਰੇ ਵਿਚ ਇਧਰ ਉਧਰ ਘੁੰਮਣ ਲੱਗ ਪਈ। ਤਾਂ ਵੀ ਉਸ ਵਿਚਾਰ ਨੇ ਉਸ ਦਾ ਪਿੱਛਾ ਨਾ ਛੱਡਿਆ।

ਰਾਮੰਣਾ ਦਾ ਵਿਆਹ ! ਇਹ ਤੇਰੇ ਨਾਲ ਕਿਉਂ ਨਾ ਹੋਵੇ ? ਇਸ ਵਿਚਾਰ ਨੇ ਕੁਮੁਦ ਨੂੰ ਇੰਜ ਛੇੜਿਆ ਸੀ ਜਿਵੇਂ ਵੱਡੀ ਭੈਣ ਦਾ ਵਿਆਹ ਪੱਕਾ ਹੋਣ ਉਤੇ ਉਸ ਦਾ ਛੋਟਾ ਭਰਾ ਉਸ ਨੂੰ ਛੇੜਦਾ ਹੈ। ਲਗਾਤਾਰ ਇਸੇ ਪ੍ਰਸ਼ਨ ਨੂੰ ਦੁਹਰਾਉਣ ਤੋਂ ਬਾਅਦ ਕੁਮੁਦ ਨੂੰ ਇੰਜ ਲਗਾ ਕਿ 'ਇਹ ਸੱਚ ਹੋ ਸਕਦਾ ਹੈ।' ਪਰ ਇਹ ਝੂਠੀ ਦਿਲਜੋਈ ਬਹੁਤੀ ਦੇਰ ਤਕ ਨਾ ਟਿਕ ਸਕੀ। ਜੇ ਇਹ ਗੱਲ ਸੱਚ ਏ ਤਾਂ ਰਾਮੰਣਾ ਨੂੰ ਗੁੱਸਾ ਕਿਉਂ ਆਇਆ ? ਇਹ ਸੋਚ ਕੇ ਉਸ ਦੇ ਮਨ ਵਿਚ ਇਕ ਪੀੜ ਉੱਠੀ। ਉਹਦੇ ਨਾਲ ਵਿਆਹ ਕਰਨ ਬਾਰੇ ਸੋਚ ਕੇ ਰਾਮੰਣਾ ਨੂੰ ਏਨਾ ਭੈੜਾ ਲੱਗਾ ? ਏਨਾ ਅਸਹਿ ਲੱਗਾ ? ਉਸ ਨੇ ਸਾਹਮਣੇ ਵਾਲੇ ਸ਼ੀਸ਼ੇ ਵਿਚ ਆਪਣੇ ਆਪ ਨੂੰ ਵੇਖਿਆ। ਉਸ ਦੀਆਂ ਅੱਖਾਂ ਦੇ ਸਾਹਮਣੇ ਉਹ ਦ੍ਰਿਸ਼ ਆ ਗਿਆ ਕਿ ਉਸ ਉਤੇ ਰਾਮੰਣਾ ਨੂੰ ਕਿਸ ਪ੍ਰਕਾਰ ਦਾ ਅਧਿਕਾਰ ਹੈ। ਅਜਿਹਾ ਹੋਣ ਤੇ ਵੀ ਰਾਮੰਣਾ ਨੂੰ ਗੁੱਸਾ ! ਉਫ਼, ਇਸ ਵਿਆਹ ਨਾਲ ਉਸ ਦਾ ਕੋਈ ਸੰਬੰਧ ਹੀ ਨਹੀਂ। ਹੁਣ ਤਕ ਰਾਮੰਣਾ ਦੇ ਉਸ ਦੇ ਕੋਲ ਆਇਆਂ ਕਿੰਨੇ ਦਿਨ ਹੋ ਗਏ ? ਉਨ੍ਹਾਂ ਨੇ ਅੱਖਾਂ ਚੁੱਕ ਕੇ ਵੇਖਿਆ ਹੀ

ਕਿਉਂ ? ਹਾਂ, ਆਇਆ ਸਮਝ ਵਿਚ, ਕੁਮੁਦ ਨੂੰ ਮਹਿਸੂਸ ਹੋਇਆ । ਕਿਸੇ ਹੋਰ ਨਾਲ ਵਿਆਹ ਕਰਨ ਦਾ ਵਿਚਾਰ ਰਾਮੰਣਾ ਦੇ ਮਨ ਵਿਚ ਹੋਵੇਗਾ। ਇਸੇ ਲਈ ਉਹ ਉਸ ਕੋਲੋਂ ਦੂਰ ਦੂਰ ਰਹਿ ਰਿਹਾ ਏ ।

ਇਹ ਵਿਚਾਰ ਆਉਂਦਿਆਂ ਹੀ ਕੁਮੁਦ ਨੂੰ ਇੰਜ ਲੱਗਾ ਜਿਵੇਂ ਉਸ ਦੇ ਸਰੀਰ ਵਿਚ ਜਾਨ ਹੀ ਨਾ ਰਹੀ ਹੋਵੇ। ਕਿਸੇ ਹੋਰ ਨਾਲ ਰਾਮੰਣਾ ਦਾ ਵਿਆਹ ਇਹ ਵਿਚਾਰ ਉਸ ਦੀ ਬਰਦਾਸ਼ਤ ਤੋਂ ਬਾਹਰ ਸੀ। ਇਸੇ ਲਈ ਘੁੱਟ ਕੇ ਅੱਖਾਂ ਬੰਦ ਕਰਕੇ ਭੂਤ ਚੰਬੜ ਜਾਣ ਵਾਂਗ ਵੇਗ ਵਿਚ ਸਿਰ ਹਿਲਾਉਂਦਿਆਂ ਉਸ ਨੇ ਸ਼ੀਸ਼ੇ ਵਿਚ ਆਪਣੇ ਪਰਛਾਵੇਂ ਨੂੰ ਕਿਹਾ ਸੀ," ਨਹੀਂ ਨਹੀਂ, ਇਹ ਝੂਠ ਏ, ਇਹ ਨਹੀਂ ਹੋ ਸਕਦਾ। ਸ਼ੀਸ਼ੇ ਦੇ ਕੋਲ ਆ ਜਾਣ ਕਰਕੇ ਉਸ ਨੂੰ ਹੋਸ਼ ਜਿਹੀ ਆ ਗਈ ਮਹਿਸੂਸ ਹੋਈ ! ਇਹ ਕੀ ਪਾਗਲਪਨ ? ਊਟ ਪਟਾਂਗ ਸੋਚਾਂ ਵਿਚ ਇੰਜ ਬਹਿਕ ਜਾਣਾ ਠੀਕ ਏ ? ਇਹ ਕੋਈ ਕਲਪਨਾ ਵੀ ਤਾਂ ਨਹੀਂ ਏ। ਸਰਲਾ ਨੂੰ ਇਹ ਕਹਿੰਦਿਆਂ ਉਸ ਨੇ ਆਪਣੇ ਕੰਨੀ ਸੁਣਿਆ ਸੀ—"ਰਾਮੰਣਾ ਦਾ ਦੂਜਾ ਵਿਆਹ ।"

"ਉਫ, ਇਹ ਨਹੀਂ ਹੋ ਸਕਦਾ" ਕਹਿੰਦਿਆਂ ਉਸ ਨੇ ਆਪਣੇ ਆਪ ਨੂੰ ਤਸੱਲੀ ਦਿਤੀ ਸੀ। ਰਾਮੰਣਾ ਹੀ ਗੁੱਸੇ ਵਿਚ ਆ ਗਿਆ ਸੀ, ਇਹ ਸਰਲਾ ਦੀਦੀ ਨੇ ਕਿਹਾ ਨਹੀਂ ਸੀ ! ਇਹ ਵਿਚਾਰ ਆਉਂਦਿਆਂ ਹੀ ਪਲ ਦੀ ਪਲ ਉਸ ਨੂੰ ਕੁਝ ਧੀਰਜ ਹੋਇਆ ਸੀ। ਪਰ ਦੂਜੇ ਹੀ ਪਲ ਨਿਰਾਸ਼ਾ ਨੇ ਉਸ ਨੂੰ ਘੇਰ ਲਿਆ ਸੀ । ਰਾਮੰਣਾ ਦਾ ਦੂਜਾ ਵਿਆਹ ਸੰਭਵ ਨਹੀਂ—ਇਸ ਦਾ ਮਤਲਬ ? ਜੇਕਰ ਇਹ ਉਸੇ ਦੇ ਬਾਰੇ ਹੈ ਤਾਂ ਇਸ ਦਾ ਮਤਲਬ ਇਹ ਹੈ ਕਿ ਉਸ ਦੇ ਨਾਲ ਵਿਆਹ ਕਰਨ ਲਈ ਤਿਆਰ ਨਹੀਂ ਹੈ ? ਸ਼ੀਸ਼ੇ ਵਿਚਲੀ ਕੁਮੁਦ ਉਸ ਨੂੰ ਤਸੱਲ ਬਖਸ਼ ਉਤਰ ਦੇਵੇਗੀ—ਇਹ ਸੋਚ ਕੇ ਉਸ ਨੇ ਸ਼ੀਸ਼ੇ ਵਿਚ ਵੇਖਿਆ ।

ਮਨ ਅਸਲੋਂ ਹੀ ਕਿੰਨਾ ਚੰਚਲ ਹੈ ? ਉਂਜ ਆਪਣੇ ਪ੍ਰਤੀਬਿੰਬ ਨੂੰ ਲਗਾਤਾਰ ਟਿਕਟਿਕੀ ਲਗਾ ਕੇ ਵੇਖਦੇ ਰਹਿਣ ਕਾਰਣ ਉਸ ਦੇ ਵਿਚਾਰ ਛਾਂਈ ਮਾਈਂ ਹੋ ਗਏ । ਉਸ ਦਾ ਸਾਰਾ ਧਿਆਨ ਆਪਣੇ ਪ੍ਰਤੀਬਿੰਬ ਵੱਲ ਹੀ ਲੱਗਾ ਰਿਹਾ। ਇੰਜ ਉਸ ਦੇ ਚਿਹਰੇ ਉਤੇ ਖੁਸ਼ੀ ਟਪਕਣ ਲੱਗੀ। ਉਸ ਨੇ ਕਿਹਾ, "ਇਹ ਰਾਮੰਣਾ ਦੀ ਚੀਜ਼ ਏ । ਵਿਆਹ ਹੋਵੇ ਭਾਵੇਂ ਨਾ ਹੋਵੇ ਇਹ ਸਾਰੀ ਦੀ ਸਾਰੀ ਰਾਮੰਣਾ ਦੀ ਚੀਜ਼ ਏ। ਰਾਮੰਣਾ ਭਾਵੇਂ ਜਿਸ ਦੇ ਨਾਲ ਮਰਜੀ ਵਿਆਹ ਕਰ ਲਵੇ ਇਹ ਤਾਂ ਰਾਮੰਣਾ ਦੀ ਚੀਜ਼ ਹੀ ਹੈ। ਆਇਆ ਸਮਝ ? ਇਹ ਸਭ ਉਸ ਨੇ ਇੰਜ ਕਿਹਾ ਜਿਵੇਂ ਉਹ ਆਪਣੇ ਪ੍ਰਤਿਬਿੰਬ ਨੂੰ ਹੀ ਸਮਝਾ ਰਹੀ ਹੋਵੇ। ਆਪਣੇ ਤਰਕ ਨਾਲ ਕੁਮੁਦ ਇਹ ਸਿੱਧ ਕਰਨ ਲਈ ਵੀ ਤਿਆਰ ਸੀ ਯੱਗ ਵਿਚ ਆਹੂਤੀ ਵਜੋਂ ਪੈਣ ਵਾਲੇ ਜਾਨਵਰ ਨੂੰ ਸਵਰਗ ਮਿਲਦਾ ਏ ਕਹਿਣ ਵਾਲਿਆਂ ਨੂੰ ਸਵਰਗ ਦੀ ਕਲਪਨਾ ਨਹੀਂ ਏ। ਇਕ ਕਿਸਮ ਦੇ ਯੱਗ ਵਿਚ ਉਸ ਦੇ ਸਰੀਰ ਦੀ ਆਹੂਤੀ ਪੈ ਚੁੱਕੀ ਹੈ ਇਸੇ ਲਈ ਇਸ ਸਰੀਰ ਨੂੰ ਆਨੰਦ ਪ੍ਰਾਪਤ ਹੋਇਆ ਹੈ। । ਇਹ ਸੋਚ-ਕੇ ਉਸ ਦਾ ਸਰੀਰ ਖਿੜ ਗਿਆ। ਜਿਉਂ ਜਿਉਂ ਸ਼ੀਸ਼ੇ ਵਿਚਲੇ ਆਪਣੇ ਪ੍ਰਤਿਬਿੰਬ ਨੂੰ ਵੇਖੀ ਜਾ ਰਹੀ ਸੀ ਤਿਉਂ ਤਿਉਂ ਉਸ ਸਰੀਰ ਲਈ ਉਸਨੇ ਮਨ ਵਿਚ ਪਹਿਲਾਂ ਅਭਿਮਾਨ, ਫੇਰ ਆਨੰਦ, ਇਸ ਤੋਂ ਬਾਅਦ ਦਇਆ ਅਤੇ

ਅੰਤ ਵਿਚ ਵਾਤਸਲ ਪੈਦਾ ਹੋਇਆ। ਬਿਨਾਂ ਕੁਝ ਸੋਚੇ ਉਸ ਨੇ ਕਾਹਲੀ ਕਾਹਲੀ ਆਪਣੇ ਆਪ ਨੂੰ ਸਜਾਇਆ। ਆਹੂਤੀ ਪੈਣ ਨਾਲ ਆਨੰਦ ਮਿਲਦਾ ਏ ਜਿੰਨੀ ਜਲਦੀ ਆਹੂਤੀ ਦਿੱਤੀ ਜਾਵੇ ਓਨਾ ਛੇਤੀ ਆਨੰਦ ਮਿਲਦਾ ਏ, ਇਸ ਲਈ ਹੁਣੇ ਹੀ ਇਹ ਆਹੂਤੀ ਦੇ ਦੇਣੀ ਚਾਹੀਦੀ ਏ। ਇਹ ਮਨ ਵਿਚ ਧਾਰ ਕੇ ਉਹ ਆਪਣੇ ਕਮਰੇ ਵਿਚੋਂ ਬਾਹਰ ਨਿਕਲੀ। ਰਾਮੰਣਾ ਦੇ ਕਮਰੇ ਵਿਚਲੀ ਰੋਸ਼ਨੀ ਹੇਠਲੀ ਵਿਰਲ ਥਾਣੀਂ ਬਾਹਰ ਪੈ ਰਹੀ ਸੀ। ਕੁਮੁਦ ਜਿਵੇਂ ਇਸ ਰੋਸ਼ਨੀ ਨਾਲ ਖਿੱਚੀ ਗਈ ਹੋਵੇ—ਉਹ ਕਾਹਲੀ ਕਾਹਲੀ ਸਿੱਧੀ ਉਸ ਦਰਵਾਜ਼ੇ ਦੇ ਕੋਲ ਗਈ।

ਜਦੋਂ ਉਹ ਦਰਵਾਜ਼ੇ ਦੇ ਕੋਲ ਆਈ ਤਾਂ ਉਸ ਨੂੰ ਲੱਗਾ ਜਿਵੇਂ ਉਹੀ ਰੋਸ਼ਨੀ ਉਸ ਨੂੰ ਰੋਕ ਰਹੀ ਹੋਵੇ। ਉਹ ਰੁਕ ਗਈ, ਇਹ ਕੀ? ਅਚਨਚੇਤ ਉਸ ਨੇ ਦਰਵਾਜ਼ਾ ਖੜਕਾਇਆ? ਨਹੀਂ—ਇਹ ਤਾਂ ਉਸ ਦੇ ਦਿਲ ਦੀ ਧੜਕਣ ਦੀ ਆਵਾਜ਼ ਏ। ਧਕ, ਧਕ, ਧਕ। ਨਹੀਂ ਇਹ ਤਾਂ ਕਮਰੇ ਵਿਚਲੀ ਘੜੀ ਦੀ ਆਵਾਜ਼ ਏ। ਧਕ, ਧਕ, ਊਂ-ਹੂੰ! ਇਕਦਮ ਕੁਮੁਦ ਨੂੰ ਜਾਪਿਆ ਕਿ ਅੰਦਰ ਰਾਮੰਣਾ ਚਹਿਲ ਕਦਮੀ ਕਰ ਰਿਹਾ ਏ। ਇਹ ਸੋਚਦਿਆਂ ਹੀ ਉਸ ਦੇ ਚਿਹਰੇ ਉਤੇ ਮੁਸਕਰਾਹਟ ਆ ਗਈ। ਮਨ ਦੇ ਵੇਗ ਵਰਗੀ ਤਾਕਤ ਸੰਸਾਰ ਵਿਚ ਹੋਰ ਕੋਈ ਨਹੀਂ। ਉਸ ਪਲ ਕੁਮੁਦ ਦੇ ਮਨ ਵਿਚ ਜੋ ਰੰਗ ਬਰੰਗੇ ਵਿਚਾਰ ਉਤਪੰਨ ਹੋਏ ਉਸ ਵੇਗ ਵਿਚ ਉਸ ਨੂੰ ਇੰਜ ਮਹਿਸੂਸ ਹੋਇਆ ਜਿਵੇਂ ਉਹ ਚੌਦਾਂ ਲੋਕਾਂ ਦਾ ਚੱਕਰ ਲਗਾ ਕੇ ਮੁੜੀ ਹੋਵੇ। ਰਾਮੰਣਾ ਇਧਰੋਂ ਉਧਰ ਘੁੰਮ ਰਿਹਾ ਏ, ਕਿਉਂ? ਉਸ ਦੇ ਵਾਸਤੇ, ਕੇਵਲ ਉਸ ਦੇ ਵਾਸਤੇ। ਉਸ ਨੂੰ ਮਿਲਣ ਲਈ ਉਤਾਵਲੀ ਕੁਮੁਦ ਨੂੰ ਇਹ ਸਮਝਣ ਵਿਚ ਦੇਰ ਨਾ ਲੱਗੀ। ਉਸ ਦੇ ਬਿਨਾ ਰਾਮੰਣਾ ਰਹਿ ਨਹੀਂ ਸਕੇਗਾ ਪਰ ਵਿਚਾਰਾ, ਉਸ ਦੇ ਵੱਲ ਆ ਵੀ ਨਹੀਂ ਸਕਦਾ। ਸਰਲਾ ਦੀਦੀ ਦੀ ਗੱਲ ਤੋਂ ਡਰ ਗਿਆ ਏ। ਇਸੇ ਲਈ ਚੱਕਰ ਕੱਢ ਰਿਹਾ ਏ। ਹੁਣ ਉਸ ਨੂੰ ਕਿੰਨੀ ਹੈਰਾਨੀ ਹੋਵੇਗੀ? ਦੇਵਤੇ ਕੋਲੋਂ ਕੁਝ ਮੰਗਣ ਵਾਲੇ ਭਗਤ ਦੇ ਸਾਹਮਣੇ ਜੇ ਦੇਵਤਾ ਆਪ ਪ੍ਰਗਟ ਹੋ ਜਾਵੇ ਤਾਂ ਉਸ ਭਗਤ ਦੀ ਹਾਲਤ ਕੀ ਹੋਵੇਗੀ? ਕੁਮੁਦ ਨੇ ਹੌਲੀ ਜਿਹੇ ਦਰਵਾਜ਼ੇ ਉਤੇ ਹੱਥ ਰਖਿਆ। ਦਰਵਾਜ਼ਾ ਖੁਲ੍ਹਾ ਹੋਇਆ ਸੀ। ਹੁਣ ਉਸ ਨੂੰ ਅੰਦਰ ਜਾਣਾ ਚਾਹੀਦਾ ਹੈ, ਜਾਂਦਿਆਂ ਪਿੱਛੋਂ ਹੋ ਕੇ ਰਾਮੰਣਾ ਦੀਆਂ ਅੱਖਾਂ ਬੰਦ ਕਰ ਲੈਣੀਆਂ ਚਾਹੀਦੀਆਂ। ਊਂ-ਹੂੰ ਅੱਖਾਂ ਬੰਦ ਕਰਨ ਨਾਲ ਗੱਲ ਨਹੀਂ ਬਣੇਗੀ। ਰਾਮੰਣਾ ਨੂੰ ਘੁੱਟ ਕੇ ਜੱਫੀ ਪਾ ਲੈਣੀ ਚਾਹੀਦੀ ਏ। ਓਨਾਂ ਚਿਰ ਉਸ ਦੀਆਂ ਬਾਹਾਂ ਵਿਚ ਕਸਿਆ ਰਹੇ ਜਿੰਨਾ ਚਿਰ ਦੋ ਸਰੀਰ ਇਕ ਦੂਜੇ ਵਿਚ ਘੁਲ ਮਿਲ ਨਹੀਂ ਜਾਂਦੇ। ਨਹੀਂ ਇੰਜ ਵੀ ਠੀਕ ਨਹੀਂ—ਔਹ ਵੇਖੋ, ਉਹ ਇਧਰ ਹੀ ਆ ਰਿਹਾ ਏ। ਮਨ ਵਿਚਲੀ ਬੇਚੈਨੀ ਕਾਰਣ ਉਸ ਦਾ ਚਿਹਰਾ ਕਿੰਨਾ ਸੁੰਦਰ ਲੱਗ ਰਿਹਾ ਏ। ਕਿਸੇ ਸੋਚ ਵਿਚ ਉਸ ਦੇ ਬੁਲ੍ਹ ਕੰਬ ਰਹੇ ਨੇ। ਕੰਬਦੇ ਬੁਲ੍ਹਾਂ ਨੂੰ ਵੇਖ ਕੇ ਕੁਮੁਦ ਦਾ ਮੂੰਹ ਅੱਧ-ਖੁਲ੍ਹਿਆ ਹੀ ਰਹਿ ਗਿਆ। ਉਸ ਦਾ ਜੀਅ ਕੀਤਾ ਕਿ ਉਨ੍ਹਾਂ ਬੁਲ੍ਹਾਂ ਨੂੰ ਆਪਣੇ ਬੁਲ੍ਹਾਂ ਦੇ ਨਾਲ ਲਾ ਕੇ ਘੁੱਟ ਲਵੇ ਤਾਂ ਕਿ ਉਹ ਹਿੱਲ ਨਾ ਸਕਣ। ਇਸ ਨਾਲ ਹੀ ਤੱਸਲੀ ਹੋ ਜਾਵੇਗੀ? ਦੋਹਾਂ ਹੱਥਾਂ ਨਾਲ ਉਸ ਦੇ ਮੂੰਹ ਨੂੰ ਜ਼ੋਰ ਨਾਲ ਫੜ ਕੇ? ਉਫ! ਜੇ ਇਹ ਚਿਹਰਾ ਇੰਜ ਹੀ ਮੇਰੇ ਸਾਹਮਣੇ ਰਿਹਾ ਤਾਂ ਮੈਂ ਪਾਗਲ ਹੋ ਜਾਵਾਂਗੀ।

ਉਸ ਨੂੰ ਸਾਹਮਣੇ ਦਿਖਾਣਾ ਨਹੀਂ ਚਾਹੀਦਾ, ਉਸ ਨੂੰ ਲੁਕਾ ਕੇ ਰੱਖਣਾ ਚਾਹੀਦਾ ਹੈ, ਚੁੰਮਣਾ ਚਾਹੀਦਾ, ਚੂਰ ਚੂਰ...।

ਉਸ ਰਾਤ ਉਸ ਦਾ ਮਨ ਪਲੀਤ ਹੋ ਚੁੱਕਾ ਸੀ, ਇਸ ਵਿਚ ਕੋਈ ਸ਼ੱਕ ਨਹੀਂ। ਇਕ ਤੋਂ ਬਾਅਦ ਇਕ ਵਿਚਾਰਾਂ ਦੇ ਉਠਣ ਕਾਰਨ ਉਹ ਬੇਸੁਧ ਜਿਹੀ ਹੋ ਗਈ ਸੀ। ਰਾਮੰਣਾ ਪਲੰਘ ਉਤੇ ਬੈਠਾ ਸੀ, ਉਹ ਉਸ ਦੇ ਕੋਲ ਸੀ। ਉਹ ਉਸ ਨੂੰ ਆਪਣੇ ਹੱਥਾਂ ਨਾਲ ਪਰ੍ਹਾਂ ਕਰਦਾ ਹੋਇਆ ਪਲੰਘ ਤੋਂ ਉਠ ਰਿਹਾ ਸੀ—ਇਹ ਵੇਖਦਿਆਂ ਹੀ ਉਸ ਨੂੰ ਸੁਰਤ ਆਈ।

"ਇਹ ਕੀ ? ਇੰਜ ਕਿਉਂ ? ਇਥੇ ਕਿਉਂ ਆਈ ਏਂ ?" ਕਹਿੰਦਾ ਹੋਇਆ ਰਾਮੰਣਾ ਉਸ ਕੋਲੋਂ ਦੂਰ ਹਟ ਰਿਹਾ ਸੀ।

ਕੁਮੁਦ ਦਾ ਸਾਰਾ ਸਰੀਰ ਮੁੜ੍ਹਕੇ ਨਾਲ ਭਿੱਜ ਗਿਆ ਸੀ, ਇਹ ਬਿਲਕੁਲ ਇਵੇਂ ਸੀ ਜਿਵੇਂ ਮੀਂਹ ਨਾਲ ਭਿੱਜੀ ਧਰਤੀ ਸਾਹ ਲੈ ਰਹੀ ਹੋਵੇ। ਉਸ ਨੇ ਅਨੁਭਵ ਕੀਤਾ ਕਿ ਜੇ ਇਸ ਮੌਕੇ ਉਤੇ ਉਸ ਦਾ ਸਾਹ ਨਿਕਲ ਜਾਂਦਾ ਤਾਂ ਚੰਗਾ ਸੀ। ਰਾਮੰਣਾ ਦੇ ਮੂੰਹ ਦੀ ਚਮਕ ਵੇਖ ਕੇ ਉਸ ਦਾ ਪਾਗਲਪਨ ਘਟਦਾ ਜਾ ਰਿਹਾ ਸੀ। ਅਖੀਰ ਬਿਨਾਂ ਕੁਝ ਕਹੇ ਨੀਵੀਂ ਪਾ ਕੇ ਆਪਣੇ ਕਮਰੇ ਵੱਲ ਆ ਗਈ ਸੀ। ਖੁਸ਼ੀ ਦੇ ਸਮੇਂ ਮਨੋਵੇਗ ਜਿੰਨਾ ਵੱਧ ਹੁੰਦੈ ਨਿਰਾਸ਼ਾ ਦੇ ਸਮੇਂ ਸਰੀਰ ਨੂੰ ਓਨਾ ਹੀ ਬੁਖਾਰ ਜਿਹਾ ਚੜ੍ਹ ਜਾਂਦੈ। ਉਥੋਂ ਆਪਣੇ ਕਮਰੇ ਤਕ ਆਉਣ ਲਈ ਪਤਾ ਨਹੀਂ ਉਸ ਨੂੰ ਕਿੰਨੇ ਯੁਗ ਲੱਗ ਗਏ। ਆ ਕੇ ਉਸ ਬਿਸਤਰੇ ਉਤੇ ਪੈ ਗਈ। ਮੂੰਹ ਨੂੰ ਘੁੱਟ ਕੇ ਬੰਦ ਕਰ ਲੈਣ ਉਤੇ ਵੀ ਬੰਦ ਹੋਂਠਾਂ ਵਿਚੋਂ ਵਿਚਾਰ ਬਾਹਰ ਨਿਕਲ ਰਹੇ ਸਨ—"ਉਹ ਮੈਨੂੰ ਨਹੀਂ ਚਾਹੁੰਦੇ !" ਦੂਜੇ ਹੀ ਪਲ ਇੰਜ ਲੱਗਾ ਜਿਵੇਂ ਉਸ ਨੂੰ ਕੋਈ ਨਹੀਂ ਚਾਹੁੰਦਾ। ਇਸ ਵਿਚਾਰ ਨਾਲ ਉਸ ਦਾ ਸਾਰਾ ਸਰੀਰ ਕੰਬ ਗਿਆ।

ਇਹ ਕਦੋਂ ਦੀ ਯਾਦ ਏ ? ਹਾਂ, ਉਸ ਰਾਤ ਦੀ ਯਾਦ ਏ ! ਉਸ ਦਿਨ ਉਸ ਨੇ ਸੋਚਿਆ ਸੀ, 'ਅੱਜ ਤੋਂ ਮੈਂ ਦਿਲੋਂ ਵਿਧਵਾ ਹਾਂ' ਠੀਕ ਏ ਹੁਣ ? ਸਰਲਾ ਦੀਦੀ ਸਰੀਰਕ ਤੌਰ ਤੇ ਹੁਣ ਭਾਵੇਂ ਘਰ ਵਿਚ ਮੌਜੂਦ ਨਹੀਂ ਸੀ ਤਾਂ ਵੀ ਸਾਰੇ ਘਰ ਵਿਚ ਉਸੇ ਦੀ ਮੌਜੂਦਗੀ ਦਾ ਬੋਲ ਬਾਲਾ ਏ। ਇਸ ਲਈ ਮਰਨ ਤਕ ਉਹ ਦਿਲੋਂ ਵਿਧਵਾ ਹੀ ਏ। ਪਰ ਕੁਮੁਦ ਇਹ ਨਹੀਂ ਸੀ ਭੁੱਲੀ ਕਿ ਸਰੀਰੋਂ ਉਹ ਵਿਧਵਾ ਨਹੀਂ ਏ। ਉਸ ਨੇ ਸੋਚਿਆ ਜਿਸ ਤਰ੍ਹਾਂ ਦਾ ਅਭਿਮਾਨ ਮਨ ਨੂੰ ਹੁੰਦੈ ਉਸ ਤਰ੍ਹਾਂ ਦਾ ਕੋਈ ਅਭਿਮਾਨ ਸਰੀਰ ਲਈ ਨਹੀਂ ਹੁੰਦਾ। ਸਰੀਰ ਦਾ ਖਿਆਲ ਆਉਂਦਿਆਂ ਹੀ ਉਸ ਦੇ ਮਨ ਵਿਚ ਆਇਆ ਕਿ ਸਰੀਰ ਥੱਕ ਗਿਆ ਹੈ। ਸਰੀਰ ? ਕੁਮੁਦ ਇਕਦਮ ਘਬਰਾ ਗਈ। ਉਫ਼ ! ਇਹ ਸਰੀਰ ਕਿੰਨਾਂ ਬੇਸ਼ਰਮ ਏ—ਸੋਚਦਿਆਂ ਹੀ ਮਰਨ ਦਾ ਕੋਈ ਰਾਹ ਨਾ ਲੱਭਦਾ ਵੇਖ ਕੇ ਸ਼ਿਕਾਰੀਆਂ ਵਿਚ ਘਿਰੇ ਹਿਰਨ ਦੇ ਵਾਂਗ ਕੁਮੁਦ ਫਿਰ ਬਿਸਤਰੇ ਉਤੇ ਬੈਠ ਗਈ ਅਤੇ ਦੋਹਾਂ ਹੱਥਾਂ ਵਿਚ ਉਸ ਨੇ ਆਪਣਾ ਸਿਰ ਜ਼ੋਰ ਨਾਲ ਫੜ ਲਿਆ।

## 15

ਰਾਮੰਣਾ ਦੀ ਹਾਲਤ ਉਸ ਵਿਅਕਤੀ ਵਰਗੀ ਸੀ ਜਿਸ ਨੂੰ ਖੁਲ੍ਹ ਕੇ ਛਿੱਕ ਨਾ ਆਈ ਹੋਵੇ । ਪੀੜ ਭਾਵੇਂ ਹੋਵੇ ਪਰ ਛਿੱਕ ਜ਼ਰੂਰ ਆ ਜਾਣੀ ਚਾਹੀਦੀ ਏ ਨਹੀਂ ਤਾਂ ਜ਼ੁਕਾਮ ਘੱਟ ਨਹੀਂ ਹੋਵੇਗਾ । ਰਾਮੰਣਾ ਕੁਰਸੀ ਉਤੇ ਬੈਠਾ ਸਰਲਾ ਦੀ ਤਸਵੀਰ ਵੇਖ ਰਿਹਾ ਸੀ । "ਪਾਗਲੇ ਵੇਖਿਆ ਈ ਤੇਰਾ ਉਦੇਸ਼ ਜਿੰਨਾ ਚੰਗਾ ਸੀ ਉਸ ਦਾ ਨਤੀਜਾ ਓਨਾਂ ਹੀ ਭੈੜਾ ਨਿਕਲਿਆ ਏ । ਅੰਤ ਵਿਚ ਤੂੰ ਮੇਰੇ ਨਾਲੋਂ ਵੱਡੀ ਸਾਹਿਤਕਾਰ ਬਣੀ ! ਕਿਸ ਤਰ੍ਹਾਂ ਦੇ ਵੇਗਮਈ ਦੁੱਖਾਂਤ ਦਾ ਨਿਰਮਾਣ ਕਰ ਗਈ ਏਂ ? ਇਹ ਨਾ ਜਾਣਦਿਆਂ ਹੋਇਆਂ ਕਿ ਤੂੰ ਮੈਨੂੰ ਹੀ ਗਲਤ ਦੱਸਿਆ ਸੀ । ਗਲਤੀ ਭਾਵੇਂ ਕਿਸੇ ਦੀ ਵੀ ਨਹੀਂ ਤਾਂ ਵੀ ਦੁੱਖਾਤ ਕਿਸੇ ਨਤੀਜੇ ਤਕ ਪਹੁੰਚਣ ਵਾਲਾ ਵਾਪਰਿਆ ਹੈ । "ਇਹ ਕਹਿ ਕੇ ਰਾਮੰਣਾ ਝੱਟਪਟ ਉਠਿਆ । ਉਸ ਨੇ ਸੋਚਿਆ ਕਿ ਉਹ ਬੁੱਢਾ ਹੋ ਗਿਆ ਹੈ । ਵਰਤਮਾਨ ਨੂੰ ਭੁੱਲ ਕੇ ਭੂਤਕਾਲ ਨੂੰ ਯਾਦ ਕਰਨ ਲਈ ਉਤਾਵਲਾ ਰਹਿਣਾ ਬੁੱਢਾਪੇ ਦੀ ਨਿਸ਼ਾਨੀ ਹੁੰਦੀ ਏ । ਇਹ ਉਸ ਨੇ ਕਿਸੇ ਥਾਂ ਪੜ੍ਹਿਆ ਸੀ । ਉਸ ਗੱਲ ਦੀ ਯਾਦ ਆਉਂਦਿਆਂ ਹੀ 'ਬੂ, ਫਿਰ ਇਹ ਯਾਦ ਆ ਗਈ' ਕਹਿ ਕੇ ਉਹ ਚੱਕਰ ਕੱਟਣ ਲੱਗ ਲਿਆ । ਚੱਕਰ ਕਟਦਿਆਂ ਉਸ ਨੇ ਸੋਚਿਆ ਕਿ ਹਾਂ ਉਸ ਦਿਨ ਦੀ ਯਾਦ ! ਬਹੁਤ ਅੱਛਾ, ਉਸ ਇਕ ਦਿਨ ਦੀ ਯਾਦ ਨੂੰ ਪੂਰੀ ਤਰ੍ਹਾਂ ਮਨੋਂ ਕੱਢ ਕੇ ਮਨ ਨੂੰ ਹੌਲਾ ਕਰ ਲੈਣਾ ਚਾਹੀਦਾ ਏ । ਹਾਂ । ਉਸ ਦਿਨ ਉਹ ਇਸੇ ਤਰ੍ਹਾਂ ਚੱਕਰ ਕੱਟ ਰਿਹਾ ਸੀ; ਕਿਉਂ ? ਉਸ ਦਿਨ ਕੀ ਹੋਇਆ ਸੀ ? ਹਾਂ, ਸਰਲਾ ਨੇ ਮੁੜ ਉਸ ਦਿਨ ਉਸ ਦੇ ਵਿਆਹ ਦੀ ਗੱਲ ਤੋਰੀ ਸੀ । ਇਹ ਗੱਲ ਸ਼ੁਰੂ ਹੋਈ ਹੀ ਸੀ ਤਾਂ ਉਸ ਦਾ ਜੀਅ ਉਥੋਂ ਦੌੜ ਜਾਣ ਨੂੰ ਕੀਤਾ ਸੀ । ਪਤਾ ਨਹੀਂ ਕਿਉਂ ? ਸਰਲਾ ਦੇ 'ਵਿਆਹ' ਕਹਿੰਦਿਆਂ ਹੀ ਉਸ ਦੀਆਂ ਅੱਖਾਂ ਦੇ ਸਾਹਮਣੇ ਕੁਮੁਦ ਦੀ ਤਸਵੀਰ ਉਭਰ ਆਈ ਸੀ । ਮਨ ਵਿਚ ਉਹ ਤਸਵੀਰ ਅਤੇ ਅੱਖਾਂ ਸਾਹਮਣੇ ਸਰਲਾ—ਇਸ ਲਈ ਉਦੋਂ ਇਹ ਵਿਚਾਰ ਉਠ ਰਿਹਾ ਸੀ ਕਿ ਇਸ ਨੇ ਸਰਲਾ ਨੂੰ ਧੋਖਾ ਦਿੱਤਾ ਏ । ਤਦ ਇਸ ਨੂੰ ਅਪਰਾਧੀ ਵਾਂਗ ਦੌੜ ਜਾਣ ਦੀ ਲੱਗ ਗਈ ਸੀ । ਉਸ ਦੇ ਅਤੇ ਕੁਮੁਦ ਦੇ ਅਨੈਤਿਕ ਸੰਬੰਧ ਦਾ ਪਤਾ ਸਰਲਾ ਨੂੰ ਲੱਗ ਗਿਆ ਹੈ । ਉਸ ਨੂੰ ਰੋਕਣ ਤੋਂ ਉਹ ਆਪ ਅਸਮਰਥ ਹੈ । ਇਹ ਵਿਚਾਰ ਉਤਪੰਨ ਹੋਣ ਦੇ ਕਾਰਣ ਉਸ ਨੇ ਇਹ ਗੱਲ ਤੋਰੀ ਸੀ । ਇਹ ਸ਼ੱਕ ਪੈਦਾ ਹੁੰਦਿਆਂ ਹੀ ਰਾਮੰਣਾ ਨੂੰ ਇੰਜ ਲੱਗਾ ਜਿਵੇਂ ਉਸ ਦੇ ਦਿਲ ਉਤੇ ਆਰੀ ਚਲ ਰਹੀ ਹੋਵੇ । ਇਕ ਅੱਧੀ ਵਾਰ ਉਸ ਨੂੰ ਇੰਜ ਵੀ ਲੱਗਾ ਸੀ ਕਿ ਸਰਲਾ ਦੀ ਆਤਮਾ ਬੜੀ ਸ਼ੁਧ ਹੈ, ਉਹ ਸਾਫ਼ ਦਿਲ ਨਾਲ ਇਹ ਕਹਿ ਰਹੀ ਏ, ਇਸ ਦਾ ਵੀ ਕੁਮੁਦ ਦੇ ਨਾਲ ਰਹਿਣ ਦਾ ਅਭਿਆਸ ਹੋ ਚੁੱਕਾ ਏ ਅਤੇ 'ਹਾਂ' ਕਹਿ ਦੇਵੇ । ਇਸ ਤਰ੍ਹਾਂ ਰਾਮੰਣਾ ਨੇ ਆਪਣੀ ਜ਼ਬਾਨ ਨੂੰ ਲਗਾਮ ਦਿੱਤੀ । ਕਿੰਜ ਦੀ ਮੂਰਖਤਾ । ਪਤਾ ਨਹੀਂ ਸਰਲਾ ਦਾ ਵਿਚਾਰ ਕੀ ਹੋਵੇ । ਉਹ ਕੀ ਸੋਚ ਰਿਹਾ ਏ ? ਉਸਨੇ ਦੂਸਰਾ ਵਿਆਹ ਹੀ ਤਾਂ ਕਿਹਾ ਏ, ਇਹ ਤਾਂ ਨਹੀਂ ਕਿਹਾ ਕਿ ਕੁਮੁਦ ਦੇ ਨਾਲ ਵਿਆਹ ਹੋਵੇ । ਜੇ ਇਹ ਵਿਚਾਰ ਉਸੇ ਦਾ ਹੁੰਦਾ ਤਾਂ ਸਪੱਸ਼ਟ ਰੂਪ ਵਿਚ ਨਾਂਹ

ਕਹਿੰਦੀ ? ਉਸ ਨੇ ਅਜਿਹਾ ਇਕ ਵਾਰ ਵੀ ਨਹੀਂ ਕਿਹਾ। ਜਦ ਇੰਜ ਏ ਤਦ ਆਪਣੇ ਆਪ, 'ਚੰਗਾ ਮੈਂ ਕੁਮੁਦ ਦੇ ਨਾਲ ਵਿਆਹ ਕਰ ਲਵਾਂਗਾ' ਕਹਿ ਦੇਵੇ ਤਾਂ ਕੀ ਆਪਣੀ ਗਲਤੀ ਸਪੱਸ਼ਟ ਰੂਪ ਵਿਚ ਮੰਨ ਲੈਣ ਵਾਲੀ ਗੱਲ ਨਹੀਂ ਹੋਵੇਗੀ ?

ਪਰ ਇਹ ਗਲਤ ਹੈ, ਰਾਮੰਣਾ ਇਹ ਮੰਨਣ ਨੂੰ ਕਦੇ ਵੀ ਤਿਆਰ ਨਹੀਂ ਸੀ। ਜੇ ਉਹ ਕੁਮੁਦ ਨਾਲ ਪਿਆਰ ਕਰਦਾ ਤਾਂ ਇਕ ਦ੍ਰਿਸ਼ਟੀ ਤੋਂ ਉਸ ਨੂੰ ਗਲਤੀ ਉਤੇ ਕਿਹਾ ਜਾ ਸਕਦਾ ਸੀ। ਪਰ ਉਹ ਕੁਮੁਦ ਦੇ ਨਾਲ ਪਿਆਰ ਨਹੀਂ ਕਰਦਾ ਹੈ। ਪਿਆਰ ਨਹੀਂ ਕਰਦਾ ਹੈ ? ਤਾਂ ਇਸ ਦਾ ਕੀ ਮਤਲਬ ਹੈ ? ਪਿਆਰ ਤੋਂ ਬਿਨਾਂ ਸਰੀਰ ਦਾ ਸੰਬੰਧ ਵਿਭਚਾਰ ਨਹੀਂ ? ਕੀ ਉਹ ਅਸਲੋਂ ਕਾਮੀ ਹੈ ? ਇਹ ਮੰਨਣ ਨੂੰ ਰਾਮੰਣਾ ਤਿਆਰ ਨਹੀਂ ਸੀ। ਜਾਂ ਅਣਜਾਣੇ ਹੀ ਉਹ ਕੁਮੁਦ ਨਾਲ ਪਿਆਰ ਕਰ ਰਿਹਾ ਹੈ ? ਜਿਸ ਵੇਲੇ ਉਹ ਨਿਸ਼ਚਿਤ ਮਾਨਸਿਕ ਸਥਿਤੀ ਵਿਚ ਨਹੀਂ ਸੀ ਉਦੋਂ ਹੀ ਸਰਲਾ ਨੇ ਮੁੜ ਦੂਜੇ ਵਿਆਹ ਦੀ ਗੱਲ ਤੋਰੀ ਸੀ ਤਾਂ ਉਹ ਆਪਣੇ ਆਪ ਉਤੇ ਕਾਬੂ ਨਹੀਂ ਸੀ ਰੱਖ ਸਕਿਆ। ਆਪਣੇ ਮਨ ਦੀ ਸਥਿਤੀ ਬਾਰੇ ਉਹ ਕਿਸੇ ਫ਼ੈਸਲੇ ਉਤੇ ਨਾ ਪਹੁੰਚ ਸਕਿਆ। ਪਰ ਕੁਮੁਦ ਦੇ ਬਾਰੇ ਉਸ ਨੂੰ ਕੋਈ ਸ਼ੱਕ ਨਹੀਂ ਸੀ। ਉਸ ਦਿਨ ਰਾਤ ਦੀ ਘਟਨਾ ਦੇ ਕਾਰਨ ਰਾਮੰਣਾ ਨੂੰ ਇਹ ਪੱਕਾ ਭਰੋਸਾ ਹੋ ਗਿਆ ਸੀ। ਉਸ ਦਿਨ ਮਨ ਵਿਚ ਕੋਈ ਫ਼ੈਸਲਾ ਨਾ ਹੋਣ ਦੇ ਕਾਰਨ ਚੱਕਰ ਕੱਟ ਰਿਹਾ ਸੀ। ਅਤੇ ਅਖੀਰ ਮਨ ਅਤੇ ਪੈਰ ਦੋਵੇਂ ਥੱਕ ਟੁੱਟ ਗਏ ਤਾਂ ਪਲੰਘ ਉਤੇ ਬੈਠ ਗਿਆ ਸੀ। ਉਦੋਂ ਇਕਦਮ ਉਸ ਦੇ ਮਨ ਵਿਚ ਸ਼ੱਕ, ਡਰ ਅਤੇ ਅਪਰਾਧ ਦੀ ਭਾਵਨਾ ਇਨ੍ਹਾਂ ਤਿੰਨਾਂ ਦਾ ਮੂਰਤ-ਰੂਪ ਕੁਮੁਦ ਉਸ ਦੇ ਕਮਰੇ ਦੇ ਸਾਹਮਣੇ ਆ ਖੜੀ ਹੋ ਗਈ ਸੀ। ਕੁਮੁਦ ਉਸ ਨੂੰ ਪਿਆਰ ਕਰਦੀ ਏ ਇਹ ਉਸ ਦਿਨ ਕੁਮੁਦ ਦੇ ਮੂੰਹ ਨੂੰ ਵੇਖ ਕੇ ਰਾਮੰਣਾ ਨੇ ਪੂਰੀ ਤਰ੍ਹਾਂ ਨਿਸ਼ਚਾ ਕਰ ਲਿਆ ਸੀ। ਪਰੰਤੂ ਪਿਆਰ ਜਿੰਨਾ ਕੋਮਲ ਹੁੰਦਾ ਏ, ਜਿੰਨਾ ਖਿੱਚਵਾਂ ਹੁੰਦਾ ਏ ਓਨਾਂ ਹੀ ਭਿਅੰਕਰ ਵੀ ਹੁੰਦਾ ਏ। ਆਨੰਦ ਦੇ ਬਰਾਬਰ ਦੀ ਅਸਹਿ ਭਾਵਨਾ ਵੀ ਪੈਦਾ ਕਰਦਾ ਏ, ਇਹ ਰਾਮੰਣਾ ਨੂੰ ਪੂਰਾ ਅਨੁਭਵ ਨਹੀਂ ਸੀ। ਉਸ ਸਮੇਂ ਕੁਮੁਦ ਕਿਹੋ ਜਿਹੀ ਸੀ ! ਉਦੋਂ ਉਹ ਰਾਮੰਣਾ ਨੂੰ ਪਰਵਾਨੇ ਲਈ ਸ਼ਮ੍ਹਾਂ ਵਾਂਗ ਦਿਖਾਈ ਦਿੱਤੀ ਸੀ। ਉਸ ਵੱਲ ਅੱਖ ਚੁੱਕ ਕੇ ਵੇਖਣ ਦਾ ਸਾਹਸ ਵੀ ਰਾਮੰਣਾ ਨੂੰ ਨਹੀਂ ਸੀ ਹੋਇਆ ਉਸ ਨੂੰ ਉਸ ਦੀ ਸੁੰਦਰਤਾ ਆਪਣੇ ਵੱਲ ਖਿੱਚ ਲਵੇਗੀ, ਉਸ ਡਰ ਤੋਂ ਰਾਮੰਣਾ ਉਸ ਵਲੋਂ ਮੂੰਹ ਫੇਰ ਕੇ ਪਲੰਘ ਤੋਂ ਉਠਣ ਲੱਗਾ। ਇਸੇ ਲਈ ਉਸ ਦੀਆਂ ਜੱਫੀ ਪਾਉਣ ਲਈ ਖੁਲ੍ਹੀਆਂ ਬਾਹਵਾਂ ਉਸ ਨੂੰ ਛੂਹ ਨਾ ਸਕੀਆਂ। ਇਕ ਪਲ, ਅੱਧਾ ਪਲ, ਅੱਖਾਂ ਝਪਕਾਉਂਦਿਆਂ ਹੀ ਉਹ ਉਸ ਦੀ ਆਹੂਤੀ ਹੋ ਜਾਵੇਗਾ—ਹੋ ਗਿਆ—ਇਹ ਸੋਚ ਹੀ ਰਿਹਾ ਸੀ ਕਿ ਉਸ ਨੇ ਬਾਹਵਾਂ ਫੈਲਾ ਕੇ ਉਹਦੇ ਵੱਲ ਮੂੰਹ ਚੁੱਕ ਕੇ ਵੇਖਿਆ। ਕੁਦਰਤ ਦਾ ਖੇਲ ਵੀ ਨਿਆਰਾ ਏ ! ਉਸ ਇਕ ਪਲ ਵਿਚ ਇੰਜ ਲੱਗਾ, ਜਿਵੇਂ ਮੁੜ੍ਹਕੇ ਵਿਚ ਉਸਦੀ ਸੁੰਦਰਤਾ ਘੁਲ ਗਈ ਹੋਵੇ। ਤਦ ਉਸਦੇ ਮੂੰਹ ਉਤੇ ਕਰੂਰਤਾ ਅਤੇ ਅਸਹਿਣਸ਼ੀਲਤਾ ਹੀ ਬਾਕੀ ਸੀ। ਮਾੜਾ ਮਾੜਾ ਇਸ ਨੇ ਵੀ ਉਸ ਨੂੰ ਵੇਖਿਆ ਸੀ। ਬਦਲਦੀਆਂ ਤਿਉੜੀਆਂ ਨੂੰ ਵੇਖ ਕੇ ਉਸ ਨੂੰ

ਹੌਂਸਲਾ ਹੋ ਗਿਆ ਸੀ ਕਿ ਉਸ ਨੂੰ ਵੇਖਿਆ ਜਾ ਸਕਦਾ ਹੈ। ਤਦ ਕੋਈ ਗੱਲ ਕਰਨ ਦੀ ਲੋੜ ਨਾ ਹੋਣ ਤੇ ਵੀ ਕੋਈ ਗੱਲ ਉਸ ਦੇ ਮੂੰਹੋਂ ਨਿਕਲੀ ਸੀ—ਗੱਲ ਦੇ ਨਾਲ ਹੀ ਕੁਮੁਦ ਬਾਹਰ ਨਿਕਲ ਗਈ ਸੀ।

ਉਸ ਦਿਨ ਰਾਮੰਣਾ ਦਾ ਡਰ ਹੋਰ ਵੀ ਵੱਧ ਗਿਆ ਸੀ। ਤਦ ਉਸ ਦੀ ਸਮਝ ਵਿਚ ਆਇਆ ਸੀ ਕਿ ਏਨਾ ਪਿਆਰ ਕਰਨਾ ਕੁਝ ਹੋਰ ਗੱਲ ਏ ਅਤੇ ਦੂਜਿਆਂ ਦਾ ਇਸ ਨੂੰ ਪਿਆਰ ਕਰਨਾ ਕੁਝ ਹੋਰ ਗੱਲ ਏ। ਤੁਸੀਂ ਪਿਆਰ ਕਰੋ ਤਾਂ ਇਕ ਆਨੰਦ ਮਿਲਦਾ ਏ। ਜਿਸ ਨੂੰ ਅਸੀਂ ਪਿਆਰ ਕਰਦੇ ਹਾਂ ਉਸ ਕੋਲੋਂ ਪਿਆਰ ਨਾ ਵੀ ਮਿਲੇ ਤਾਂ ਦੁੱਖ ਨਹੀਂ ਹੁੰਦਾ। ਪਰੰਤੂ ਦੂਜੇ ਦਾ ਆਪਣੀ ਪਿਆਰੀ ਚੀਜ਼ ਨੂੰ ਆਪਣੀ ਕਹਿਣ ਨਾਲ ਲੱਗਦਾ ਹੈ ਜਿਵੇਂ ਸ਼ਿਕਾਰ ਦੀ ਆਹੂਤੀ ਚੜ੍ਹ ਗਈ ਹੋਵੇ। ਖਾਸ ਕਰਕੇ ਉਦੋਂ ਜਦੋਂ ਆਪਣੇ ਵਿਚ ਪਿਆਰ ਨਾ ਹੋਵੇ। ਇਹ ਗੱਲ ਰਾਮੰਣਾ ਅੱਜ ਤਕ ਨਹੀਂ ਸੀ ਸਮਝ ਸਕਿਆ। ਸ਼ਿਕਾਰੀ ਕੁੱਤਿਆਂ ਦੇ ਪੰਜੇ ਤੋਂ ਬਚਣ ਵਾਲੇ ਖਰਗੋਸ਼ ਵਾਂਗ ਉਹ ਉਸ ਦਿਨ ਤੋਂ ਕੁਮੁਦ ਕੋਲੋਂ ਬਚਣ ਲਈ ਵੱਧ ਤੋਂ ਵੱਧ ਸਮਾਂ ਆਪਣੇ ਹੀ ਕਮਰੇ ਵਿਚ ਬਤੀਤ ਕਰਨ ਲੱਗਾ। ਹੌਲੀ ਹੌਲੀ ਉਹ ਸਰਲਾ ਦੇ ਕੋਲ ਰਹਿਣ ਤੋਂ ਵੀ ਡਰਨ ਲੱਗ ਪਿਆ ਸੀ। ਉਸ ਨੂੰ ਡਰ ਇਹ ਸੀ ਕਿ 'ਇਕ ਹੋਰ ਵਿਆਹ, ਇਹ ਸ਼ਬਦ ਉਸ ਦੇ ਕੰਨਾਂ ਵਿਚ ਪੈਂਦਿਆਂ ਹੀ ਪਤਾ ਨਹੀਂ ਉਸ ਦੀ ਕੀ ਹਾਲਤ ਹੋ ਜਾਵੇ। ਇਸ ਲਈ ਵੱਧ ਤੋਂ ਵੱਧ ਸਮਾਂ ਦੂਰ ਰਹਿਣ ਵਿਚ ਹੀ ਭਲਾਈ ਹੈ। ਉਹ ਵੀ ਕਿੰਨੀ ਪਾਗਲ ਏ। ਦੂਰ। ਇਸ ਦਾ ਕੀ ਮਤਲਬ? ਇਸ ਸ਼ਬਦ ਦਾ ਕੋਈ ਅਰਥ ਹੀ ਨਹੀਂ ਨਿਕਲਦਾ, ਇਹ ਹੌਲੀ ਹੌਲੀ ਰਾਮੰਣਾ ਨੂੰ ਸੋਝੀ ਹੋਈ। ਸਰੀਰ ਤੋਂ ਜਿੰਨਾ ਉਹ ਦੂਰ ਰਹਿੰਦਾ ਮਨ ਓਨਾ ਹੀ ਉਸ ਨੂੰ ਕੁਮੁਦ ਦੇ ਨੇੜੇ ਘਸੀਟ ਕੇ ਲੈ ਜਾਂਦਾ। ਉਹ ਇਹ ਮਹਿਸੂਸ ਕਰਕੇ ਬੌਂਦਲ ਗਿਆ ਸੀ ਕਿ ਕੁਮੁਦ ਸਰੀਰਕ ਤੌਰ ਤੇ ਉਸ ਦੇ ਨੇੜੇ ਨਾ ਹੋਣ ਤੇ ਵੀ ਮਨ ਦੇ ਕਿਸੇ ਕੋਨੇ ਵਿਚ ਲੁੱਕੀ ਰਹਿੰਦੀ ਹੈ। ਕਦੇ ਕਦੇ ਉਸ ਨੂੰ ਇੰਜ ਲੱਗਦਾ ਕਿ ਜੇ ਇਹ ਗੱਲ ਏ ਤਾਂ ਕੇਵਲ ਸਰੀਰਕ ਤੌਰ ਤੇ ਦੂਰ ਰਹਿਣ ਨਾਲ ਕਿਹੜਾ ਮਕਸਦ ਹੱਲ ਹੋਵੇਗਾ। ਕੁਝ ਵੀ ਹੋਵੇ ਉਹ ਉਸਨੂੰ ਪਿਆਰ ਕਰਦੀ ਏ, ਇਸ ਲਈ ਉਹ ਉਸ ਨੂੰ ਛੱਡ ਨਹੀਂ ਸਕੇਗੀ। ਇਕ ਵਾਰ ਜੇ ਉਹ ਸਰੀਰ ਦੀ ਭੁੱਖ ਮਿਟਾ ਲਵੇ ਤਾਂ ਇਸ ਵਿਚ ਕਾਹਦਾ ਦੋਸ਼ ਏ? ਵਿਆਹ ਦੀ ਗੱਲ ਤਾਂ ਕੁਮੁਦ ਦੇ ਮੂੰਹੋਂ ਕਦੇ ਨਿਕਲੀ ਨਹੀਂ। ਹੁਣ ਡਰ ਕਿਸ ਗੱਲ ਦਾ ਏ? ਇਹ ਸੋਚ ਕੇ ਉਹ ਮਨ ਨੂੰ ਦਿਲਾਸਾ ਦੇਂਦਾ ਜੇ ਉਹ ਵੀ ਨਾ ਹੋਵੇ ਤਾਂ ਸਰਲਾ ਤੋਂ ਬਾਅਦ—

ਤਦ ਰਾਮੰਣਾ ਨੂੰ ਆਪਣਾ ਆਪ ਹੀ ਅਸਹਿ ਲੱਗਾ। 'ਸਰਲਾ ਤੋਂ ਬਾਅਦ' ਇਹ ਵਿਚਾਰ ਜੋ ਕਦੇ ਨਹੀਂ ਸੀ ਆਇਆ ਅੱਜ ਕਿਉਂ ਆਇਆ? ਕੀ ਉਹ ਏਨਾ ਕਠੋਰ, ਧ੍ਰੋਹੀ ਅਤੇ ਅਸਭਿਆ ਹੈ? ਅੰਦਰ ਹੀ ਅੰਦਰ ਉਸ ਦਾ ਮਨ ਸਰਲਾ ਦੇ ਅੰਤ ਬਾਰੇ ਸੋਚਦਾ ਹੈ ਨਾ? ਥੂਹ! ਉਸ ਦੇਵੀ ਦੇ ਸਾਹਮਣੇ ਮੈਂ ਰਾਖਸ਼ ਹਾਂ। ਆਪਣੇ ਸੁੱਖ-ਦੁੱਖ ਨੂੰ ਪੀ ਕੇ ਕੇਵਲ ਮੇਰੇ ਸੁੱਖ ਲਈ ਹੀ ਉਹ ਮੇਰੇ ਦੂਜੇ ਵਿਆਹ ਲਈ ਪ੍ਰਾਰਥਨਾ ਕਰਦੀ ਏ। ਅੱਜ ਇਹ ਵਿਚਾਰ ਕਿਉਂ? ਮੈਨੂੰ ਉਸ ਕੋਲੋਂ ਅਜਿਹਾ

ਕਿਹੜਾ ਡਰ ਏ ਜਿਸ ਕਾਰਨ ਮੈਂ ਉਸ ਦੀ ਮੌਤ ਮੰਗ ਰਿਹਾ ਹਾਂ। ਇੰਜ ਰਾਮੰਣਾ ਨੇ ਆਪਣੇ ਆਪ ਨੂੰ ਬਾਰ ਬਾਰ ਕੋਸਿਆ। ਉਸ ਨੇ ਫ਼ੈਸਲਾ ਕੀਤਾ ਕਿ ਕੁਝ ਮਹੀਨਿਆਂ ਦੇ ਬਾਅਦ ਉਹ ਆਪਣੇ ਆਪ ਸਰਲਾ ਦੇ ਕੋਲ ਜਾਵੇਗਾ ਅਤੇ ਉਸ ਦੇ ਪੈਰ ਫੜ ਲਵੇਗਾ ਅਤੇ ਸਭ ਕੁਝ ਸਵੀਕਾਰ ਕਰਕੇ ਦੂਸਰੇ ਵਿਆਹ ਲਈ ਰਜ਼ਾਮੰਦ ਹੋ ਜਾਵੇਗਾ: ਪਰ ਅੰਤਿਮ ਘੜੀ ਤਕ ਉਸ ਦੀ ਹਿੰਮਤ ਨਾ ਪਈ। ਉਧਰ ਹੌਲੀ ਹੌਲੀ ਸਰਲਾ ਦਾ ਸਾਹ ਵੀ ਮੁਕਦਾ ਜਾ ਰਿਹਾ ਸੀ। ਇਸ ਹਾਲਤ ਵਿਚ ਉਸ ਦੇ ਸਾਹਮਣੇ ਇਹੋ ਜਿਹੀਆਂ ਗੱਲਾ ਕਰਨੀਆਂ ਉਸ ਦੀ ਹਾਲਤ ਲਈ ਠੀਕ ਨਹੀਂ ਹੋਣਗੀਆਂ। ਇਹ ਸੋਚ ਕੇ ਉਹ ਇਸ ਗੱਲ ਨੂੰ ਟਾਲਦਾ ਰਿਹਾ। ਉਸ ਨੂੰ ਇਹ ਵੀ ਡਰ ਸੀ ਕਿ ਜੇ ਦੂਜੇ ਵਿਆਹ ਲਈ ਉਸ ਦੇ ਮਨ ਵਿਚ ਆਈ ਕੁੜੀ ਕੁਮੁਦ ਨਾ ਹੋਈ ਤਾਂ।

ਅਖੀਰ ਗੱਲ ਗੱਲ ਉਤੇ ਹਰ ਪਲ ਉਸ ਦੇ ਮਨ ਵਿਚ ਕੁਮੁਦ ਹੀ ਘੁੰਮ ਰਹੀ ਸੀ। ਸਰਲਾ ਦੀ ਤਬੀਅਤ ਵਧੇਰੇ ਖਰਾਬ ਹੋ ਜਾਣ ਕਰਕੇ ਰਾਮੰਣਾ ਲਈ ਕੁਮੁਦ ਕੋਲੋਂ ਅੱਖ ਬਚਾ ਕੇ ਰਹਿਣਾ ਵੀ ਔਖਾ ਹੋ ਗਿਆ। ਰੋਗੀ ਦੀ ਦੇਖ ਭਾਲ ਲਈ ਅਤੇ ਆਉਣ ਵਾਲੀ ਦੁਖਦਾਇਕ ਘਟਨਾ ਦੇ ਵੱਧ ਰਹੇ ਪਰਛਾਵੇਂ ਦੇ ਕਾਰਨ ਰਾਮੰਣਾ ਨੂੰ ਕੁਮੁਦ ਦੇ ਹੋਰ ਵੀ ਨੇੜੇ ਆਉਣਾ ਪਿਆ। ਸਰਲਾ ਦਾ ਅੰਤ ਬਹੁਤਾ ਦੂਰ ਨਹੀਂ, ਇਸ ਵਿਚਾਰ ਦੇ ਦੁੱਖ ਨਾਲ ਡੰਬੇ ਰਾਮੰਣਾ ਵਿਚ ਹੁਣ ਸਾਹ-ਸਤ ਨਹੀਂ ਸੀ ਰਿਹਾ। ਜਿਸ ਵਿਅਕਤੀ ਨੂੰ ਫਾਂਸੀ ਦੀ ਸਜ਼ਾ ਹੋ ਗਈ ਹੋਵੇ ਜਿਉਂ ਉਹ ਫਾਂਸੀ ਦੇ ਫੰਦੇ ਹੇਠਾਂ ਆ ਖੜਾ ਹੁੰਦਾ ਹੈ ਅੰਤ ਬਿਲਕੁਲ ਇਵੇਂ ਹੀ ਰਾਮੰਣਾ ਕੁਮੁਦ ਦੇ ਕਮਰੇ ਵਿਚ ਗਿਆ।

ਕੁਮੁਦ ਉਸ ਨੂੰ ਪਿਆਰ ਕਰਦੀ ਏ। ਜੇ ਉਹ ਚਾਹਵੇ ਤਾਂ ਅੱਜ ਨਹੀਂ ਤਾਂ ਕੱਲ੍ਹ ਉਸੇ ਨਾਲ ਵਿਆਹ ਹੋ ਸਕਦਾ ਏ। ਇਹ ਦੋਵੇਂ ਵਿਚਾਰ ਅੰਨ੍ਹੇ ਦੀਆਂ ਲਾਠੀਆਂ ਵਾਂਗ ਰਾਮੰਣਾ ਦਾ ਸਹਾਰਾ ਬਣੇ। ਕੁਮੁਦ ਉਸ ਨਾਲ ਪਿਆਰ ਕਰਦੀ ਏ—ਇਸ ਬਾਰੇ ਉਸ ਨੂੰ ਕਦੇ ਵੀ ਕੋਈ ਸ਼ੱਕ ਨਹੀਂ ਸੀ ਹੋਇਆ। ਪਰ ਪਤਾ ਨਹੀਂ ਕਿਉਂ ਉਸਦੀ ਛੁਹ ਨਾਲ ਸਦਾ ਕੋਮਲ ਹੋ ਜਾਣ ਵਾਲੇ ਕੁਮੁਦ ਦੇ ਅੰਗ ਕਈ ਵਾਰ ਛੁਹਦਿਆਂ ਹੀ ਕਠੋਰ ਹੋ ਜਾਂਦੇ ਸਨ। ਇੰਜ ਕਿਉਂ ? ਪਰ ਕੁਮੁਦ ਨੇ ਕਦੇ ਵੀ ਨਾਂਹ-ਨੁੱਕਰ ਨਹੀਂ ਕੀਤੀ। ਕੇਵਲ ਇਹੀ ਗੱਲ ਰਾਮੰਣਾ ਨੂੰ ਤਸੱਲੀ ਦੇ ਰਹੀ ਸੀ। ਕਦੇ ਕਦੇ ਖਾਸ ਕਰਕੇ ਕੁਝ ਦਿਨ ਪਹਿਲਾਂ ਕੁਮੁਦ ਦੇ ਮਨ ਦੀ ਕਠੋਰਤਾ ਦੀ ਤਸਵੀਰ ਉਸ ਦੀਆਂ ਅੱਖਾਂ ਦੇ ਸਾਹਮਣੇ ਆ ਖੜੀ ਹੋਈ। ਉਸ ਨੇ ਸੋਚਿਆ ਕਿ ਉਸ ਨੇ ਵੀ ਉਸ ਨਾਲ ਕੁਰੱਖਤ ਵਰਤਾਉ ਕੀਤਾ ਸੀ ਜਦ ਉਸ ਨੂੰ ਆਪਣੀ ਗਲਤੀ ਮਹਿਸੂਸ ਹੋਈ ਤਾਂ ਅਪਰਾਧੀ ਵਾਂਗ ਦੌੜ ਜਾਣ ਨੂੰ ਉਸ ਦਾ ਜੀਅ ਕੀਤਾ ਸੀ। ਕਈ ਵਾਰ ਉਹ ਆਪਣੇ ਵਿਚਾਰਾਂ ਅਤੇ ਵਰਤਾਉ ਤੋਂ ਬੜਾ ਸ਼ਰਮਿੰਦਾ ਹੁੰਦਾ। ਇੰਜ ਉਸ ਦੇ ਮਨ ਵਿਚ ਕੁਮੁਦ ਲਈ ਦਇਆ ਆਉਂਦੀ। ਤਾਂ ਉਹ ਉਸ ਦੇ ਨਾਲ ਗੱਲਾਂ ਕਰਕੇ ਉਸ ਦਾ ਧਿਆਨ ਆਪਣੇ ਵੱਲ ਖਿੱਚਣ ਦਾ ਜਤਨ ਕਰਦਾ। ਆਮ ਤੌਰ ਤੇ ਚੁੱਪ ਰਹਿਣ ਵਾਲੀ ਕੁਮੁਦ ਨੇ ਉਸ ਨੂੰ ਇਕ ਵਾਰ ਕਿਵੇਂ ਨਿਰ-ਉੱਤਰ ਕਰ ਦਿੱਤਾ ਸੀ। ਉਦੋਂ ਕਿੰਨਾ ਹੌਸਲਾ ਢਾਹ ਬੈਠਾ ਸੀ।

ਇਕ ਵਾਰ ਜਦ ਉਸ ਨੇ ਬੜੇ ਪਛਤਾਵੇ ਅਤੇ ਦਇਆ ਭਰੇ ਲਹਿਜੇ ਵਿਚ ਪੁੱਛਿਆ ਸੀ, ''ਕੁਮੁਦ ਤੂੰ ਮੇਰੇ ਨਾਲ ਨਾਰਾਜ਼ ਏਂ ?''

ਕੁਮੁਦ ਨੇ ਕੋਈ ਉੱਤਰ ਨਾ ਦਿੱਤਾ। ਪਰ ਇਹ ਉਸ ਨੇ ਵੇਖ ਲਿਆ ਸੀ ਕਿ ਹੌਕੇ ਨੂੰ ਰੋਕਣ ਦੇ ਜਤਨ ਵਿਚ ਉਸ ਦਾ ਸਰੀਰ ਕੰਬ ਗਿਆ ਸੀ।

ਮੁਆਫ਼ੀ ਮੰਗਦਿਆਂ ਵੀ ਉਸ ਨੇ ਕਿਹਾ ਸੀ, ''ਜੇ ਤੈਨੂੰ ਕੋਈ ਗੁੱਸਾ ਹੈ ਵੀ ਏ ਤਾਂ ਇਸ ਵਿਚ ਤੇਰਾ ਕੋਈ ਦੋਸ਼ ਨਹੀਂ।''

''ਗਲਤੀ ਕਰਨ ਵਾਲਿਆਂ ਨੂੰ ਦੂਜਿਆਂ ਦੀ ਗਲਤੀ ਕੱਢਣ ਦਾ ਕੋਈ ਅਧਿਕਾਰ ਨਹੀਂ।''

ਕਮਾਲ ਦਾ ਜਵਾਬ ਸੀ ਇਹ !

''ਇਹੀ ਤਾਂ ਮੈਂ ਕਹਿ ਰਿਹਾਂ, ਇਸੇ ਲਈ ਮੈਂ ਇਹ ਕਦੇ ਵੀ ਨਹੀਂ ਕਹਿੰਦਾ ਕਿ ਤੂੰ ਗਲਤੀ ਕੀਤੀ ਏ।''

ਪਰ੍ਹਾਂ ਹੋਣ ਦੀ ਕੋਸ਼ਿਸ਼ ਕਰਦੀ ਹੋਈ ਉਹ ਬੋਲੀ, ''ਮੈਂ ਤਾਂ ਆਪਣੇ ਬਾਰੇ ਕਿਹਾ ਏ। ਕਿਸੇ ਦੀ ਗਲਤੀ ਫੜਨ ਦਾ ਅਧਿਕਾਰ ਮੈਨੂੰ ਨਹੀਂ ਏ।''

ਉਸ ਨੂੰ ਆਪਣੇ ਵੱਲ ਖਿੱਚਦਾ ਹੋਇਆ ਰਾਮੰਣਾ ਬੋਲਿਆ, ''ਪਗਲੀ, ਤੂੰ ਕੋਈ ਗਲਤੀ ਕੀਤੀ ਏ ? ਏਨੇ ਦਿਨ ਮੈਂ ਤੈਨੂੰ ਭੁੱਲ ਜਿਹਾ ਗਿਆ। ਇਹ ਮੇਰੀ ਗਲਤੀ ਸੀ। ਇਸ ਲਈ ਜੇ ਤੂੰ ਗੁੱਸੇ ਵਿਚ ਏ ਤਾਂ ਤਾਂ ਵੀ ਠੀਕ ਏ।''

ਹਨੇਰੇ ਵਿਚ ਉਹ ਉਸ ਦਾ ਹੱਸਦਾ ਹੋਇਆ ਚਿਹਰਾ ਵੇਖ ਤਾਂ ਨਹੀਂ ਸੀ ਸਕਦਾ ਪਰ ਉਹ ਸਮਝ ਗਿਆ ਸੀ ਕਿ ਉਸਦੇ ਹਾਸੇ ਵਿਚ ਕਿੰਨੀ ਨਫ਼ਰਤ ਅਤੇ ਨਿਰਾਸ਼ਾ ਸੀ। ਇਸ ਨਾਲ ਉਸ ਵਿਚ ਹੌਸਲਾ ਨਾ ਰਿਹਾ। ਤਾਂ ਇਸਨੂੰ ਲੁਕਾਉਂਦਿਆਂ ਹੋਇਆਂ ਉਸ ਨੇ ਸਖਤ ਆਵਾਜ਼ ਵਿਚ ਪੁੱਛਿਆ ਸੀ, ''ਕਿਉਂ ? ਤੈਨੂੰ ਮੇਰੀਆਂ ਗੱਲਾਂ ਦਾ ਯਕੀਨ ਨਹੀਂ ?''

''ਜਿਹੜਾ ਯਕੀਨ ਏ ਉਸ ਨੂੰ ਨਿਭਾਣਾ ਚਾਹੀਦਾ—ਇਹੋ ਜਿਹਾ ਤਾਂ ਕੋਈ ਇਕਰਾਰ ਨਹੀਂ ਸੀ ਨਾ ਕੀਤਾ ?''

''ਅੱਖਾਂ ਖੋਲ੍ਹ ਕੇ ਹਨੇਰੇ ਵਿਚ ਤੁਰਨ ਵਾਲੀ ਵਾਂਗ ਮੈਂ ਪਾਗਲ ਹਾਂ।''

''ਜੇ ਤੈਨੂੰ ਯਕੀਨ ਨਹੀਂ ਤਾਂ ਯਕੀਨ ਦਿਵਾਣ ਵਾਸਤੇ ਕੀ ਕਰਨਾ ਚਾਹੀਦਾ ਏ ? ਮੈਂ ਉਹੀ ਕਰਨ ਲਈ ਤਿਆਰ ਹਾਂ।

ਇਸ ਗੱਲ ਉਤੇ ਹੱਸਦਿਆਂ ਉਹ ਬੋਲੀ, ''ਗਲਤੀ ਕਰਨ ਵਾਲੇ ਗਲਤੀ ਨੂੰ ਲੁਕਾਉਣ ਤੋਂ ਸਿਵਾ ਹੋਰ ਕਰ ਵੀ ਕੀ ਸਕਦੇ ਨੇ ?''

''ਚਾਹੁੰਦੀ ਏਂ ਤਾਂ ਚਲ ਮੈਂ ਹੁਣੇ ਸਰਲਾ ਦੇ ਸਾਹਮਣੇ ਸਭ ਕੁਝ ਆਪਣੇ ਮੂੰਹੋਂ ਸਵੀਕਾਰ ਕਰ ਲੈਂਦਾ ਹਾਂ।''

''ਕਿਉਂ ? ਇਹ ਸਭ ਕੁਝ ਕਹਿ ਕੇ ਤੁਸੀਂ ਉਸ ਨੂੰ ਹੁਣੇ ਹੀ ਖਤਮ ਕਰ ਦੇਣਾ ਚਾਹੁੰਦੇ ਹੋ ?''

''ਹਾਂ। ਕੀ ਕਿਹਾ ?''

"ਕਹਿਣਾ ਕੀ ਏ ? ਤੇਰੇ ਬਿਸਤਰੇ ਉਤੇ ਪੈਂਦਿਆਂ ਹੀ ਅਸੀਂ ਇਹ ਰਾਹ ਫੜਿਆ। ਇਹ ਕਹਿਣ ਨਾਲ ਉਸ ਦਾ ਦਿਲ ਟੁੱਟ ਨਹੀਂ ਜਾਵੇਗਾ ? ਤੁਸੀਂ ਕਿਰਪਾ ਕਰਕੇ ਮੇਰੇ ਉਤੇ ਇਹ ਮਿਹਰਬਾਨੀ ਨਾ ਕਰੋ।"

"ਮੈਂ ਇਸੇ ਲਈ ਚੁੱਪ ਹਾਂ। ਪਰ ਹੋਰ ਕਰਾਂ ਵੀ ਕੀ ? ਜੋ ਆਖੇਂ ਮੈਂ ਕਰਨ ਲਈ ਤਿਆਰ ਹਾਂ।"

"ਦੀਦੀ ਦੇ ਜਿਉਂਦੇ ਰਹਿਣ ਤਕ ਤੁਸੀਂ ਮੇਰੇ ਕੋਲ ਆਉਣਾ ਬੰਦ ਕਰ ਸਕਦੇ ਹੋ ?"

ਇਸ ਗੱਲ ਦੇ ਪਿਛੋਕੜ ਦਾ ਰਾਮੰਨਾ ਨੂੰ ਪਤਾ ਨਹੀਂ ਸੀ। ਇਸ ਲਈ ਉਸ ਨੂੰ ਇਕ ਮਜ਼ਾਕ ਸਮਝ ਕੇ ਉਹ ਹੱਸ ਪਿਆ ਸੀ। "ਭੈੜੇ ਕੰਮ ਨੂੰ ਚੋਰੀ ਚੋਰੀ ਕੀਤਾ ਜਾਂਦਾ ਏ, ਪਰ ਇਸ ਨੂੰ ਤੂੰ ਜੋ ਚੋਰੀ ਚੋਰੀ ਛੱਡਣ ਦੀ ਗੱਲ ਕਹੀ ਏ ਇਹ ਬੜੀ ਮਜ਼ੇਦਾਰ ਏ। ਹਾ...ਹਾ...ਹਾ...।"

"ਤਾਂ ਤੁਸੀਂ ਇਸ ਨੂੰ ਭੈੜਾ ਕੰਮ ਸਮਝਦੇ ਹੋ ?"

"ਹਾਂ। ਕੀ ਕਿਹਾ ? ਉਫ਼ ! ਮੈਂ ਆਪਣੀ ਗੱਲ ਸਮਝ ਕੇ ਨਹੀਂ ਕਿਹਾ। ਲੋਕੀਂ ਇਹ ਸਮਝਦੇ ਨੇ; ਇਸ ਲਈ ਕਿਹਾ ਏ।

"ਤਾਂ ਤੁਹਾਡੀਆਂ ਨਜ਼ਰਾਂ ਵਿਚ ਇਹ ਚੰਗਾ ਕੰਮ ਏ ?"

"ਇਹ ਕੀ ਕੁਮੁਦ ? ਤੂੰ ਮੈਨੂੰ ਗੱਲਾਂ ਵਿਚ ਫਸਾਉਣਾ ਚਾਹੁੰਦੀ ਏਂ ? ਭੈੜਾ ਜਾਂ ਚੰਗਾ। ਮੇਰੇ ਅਤੇ ਤੇਰੇ ਵਿਚਕਾਰ ਇਹ ਗੱਲ ਹੀ ਨਹੀਂ ਉਠਦੀ। ਦੋਹਾਂ ਦੀ ਸਹਿਮਤੀ ਨਾਲ ਜਦ ਇਹ ਕੰਮ ਕੀਤਾ ਜਾ ਰਿਹਾ ਹੈ।"

"ਆਪਣੇ ਮਨ ਵਿਚ ਇਸ ਨੂੰ ਸਵੀਕਾਰ ਕੀਤਾ ਜੇ ?"

"ਮਤਲਬ ? ਮਨ ਤੇਰੇ ਅੱਗੇ ਹਾਰ ਗਿਆ ਏ, ਕੋਸ਼ਿਸ ਕਰਮ ਉਤੇ ਵੀ ਤੇਰੇ ਬਿਨਾਂ ਰਿਹਾ ਨਹੀਂ ਜਾਂਦਾ, ਇਹ ਤੂੰ ਆਪ ਹੀ ਵੇਖ ਲਿਆ ਏ...।"

"ਮੈਨੂੰ ਕੀ ਪਤਾ ਕਿ ਤੁਹਾਡਾ ਮਨ ਮੰਨ ਗਿਆ ਏ। ਮੈਨੂੰ ਇਹ ਲਗਦੈ ਕਿ ਇਹ ਤੁਹਾਡੇ ਸਰੀਰ ਦਾ ਹੀ ਚਸਕਾ ਏ," ਇਹ ਕਹਿ ਕੇ ਉਸ ਨੇ ਉਸ ਲਈ ਬਿਸਤਰਾ ਵਿਛਾ ਦਿੱਤਾ ਸੀ।

ਰਾਮੰਨਾ ਸੋਚਣ ਲੱਗਾ—ਕਿਹੋ ਜਿਹੀ ਗੱਲ ? ਕਿਥੋਂ ਆਈ ਏ ਤੇ ਇਸ ਦੀ ਏਨੀਂ ਅਕਲ ? ਇਹੋ ਜਿਹੇ ਵਿਚਾਰ ? ਆਏ ਹੋਏ ਸੰਕਟ ਦਾ ਮੁਕਾਬਲਾ ਕਰਨ ਲਈ ਕੁਦਰਤ ਹੀ ਮਨੁੱਖ ਨੂੰ ਤਾਕਤ ਬਖਸ਼ਦੀ ਏ। ਕਦੇ ਏਨੀਂ ਗੱਲ ਨਾ ਕਰਨ ਵਾਲੀ ਅੱਜ ਇੰਜ ਵਰਤਾਉ ਕਿਉਂ ਕਰ ਰਹੀ ਏ।

ਤਾਂ ਉਹ ਬੋਲੀ, "ਕਿਉਂ ? ਚੁੱਪ ਕਿਉਂ ਹੋ ਗਏ ?"

"ਇਹ ਗੱਲ ਨਹੀਂ, ਕੁਮੁਦ। ਜੇ ਤੂੰ ਮੈਨੂੰ ਗਲਤ ਸਮਝਣ ਲਈ ਬਾਜ਼ਿੱਦ ਏਂ ਤਾਂ ਕੀ ਕੀਤਾ ਜਾਵੇ ? ਨੀਂਦ ਦਾ ਢੋਂਗ ਰਚਾਉਣ ਵਾਲਿਆਂ ਨੂੰ...।"

"ਢੌਂਗ ਰਚਾਇਆ ? ਕਿਸ ਨੇ ? ਮੈਂ ਤੁਹਾਡੇ ਪਿਆਰ ਦੀ ਵਸਤੂ ਹਾਂ, ਇਹ ਕਹਿਣ ਲਈ ਇਕ ਜ਼ਮਾਨੇ ਵਿਚ ਮੈਨੂੰ ਕਿਸੇ ਗੱਲ ਦਾ ਡਰ ਨਹੀਂ ਸੀ ।"

"ਇਕ ਜ਼ਮਾਨੇ ਵਿਚ ਕਿਉਂ ? ਹੁਣ ਵੀ ਤੂੰ ਮੇਰੀ...।"

"ਪਰ ਹੁਣ ਇਹ ਕਹਿਣ ਵਿਚ ਮੈਨੂੰ ਖੁਸ਼ੀ ਨਹੀਂ ਹੁੰਦੀ ਏ ।"

"ਫ਼ਜ਼ੂਲ ਵਿਚ ਗਲਤੀ...।"

"ਮੈਂ ਤੁਹਾਡੇ ਲਈ ਇਕ ਚਸਕਾ ਸਾਂ ।" ਇਹ ਕਹਿ ਕੇ ਕੁਮੁਦ ਉਠ ਕੇ ਚਲੀ ਗਈ ਸੀ ।

ਰਾਮੰਣਾ ਨੂੰ ਇਹ ਸਭ ਗੱਲਾਂ ਹੂ-ਬ-ਹੂ ਯਾਦ ਰਹਿਣ ਦਾ ਇਕ ਹੋਰ ਵੀ ਕਾਰਨ ਸੀ । ਉਸ ਦਿਨ ਤੋਂ ਕੁਮੁਦ ਉਸ ਕੋਲੋਂ ਬਚਦੀ ਸੀ । ਰਾਤ ਨੂੰ ਉਹ ਆਪਣੇ ਕਮਰੇ ਦੀ ਚਿਟਕ ਵੀ ਲਗਾ ਕੇ ਸੌਂਦੀ ਸੀ । ਜਦ ਵੀ ਉਹ ਉਸ ਨੂੰ ਵੇਖ ਕੇ ਉਸ ਨਾਲ ਹਸਮੁੱਖ ਗੱਲਾਂ ਕਰਨ ਦਾ ਜਤਨ ਕਰਦਾ ਤਾਂ ਉਹ ਨਫਰਤ ਭਰੀਆਂ ਅੱਖਾਂ ਨਾਲ ਵੇਖਕੇ ਉਸ ਨੂੰ ਉਤਸਾਹਹੀਣ ਕਰ ਦੇਂਦੀ। ਬਹੁਤਾ ਸਮਾਂ ਉਹ ਸਰਲਾ ਦੇ ਕੋਲ ਹੀ ਬਤੀਤ ਕਰਦੀ । ਜੇ ਉਹ ਵੀ ਬੈਠਾ ਹੁੰਦਾ ਤਾਂ ਉਸਦੇ ਚਲੇ ਜਾਣ ਤਕ ਨੀਵੀਂ ਪਾ ਕੇ ਬੈਠੀ ਰਹਿੰਦੀ । ਉਸ ਦੇ ਇਸ ਵਿਉਹਾਰ ਕਾਰਣ ਰਾਮੰਣਾ ਨੂੰ ਇਕ ਪਾਸੇ ਤਾਂ ਪਛਤਾਵਾ ਸੀ ਅਤੇ ਦੂਜੇ ਪਾਸੇ ਇੰਜ ਲੱਗਾ ਕਿ ਉਹ ਜਿਵੇਂ ਉਸ ਨੂੰ ਛੇੜ ਰਹੀ ਹੋਵੇ । ਅਜਿਹੀ ਮਾਨਸਿਕ ਸਥਿਤੀ ਵਿਚ ਗੁੱਸਾ ਕਰਨ ਦਾ ਕੋਈ ਮੌਕਾ ਹੀ ਨਹੀਂ ਸੀ ।

ਕੁਝ ਦਿਨ ਬਾਅਦ ਇਹ ਤੇ ਉਹ ਦੋਵੇਂ ਸਰਲਾ ਦੇ ਕੋਲ ਬੈਠੇ ਸਨ । ਸਰਲਾ ਨੇ ਕਿਹਾ ਸੀ, "ਕੁਮੁਦ ਜ਼ਰਾ ਕਾਫੀ ਤਾਂ ਬਣਾ । ਪਤਾ ਨਹੀਂ ਕਿਉਂ ਮੂੰਹ ਦਾ ਸਵਾਦ ਹੀ ਖਰਾਬ ਹੋ ਗਿਆ ।" ਕੁਮੁਦ ਉਠ ਕੇ ਨਸੋਈ ਵਿਚ ਗਈ ਤਾਂ ਸਰਲਾ ਨੇ ਕਿਹਾ, "ਜ਼ਰਾ ਬੂਹਾ ਢੋਅ ਕੇ ਆਉ ।" ਕਿਹੜਾ ਬੂਹਾ ? ਢੋਣਾ ਕਿਉਂ ? ਗੱਲ ਕਿਹੜੀ ਏ ? ਰਾਮੰਣਾ ਦੀ ਸਮਝ ਵਿਚ ਕੁਝ ਨਾ ਪਿਆ ।

ਸਰਲਾ ਨੇ ਉਸ ਨੂੰ ਸਮਝਾਉਂਦਿਆਂ ਕਿਹਾ ਸੀ, "ਜ਼ਰਾ ਰਸੋਈ ਦਾ ਬੂਹਾ ਢੋਅ ਆਉ, ਤੁਹਾਡੇ ਨਾਲ ਕੁਝ ਜ਼ਰੂਰੀ ਗੱਲਾਂ ਕਰਨੀਆਂ ਨੇ ।"

ਰਾਮੰਣਾ ਦੇ ਪੈਰ ਹਿੱਲ ਹੀ ਨਾ ਸਕੇ । ਉਸ ਨੇ ਸੋਚਿਆ ਜਿਹੜੀ ਗੱਲ ਉਹ ਸੋਚ ਰਿਹਾ ਸੀ ਉਹੀ ਸਾਹਮਣੇ ਆ ਗਈ ਏ । ਕੁਮੁਦ ਗੁੱਸਾ ਕੱਢ ਰਹੀ ਏ ।

"ਮੈਂ ਕਿਹਾ ਨਾ ਕਿ ਦਰਵਾਜ਼ਾ ਢੋਅ ਆਓ ।"

"ਨਹੀਂ, ਮੈਂ ਕਿਹਾ ਨਾ ਕਿ ਫਜ਼ੂਲ ਗੱਲਾਂ ਕਰਕੇ ਆਪਣੇ ਆਪ ਨੂੰ ਥਕਾਉਂਦੀ ਕਿਉਂ ਏਂ ? ਏਡੀ ਕਿਹੜੀ ਗੱਲ ਏ ਜੋ ਤੂੰ ਮੇਰੇ ਨਾਲ ਕਰਨੀ ਏ ?"

ਤਾਂ ਵੀ ਦਰਵਾਜ਼ਾ ਢੋਅ ਕੇ ਆ ਕੇ ਉਹ ਸਜ਼ਾ ਭੁਗਤਣ ਵਾਲੇ ਅਪਰਾਧੀ ਵਾਂਗ ਬੈਠ ਗਿਆ ।

"ਆਪਣਾ ਹੱਥ ਫੜਾਓ ।"

ਮਸ਼ੀਨ ਵਾਂਗ ਆਪਣਾ ਹੱਥ ਅੱਗੇ ਕੀਤਾ ।

"ਜੋ ਮੈਂ ਆਖਾਂ ਉਸਦਾ ਬੁਰਾ ਨਾ ਮਨਾਇਓ ।"

"ਸਰਲਾ ਆਪਣੇ ਆਪ ਨੂੰ ਕਿਉਂ ਥਕਾਉਂਦੀ ਏਂ ?" ਉਸਨੇ ਆਖਰੀ ਟੋਣਾ ਮਾਰਦਿਆਂ ਕਿਹਾ ਸੀ । 'ਥਕਾਵਟ' ! ਸਰਲਾ ਦੇ ਚਿਹਰੇ ਉਤੇ ਵਿਰਾਗ ਦੇ ਭਾਵ ਸਨ । "ਅੱਗੇ ਤੋਂ ਮੇਰੀ ਥਕਾਵਟ ਦੀ ਚਿੰਤਾ ਨਾ ਕਰੋ ।"

ਰਾਮੰਣਾ ਨੂੰ ਇੰਜ ਲੱਗਾ ਜਿਵੇਂ ਕਿਸੇ ਨੇ ਪਿਛੋਂ ਆ ਕੇ ਉਸ ਦਾ ਗਲਾ ਘੁੱਟ ਦਿਤਾ ਹੋਵੇ । ਉਸ ਨੇ ਮੁੜ ਕੇ ਵੇਖਿਆ ਅਤੇ ਸੋਚਿਆ ਕਿ ਉਹ ਦੁਸ਼ਟ ਏ, ਕੁਰਖਤ ਏ, ਧ੍ਰੋਹੀ ਏ, ਕਾਮੀ...।

"ਉਹ ! ਅਜਿਹਾ ਵੀ ਕੀ ਹੋ ਗਿਆ ਏ ਬੁਰਾ ਮੰਨਣ ਵਾਲਾ ? ਮੈਂ ਵੀ ਕਿੰਨੇ ਦਿਨ ਤੜਪਦੀ ਰਹਾਂ ।

ਰਾਮੰਣਾ ਨੂੰ ਲੱਗਾ ਕਿ ਹੁਣ ਕੋਈ ਨਵੀਂ ਸਮੱਸਿਆ ਪੈਦਾ ਹੋ ਗਈ ਏ । ਉਸ ਨੇ ਪੁੱਛਿਆ, "ਕੀ ਕਿਹਾ ?" ਸਰਲਾ ਉਸ ਦੇ ਹੱਥ ਉਤੇ ਹੱਥ ਫੇਰਦੀ ਹੋਈ ਬੋਲੀ, ਤੁਹਾਡਾ ਦਿਲ ਮਜ਼ਬੂਤ ਹੈ, ਇਹ ਸਮਝ ਕੇ ਕਹਿੰਦੀ ਹਾਂ ਕਿ ਮੇਰਾ ਵਕਤ ਨੇੜੇ ਆ ਗਿਆ ਏ ।"

ਕੋਈ ਗੱਲ ਸੋਚਣ ਤੋਂ ਪਹਿਲਾਂ ਹੀ ਰਾਮੰਣਾ ਦੀਆਂ ਅੱਖਾਂ ਭਰ ਆਈਆਂ ।

"ਇਹ ਕੀ ? ਛੋਟੇ ਬੱਚਿਆਂ ਵਾਂਗ ਕਰ ਰਹੇ ਹੋ ? ਜਦੋਂ ਤਕ ਰਹੀ ਮੈਂ ਇਸ ਘਰ ਵਿਚ ਬਹੁਤ ਸੁੱਖ ਪਾਇਆ । ਮੇਰੇ ਚਲੇ ਜਾਣ ਤੋਂ ਬਾਅਦ ਤੁਹਾਨੂੰ ਕੋਈ ਦੁਖ ਨਹੀਂ ਹੋਣਾ ਚਾਹੀਦਾ । ਇਸੇ ਲਈ ਬੇਨਤੀ ਕਰਦੀ ਹਾਂ । ਤੁਸਾਂ ਤਾਂ ਪਹਿਲਾਂ ਹੀ ਰੋਣਾ ਸ਼ੁਰੂ ਕਰ ਦਿਤਾ । ਰੁਮਾਲ ਕੋਟ ਦੀ ਜੇਬ ਵਿਚ ਛੱਡ ਆਏ ਹੋਵੋਗੇ, ਮੇਰੇ ਪੱਲੇ ਨਾਲ ਹੀ ਅੱਖਾਂ ਪੂੰਝ ਲਵੋ ।"

ਅਜਿਹੇ ਮੌਕੇ ਉਤੇ ਵੀ ਇਸ ਗੱਲ ਨਾਲ ਰਾਮੰਣਾ ਨੂੰ ਹਾਸਾ ਆ ਗਿਆ । ਜਦ ਸਿਰ ਝੁਕਾ ਕੇ ਉਹ ਆਪਣੀਆਂ ਅੱਖਾਂ ਪੂੰਝਣ ਲੱਗਾ ਸੀ ਤਾਂ ਸਰਲਾ ਨੇ ਉਸ ਦੇ ਸਿਰ ਉਤੇ ਆਪਣਾ ਹੱਥ ਰੱਖ ਦਿਤਾ ਸੀ । ਇਹ ਕਿਸ ਭਾਂਤ ਦਾ ਸਪਰਸ਼ ਸੀ । ਮੌਤ ਨੇੜੇ ਆ ਜਾਣ ਕਰਕੇ ਉਸ ਸਪਰਸ਼ ਨੇ ਰਾਮੰਣਾ ਵਿਚ ਨਵਚੇਤਨਾ ਪੈਦਾ ਕਰ ਦਿਤੀ ਸੀ । ਉਦੋਂ ਉਸ ਨੂੰ ਇਹ ਸ਼ੱਕ ਨਹੀਂ ਸੀ ਕਿ ਸਰਲਾ ਦੇ ਲਈ ਮੌਤ ਨੇੜੇ ਆ ਗਈ ਹੈ । ਅੱਥਰੂ ਨਿਕਲ ਜਾਣ ਕਾਰਣ ਦੁੱਖ ਦੀ ਪੀੜ ਵੀ ਘੱਟ ਗਈ ਸੀ ।

"ਸਰਲਾ, ਕੀ ਅਸੀਂ ਤੈਨੂੰ ਏਨੇ ਬੁਰੇ ਲਗਦੇ ਹਾਂ ? ਬਾਰ ਬਾਰ ਮਰਨ ਦੀ ਗੱਲ ਮੂੰਹੋਂ ਕਿਉਂ ਕੱਢਦੀ ਏਂ ?"

"ਮੂੰਹੋਂ ਨਾ ਵੀ ਨਿਕਲੇ ਤਾਂ ਕੀ ਉਹ ਰੁਕ ਸਕਦੀ ਹੈ ? ਮੌਤ ਨੇੜੇ ਆ ਗਈ ਏ ਤੇ ਤੁਸੀਂ ਮੇਰੀ ਗੱਲ ਧਿਆਨ ਨਾਲ ਸੁਣੋਗੇ ਇਸੇ ਅਧਿਕਾਰ ਨਾਲ ਕਹਿ ਰਹੀ ਹਾਂ ?"

"ਮਰਨ ਦੀ ਗੱਲ ਛੱਡ, ਪਰ ਤੂੰ ਜੋ ਵੀ ਕਹਿਣਾ ਏ ਸਭ ਕੁਝ ਕਹਿ ਦੇ ।"

ਰਾਮੰਣਾ ਦੀ ਹਥੇਲੀ ਉਤੇ ਆਪਣਾ ਹੱਥ ਫੇਰਦਿਆਂ ਉਸ ਨੇ ਕਿਹਾ, "ਸੁਣੋਗੇ ?"

"ਕੋਈ ਸ਼ੱਕ ਏ ?"

"ਕਦੋਂ ਦੀ ਕਹਿ ਰਹੀ ਹਾਂ ਤਾਂ ਵੀ ਤੁਸਾਂ ਇਸ ਗੱਲ ਵੱਲ ਧਿਆਨ ਨਹੀਂ ਦਿਤਾ । ਪਤਾ ਨਹੀਂ ਕਿ ਇਕ ਵਾਰ ਹੋਰ ਮੈਨੂੰ ਇਹ ਕਹਿਣ ਦਾ ਮੌਕਾ ਮਿਲੇਗਾ ਜਾਂ ਨਹੀਂ । ਇਸੇ ਲਈ...।"

"ਕਿਹੜੀ ਗੱਲ ?"

"ਮਰਨ ਵਾਲੀ ਪਤਨੀ ਦੀ ਖਾਹਸ਼ ਹੈ ਇਹ ।"

"ਕਿਹੜੀ ਗੱਲ ਸਰਲਾ ? ਮਨ ਉਤੇ ਕਿਉਂ ਲਾ ਰਹੀ ਏਂ ? ਕੀ ਗੱਲ ਏ ? ਦੱਸੋ ।"

"ਗੱਲ ਕੀ ? ਉਹੀ...।"

"ਕੀ ? ਦੂਜਾ ਵਿਆਹ ? ਹਾਇ !" ਰਾਮੰਣਾ ਨੇ ਗੱਲ ਨੂੰ ਖਤਮ ਕਰ ਦੇਣ ਦੀ ਨੀਅਤ ਨਾਲ ਪੁੱਛਿਆ ਸੀ ।

"ਹਾਂ ਕੁਮੁਦ ਦੇ ਨਾਲ ਵਿਆਹ ।"

"ਕੀ ?"

ਰਾਮੰਣਾ ਨੂੰ ਇੰਜ ਲੱਗਾ ਜਿਵੇਂ ਉਸ ਦੀ ਨੰਗੀ ਪਿੱਠ ਉਤੇ ਚਾਬਕ ਵੱਜਿਆ ਹੋਵੇ ।

"ਮੇਰੀਆਂ ਅੱਖਾਂ ਬੰਦ ਹੋਣ ਤੋਂ ਪਹਿਲਾਂ ਇਹ ਹੋ ਜਾਵੇ..."

"ਕੁਮੁਦ ਦੇ ਨਾਲ ਵਿਆਹ !"

"ਇੰਜ ਅਣਜਾਣ ਨਾ ਬਣੋ । ਮੈਂ ਤੁਹਾਨੂੰ ਕਈ ਵਾਰ ਪੁੱਛਿਆ ਸੀ ।"

"ਕੁਮੁਦ ਦੇ ਨਾਲ ?"

"ਹਾਂ, ਇਸ ਲਈ ਤੁਸਾਂ ਮੇਰੀ ਗੱਲ ਧਿਆਨ ਨਾਲ ਨਾ ਸੁਣੀਂ । ਮੈਂ ਕਈ ਵਾਰ ਕਹਿਣਾ ਚਾਹਿਆ ਸੀ ।

ਇਕਦਮ ਰਾਮੰਣਾ ਨੂੰ ਇਕ ਵਿਚਾਰ ਸੁੱਝਿਆ । ਹੁਣ ਗੱਲ ਵਧਾਉਣ ਦਾ ਕੋਈ ਫਾਇਦਾ ਨਹੀਂ ਹੈ । ਨਾਂਹ ਕਹਿ ਦੇਵੇ ਤਾਂ ਉਸ ਦੇ ਮਨ ਨੂੰ ਸੱਟ ਵੱਜੇਗੀ । ਕਹਿ ਦੇਣਾ ਚਾਹੀਦਾ ਏ ਕਿ 'ਕਿਸੇ ਦਿਨ ਸੋਚ ਕੇ ਦੱਸ ਦੇਵਾਂਗਾ ।' ਇਹ ਸੋਚ ਕੇ ਉਸ ਨੇ ਸਰਲਾ ਨੂੰ ਇਹ ਕਹਿ ਦਿਤਾ ਸੀ ।

"ਬਾਅਦ ਵਿਚ ਸੋਚ ਕੇ ਕਿਉਂ ?"

"ਸਰਲਾ ਤੈਨੂੰ ਨਹੀਂ ਪਤਾ ਕਿ ਤੇਰੀ ਇਸ ਗੱਲ ਨੇ ਮੈਨੂੰ ਕਿੰਨਾ ਦੁੱਖੀ ਕੀਤਾ ਏ । ਜ਼ਰਾ ਸ਼ਾਂਤੀ ਨਾਲ ਵਿਚਾਰ ਕਰਕੇ ਦੱਸਾਂਗਾ ।

ਸਰਲਾ ਨੇ ਹੌਕਾ ਲੈ ਕੇ ਕਿਹਾ ਸੀ, "ਤੁਹਾਡੇ ਦੱਸਣ ਤਕ ਪਤਾ ਨਹੀਂ ਮੈਂ ਬਚਾਂਗੀ ਜਾਂ ਨਹੀਂ ।"

"ਤੂੰ ਤਾਂ ਪਾਗਲ ਏਂ ।"

ਪਰ ਅਖੀਰ ਉਹੀ ਪਾਗਲ ਬਣਿਆ ਸੀ । ਇਸ ਗੱਲ ਤੋਂ ਦੂਜੇ ਦਿਨ ਕੋਈ ਗੱਲ ਬਣਦੀ ਨਾ ਵੇਖ ਕੇ ਸਦਾ ਲਈ ਅੱਖਾਂ ਮੀਟ ਲਈਆਂ ਸਨ ।

ਰਾਮੰਣਾ ਤਸਵੀਰ ਨੂੰ ਵੇਖਦਾ ਵੇਖਦਾ ਉਸ ਦਿਨ ਦੀ ਯਾਦ ਵਿਚ ਡੁੱਬ ਗਿਆ। ਉਸ ਦੀਆਂ ਅੱਖਾਂ ਵਿਚੋਂ ਅੱਥਰੂ ਵਗ ਤੁਰੇ। ਅੱਖਾਂ ਦੇ ਸਾਹਮਣੇ ਹਨੇਰਾ ਛਾ ਜਾਣ ਤੇ ਉਹ ਤਸਵੀਰ ਧੁੰਦਲੀ ਧੁੰਦਲੀ ਦਿਸਣ ਲਗੀ। ਉਹ ਤਾਂ ਵੀ ਉਸੇ ਤਸਵੀਰ ਵੱਲ ਵੇਖਦਾ ਰਿਹਾ।

16

ਆਪਣੇ ਸਿਰ ਨੂੰ ਹੱਥਾਂ ਵਿਚ ਘੁੱਟ ਕੇ ਬੈਠੀ ਕੁਮੁਦ ਕੁਝ ਪਲਾਂ ਬਾਅਦ ਹੌਕਾ ਲੈ ਕੇ ਉਠ ਖਲੋਤੀ। ਉਸ ਨੂੰ ਵਿਚਾਰ ਆਇਆ ਕਿ ਸਰੀਰ ਕਿੰਨਾ ਲੱਜ-ਹੀਣ ਹੋ ਗਿਆ ਏ, ਬੇਹੱਦ ਨਿਰਲੱਜ। ਇਕ ਦਿਨ ਆਪ ਹੀ ਉਸ ਨੇ ਰਾਮੰਣਾ ਨੂੰ ਨਹੀਂ ਸੀ ਕਿਹਾ, "ਤੁਹਾਨੂੰ ਦੇਹ ਦਾ ਚਸਕਾ ਪੈ ਗਿਆ ਏ।" ਪਰ ਕਿਸੇ ਹੋਰ ਨੂੰ ਕਹਿਣ ਦਾ ਉਸ ਨੂੰ ਕੀ ਅਧਿਕਾਰ ਏ? ਮਨ ਵਿਚ ਏਨੀਂ ਕੁੜਤਣ ਪੈਦਾ ਹੋ ਜਾਣ ਤੇ ਵੀ ਕੀ ਉਸ ਨੂੰ ਆਪ ਰਾਮੰਣਾ ਦੇ ਸਰੀਰ ਦਾ ਚਸਕਾ ਪੈ ਚੁੱਕਾ ਸੀ? ਮਰਨ ਲੱਗਿਆਂ ਸਰਲਾ ਨੇ ਉਨ੍ਹਾਂ ਨੂੰ ਸਾਫ਼ ਸਾਫ਼ ਕਿਹਾ ਸੀ, ਤਦ ਵੀ ਕੀ ਉਨ੍ਹਾਂ ਨੇ ਪਤਨੀ ਨੂੰ ਬਚਾਉਣ ਦੀ ਖਾਤਰ ਉਹਦੇ ਨਾਲ ਵਿਆਹ ਕਰਨ ਦੀ ਗੱਲ ਮੰਨੀ ਸੀ? ਉਸ ਨੇ ਹੋਰ ਸੋਚਿਆ, ਉਹਦੇ ਨਾਲ ਨਾ ਵਿਆਹ ਕਰ ਕੇ ਉਹ ਆਪਣੀ ਪਤਨੀ ਦੀ ਆਹੂਤੀ ਦੇਣ ਲਈ ਤਿਆਰ ਹੋ ਗਏ। ਏਨਾਂ ਕੁਝ ਜਾਣਦੇ ਹੋਏ ਵੀ ਉਸ ਦਾ ਸਰੀਰ ਰਾਮੰਣਾ ਦਾ ਹੋ ਚੁੱਕਾ ਏ। ਇਹੀ ਨਹੀਂ ਉਨ੍ਹਾਂ ਦੇ ਸਤਵ ਨੂੰ ਵੀ ਆਪਣੇ ਮਨ ਅੰਦਰ ਰਖਿਆ ਏ। ਬੇਸ਼ਰਮੀ ਦੀ ਗੱਲ ਏ। ਹੁਣ ਤਕ ਉਸ ਨੂੰ ਕਿਉਂ ਪਤਾ ਨਾ ਲੱਗਾ? ਇਕ ਮਹੀਨਾ ਪਹਿਲਾਂ ਹੀ ਉਸ ਨੂੰ ਪਤਾ ਲੱਗ ਜਾਣਾ ਚਾਹੀਦਾ ਸੀ। ਪਰ ਧਿਆਨ ਵਿਚ ਹੀ ਨਹੀਂ ਆਇਆ—ਕੁਮੁਦ ਫੇਰ ਬਿਸਤਰੇ ਉਤੇ ਬੈਠ ਗਈ। ਹਰ ਗੱਲ ਨੇ ਉਸ ਨੂੰ ਦੁੱਖੀ ਕੀਤਾ। ਉਹ ਦੁੱਖ ਇਹ ਸੀ ਕਿ ਘਰ ਵਿਚ ਬੱਚਿਆਂ ਦੀ ਉਮੀਦ ਰਖਣ ਵਾਲੀ ਸਰਲਾ ਦੀਦੀ ਬੱਚਿਆਂ ਨੂੰ ਬਿਨਾ ਦੇਖੇ ਚਲੀ ਗਈ। ਹੁਣ ਇਹ ਕਿਸ ਦੇ ਸੁੱਖ ਲਈ? ਉਸ ਦੇ ਚਿਹਰੇ ਉਤੇ ਨਫਰਤ ਦੀ ਮੁਸਕਾਨ ਫੈਲ ਗਈ। ਨਾਲ ਹੀ ਖੁਸ਼ੀ ਵੀ ਹੋਈ। ਉਸ ਨੇ ਸੋਚਿਆ ਕਿ ਇਹ ਗੱਲ ਰਾਮੰਣਾ ਨੂੰ ਦੱਸਣੀ ਚਾਹੀਦੀ ਏ। ਇਹ ਸੁਣਕੇ ਉਸ ਨੂੰ ਜੋ ਕੜੱਲ ਪੈਣਗੇ ਇਹ ਵੇਖ ਕੇ ਵੀ ਖੁਲ੍ਹ ਕੇ ਹੱਸਣਾ ਚਾਹੀਦਾ ਹੈ।

17

ਰਾਮੰਣਾ ਅੱਖਾਂ ਪੂੰਝ ਕੇ ਉਠਿਆ। ਉਸ ਨੇ ਸੋਚਿਆ ਕਿ ਅੱਗੇ ਤੋਂ ਇਹ ਲੁਕ-ਲੁਕਾ ਨਹੀਂ ਹੋਣਾ ਚਾਹੀਦਾ। ਕਲ੍ਹ ਇਹ ਗੱਲ ਕੁਮੁਦ ਨੂੰ ਸਾਫ਼ ਸਾਫ਼ ਦੱਸ ਦੇਣੀ ਹੋਵੇਗੀ, ਇਕ ਫੈਸਲੇ ਉਤੇ ਆ ਜਾਣਾ ਚਾਹੀਦਾ ਏ, ਤਦ ਤਕ ਸ਼ਾਂਤੀ ਨਹੀਂ

ਮਿਲੇਗੀ। ਉਠਦਿਆਂ ਉਸ ਨੇ ਘੜੀ ਵੇਖੀ। ਸਵੇਰ ਦੇ ਚਾਰ ਵੱਜੇ ਸਨ । ਕਿੰਨੀਂ ਦੇਰ ਤੋਂ ਉਹ ਇੰਜ ਹੀ ਬੈਠਾ ਏ, ਇਹ ਧਿਆਨ ਵਿਚ ਆਉਂਦਿਆਂ ਹੀ ਥਕਾਵਟ ਨੇ ਉਸ ਨੂੰ ਘੇਰ ਲਿਆ । ਉਸ ਨੇ ਉਬਾਸੀ ਲਈ। ਬਾਹਰ ਨਿਕਲਣ ਲੱਗਿਆਂ ਫੇਰ ਤਸਵੀਰ ਵੱਲ ਵੇਖਿਆ। "ਸਰਲਾ, ਤੈਨੂੰ ਬਚਾਣ ਦੀ ਖਾਤਰ ਮੈਂ ਤੇਰੀ ਗੱਲ ਮੰਨ ਸਕਦਾ ਸਾਂ। ਪਰ ਹੁਣ ਮੰਨਣ ਦਾ ਕੋਈ ਲਾਭ ਨਹੀਂ । ਤੂੰ ਉਸ ਗੱਲ ਲਈ ਜਾਨ ਦੇ ਦਿਤੀ। ਇਹ ਗੱਲ ਮੈਂ ਕਦੇ ਭੁੱਲ ਨਹੀਂ ਸਕਦਾ। ਪਰ ਤੇਰੀ ਮੌਤ ਦਾ ਜੋ ਕਾਰਣ ਏ ਉਸ ਨੂੰ ਮੈਂ ਘਰ ਵਿਚ ਨਹੀਂ ਰੱਖ ਸਕਦਾ ! ਮੁਆਫ਼ ਕਰਨਾ ।" ਉਸ ਨੇ ਇਹ ਮਨ ਹੀ ਮਨ ਪ੍ਰਾਰਥਨਾ ਕੀਤੀ।

ਇਕ ਹੋਰ ਵਿਆਹ। ਉਫ਼।

ਵਿਚਾਰੀ ਸਰਲਾ ਦੀ ਇਹ ਬੜੀ, ਖਾਹਸ਼ ਸੀ ਕਿ ਘਰ ਵਿਚ ਬੱਚੇ ਹੋਣ—ਇਸੇ ਲਈ ਹੀ ਮੈਂ ਵਿਆਹ ਕਰ ਲਵਾਂ।

ਰਾਮੰਣਾ ਨੇ ਇਕ ਵਾਰ ਆਪਣੇ ਆਪ ਨੂੰ ਰੋਕਿਆ । ਕੁਝ ਸੋਚ ਕੇ ਉਸ ਨੂੰ ਲੱਗਾ ਕਿ ਚਲੋ ਉਸਦੀ ਜਾਨ ਬਚ ਗਈ। ਤਾਂ ਉਸ ਨੇ ਤਸੱਲੀ ਭਰਿਆ ਸਾਹ ਲਿਆ।

ਹਾਂ, ਨਹੀਂ ਤਾਂ ਉਹ ਕਦੇ ਵੀ ਨਾ ਹੱਲ ਹੋਣ ਵਾਲੀ ਸਮੱਸਿਆ ਬਣ ਜਾਂਦੀ। ਪਰ ਹੁਣ ਕੋਈ ਉਲਝਣ ਨਹੀਂ, ਇਹ ਸੋਚਦਾ ਹੋਇਆ ਉਹ ਹੱਸ ਕੇ ਤੁਰ ਪਿਆ । ਅਗੋਂ ਕੁਮੁਦ ਵੀ ਹੱਸਦੀ ਹੋਈ ਆਈ। ਪਲ ਦੀ ਪਲ ਰਾਮੰਣਾ ਪਥਰਾ ਗਿਆ।

"ਲਿਖ ਰਿਹਾ ਸੀ, ਦੇਰ ਹੋ ਗਈ। ਹੁਣੇ ਖਤਮ ਹੋਇਆ, ਟਾਈਮ ਵੇਖਿਆ ।"

"ਮੈਂ ਵੀ ਇਕ ਖੁਸ਼ੀ ਦੀ ਖਬਰ ਸੁਣਾਈ ਸੀ। ਇਸੇ ਲਈ ਤੁਹਾਡੇ ਆਉਣ ਤਕ ਰੁਕ ਨਾ ਸਕੀ।"

"ਉਹ-ਹੋ ! ਹੁਣ ਕੀ ਏ ? ਮੈਂ ਵੀ ਇਕ ਗੱਲ ਕਹਿਣੀ ਸੀ।"

ਕੁਮੁਦ ਇਕਦਮ ਬੋਲੀ, "ਮੈਂ ਮਾਂ ਬਣਨ ਵਾਲੀ ਹਾਂ।"

"ਹੈਂ।" ਰਾਮੰਣਾ ਠਠੰਬਰ ਗਿਆ। ਇਕਦਮ ਸੰਭਲਦਾ ਹੋਇਆ ਬੋਲਿਆ, "ਹੈਂ ! ਇਹ ਤਾਂ ਖੁਸ਼ੀ ਦੀ ਗੱਲ ਏ।" ਇਹ ਗੱਲ ਮੂੰਹੋਂ ਨਿਕਲਦਿਆਂ ਹੀ ਰਾਮੰਣਾ ਨੂੰ ਲੱਗਾ ਕਿ ਹੁਣ ਕੁਝ ਕਹਿਣ ਦਾ ਕੋਈ ਫਾਇਦਾ ਨਹੀਂ।

ਰਾਮੰਣਾ ਦਾ ਉੱਤਰ ਸੁਣ ਕੇ ਕੁਮੁਦ ਵੀ ਹੈਰਾਨ ਹੋਈ। ਉਸਨੇ ਮਨ ਵਿਚ ਕਿਹਾ, "ਇਹ ਆਦਮੀ ਹਰ ਗੱਲ ਲਈ ਤਿਆਰ ਹੈ।"

ਤਦ ਤਕ ਆਪਣੇ ਆਪ ਨੂੰ ਸੰਭਾਲਦਾ ਰਾਮੰਣਾ ਕਹਿਣ ਲੱਗਾ," ਹਾਂ, ਹੁਣੇ ਹੀ ਮੈਂ ਸਰਲਾ ਦੀ ਤਸਵੀਰ ਦੇ ਸਾਹਮਣੇ ਵਾਅਦਾ ਕਰ ਕੇ ਆਇਆ ਹਾਂ।

ਕੁਮੁਦ ਨੂੰ ਥੋੜ੍ਹੀ ਬੇਚੈਨੀ ਜਿਹੀ ਹੋਈ । ਇਕੋ ਸਾਹੇ ਉਸਨੇ ਪੁੱਛਿਆ, "ਕੀ ?"

ਰਾਮੰਣਾ ਨੇ ਬੇਪਰਵਾਹੀ ਵਿਚ ਕਿਹਾ, "ਉਸ ਦੀ ਆਖਰੀ ਖਾਹਸ਼ ਨੂੰ ਪੂਰਾ ਕਰ ਹੀ ਦੇਵਾਂਗਾ।"

''ਹੈਂ,'' ਕੁਮੁਦ ਠਠੰਬਰ ਗਈ। ਪਰ ਝਟ ਹੀ ਸੰਭਲਦੀ ਹੋਈ ਬੋਲੀ, ''ਆਪਣੀ ਖਾਹਸ਼ ਨੂੰ ਪੂਰੀ ਹੁੰਦਿਆਂ ਵੇਖਣਾ ਦੀਦੀ ਦੀ ਕਿਸਮਤ ਵਿਚ ਨਹੀਂ ਸੀ।'' ਉਸ ਨੇ ਨੀਵੀਂ ਪਾ ਲਈ।

ਅਗਲੇ ਦੋ ਮਹੀਨਿਆਂ ਵਿਚ ਕੁਮੁਦ ਅਤੇ ਰਾਮੰਣਾ ਦਾ ਵਿਆਹ ਹੋ ਗਿਆ। ਲੋਕਾਂ ਨੇ ਉਨ੍ਹਾਂ ਦੋਹਾਂ ਦੀ ਸੋਚਣੀ ਦੀ ਸਿਫਤ ਕਰਦਿਆਂ ਕਿਹਾ ਕਿ ਕੁਮੁਦ ਨੇ ਆਪਣੀ ਭੈਣ ਦੀ ਗੱਲ ਮੰਨ ਲਈ ਅਤੇ ਰਾਮੰਣਾ ਨੇ ਆਪਣੀ ਪਤਨੀ ਦੀ ਆਖਰੀ ਖਾਹਸ਼ ਪੂਰੀ ਕਰ ਦਿਤੀ। ਪਰ ਇਹ ਚਾਹੁੰਣ ਵਾਲਾ ਕੋਈ ਨਹੀਂ ਸੀ ਕਿ ਪਤੀ-ਪਤਨੀ ਸੁੱਖ ਦਾ ਜੀਵਨ ਬਤੀਤ ਕਰਨ, ਇਨ੍ਹਾਂ ਦੀ ਉਮਰ ਲੰਬੀ ਹੋਵੇ ਅਤੇ ਘਰ ਬੱਚਿਆਂ ਨਾਲ ਭਰ ਜਾਵੇ।

## 1

ਕਾਮ ਅਨਾਦਿ ਹੈ, ਉਸ ਦਾ ਅੰਤ ਹੀ ਨਹੀਂ ਹੈ ।
ਪਿਆਰ ਅਨੰਤ ਹੈ, ਉਦਾ ਦਾ ਆਦਿ ਹੀ ਅਗਿਆਤ ਹੈ ।
ਅਨਾਦਿ-ਅਨੰਤ ਕਾਮ ਹੈ, ਅਨੰਤ-ਅਨਾਦਿ ਪਿਆਰ ਹੈ ।
ਇਸ ਲਈ ਕਾਮ ਦਾ ਅਰਥ ਪਿਆ..................।

ਰਾਮੰਣਾ ਨੇ ਆਪਣੇ ਆਪ ਨੂੰ ਰੋਕਿਆ । ਕਿਹੜਾ ਵਿਚਾਰ ? ਕੀ ਉਹ ਕੁਝ ਸੋਚ ਵੀ ਰਿਹਾ ਏ ? ਮੂੰਹ ਚੁੱਕ ਕੇ ਉਸ ਨੇ ਸਾਹਮਣੇ ਵੇਖਿਆ । ਖਿੜਕੀ ਤੋਂ ਬਾਹਰ ਸ਼ਹਿਰ, ਜਨ-ਸਮੂਹ ਜੋ ਜੀਵਨ ਦਾ ਇਕ ਅੰਸ਼ ਸੀ, ਸਮਾਜ ਦਾ ਇਕ ਪ੍ਰਤੀਕ ਸੀ ਹੁਣ ਇਕ ਖਿੜਕੀ ਰਾਹੀਂ ਬਾਹਰ ਵੇਖਣ ਸਮੇਂ ਇਹ ਇਕ ਵੀ ਦਿਖਾਈ ਕਿਉਂ ਨਹੀਂ ਸੀ ਦਿੱਤਾ ? ਸੁੰਨ ਹੋਏ ਮਨ ਨਾਲ ਖਿੜਕੀ ਤੋਂ ਬਾਹਰ ਵੇਖਦੇ ਸਮੇਂ ਮਨ ਕਾਮ, ਪ੍ਰੇਮ ਆਦਿ ਪਤਾ ਨਹੀਂ ਕੀ ਕੀ ਸੋਚ ਰਿਹਾ ਸੀ ? ਮਤਲਬ ਇਹ ਕਿ ਉਹ ਮਨ ਦੀ ਸੁੰਨ ਅਵਸਥਾ ਵਿਚ ਨਹੀਂ ਸੀ । ਇਹ ਗੱਲ ਨਹੀਂ, ਉਸ ਨੂੰ ਸੁੰਨ ਲੱਗਣ ਦੇ ਬਾਵਜੂਦ ਮਨ ਅਣਜਾਣੇ ਹੀ ਉਸ ਨਾਲੋਂ ਵੱਧ ਚੇਤੰਨ ਸੀ । ਇਸ ਦਾ ਅਰਥ ਇਹ ਹੋਇਆ ਕਿ ਉਹ ਅਤੇ ਉਸ ਦਾ ਮਨ ਅੱਡ ਅੱਡ ਹਨ ।

ਮੁਸਕਰਾ ਕੇ ਆਪਣੇ ਆਪ ਨੂੰ ਕੋਸਦਿਆਂ ਰਾਮੰਣਾ ਨੇ ਹੌਕਾ ਲੈ ਕੇ ਖਿੜਕੀ ਵਲੋਂ ਮੂੰਹ ਮੋੜ ਲਿਆ ।

ਕਾਮ ! ਪਿਆਰ ! ਉਹ ਮਨ ! ਇਹ ਸਭ ਲੰਮੇ-ਚੌੜੇ ਵਿਚਾਰ ਕਿਉਂ ? ਇਕ ਘੰਟੇ ਬਾਅਦ ਉਸ ਨੇ ਸਭਾ ਵਿਚ ਜਾਣਾ ਏ । ਉਸ ਨੂੰ ਸਨਮਾਨ ਸਹਿਤ ਲੈਣ ਲਈ ਸਕੱਤਰ ਸਾਹਿਬ ਆਉਣਗੇ । ਉਸ ਦੀ ਉਡੀਕ ਵਿਚ ਸਮਾਂ ਬਿਤਾਣ ਲਈ ਉਹ ਖਿੜਕੀ ਕੋਲ ਆ ਕੇ ਖਲੋ ਗਿਆ ਸੀ । ਤਾਂ ਇਨ੍ਹਾਂ ਵੱਡੇ ਵੱਡੇ ਵਿਚਾਰਾਂ ਨੇ ਉਸ ਨੂੰ ਘੇਰ ਲਿਆ ਸੀ । ਖ਼ੈਰ, ਜੋ ਵੀ ਹੋਵੇ ਇਨਸਾਨ ਨੂੰ ਕੁਝ ਨਾ ਕੁਝ ਸੋਚਣਾ ਹੀ ਪੈਂਦਾ ਏ । ਨਹੀਂ ਤਾਂ ਮਨ ਕਿਸੇ ਨਾ ਕਿਸੇ ਯਾਦ ਵਿਚ ਖੋਹ ਜਾਂਦਾ ਏ ।

ਰਾਮੰਣਾ ਨੇ ਗੁਟ ਘੜੀ ਵੇਖੀ ।

ਇਹ ਘੜੀ ਖਰੀਦਿਆਂ ਕਿੰਨੇ ਸਾਲ ਹੋ ਗਏ ? ਹਾਂ, ਕੁਮੁਦ ਦੇ ਨਾਲ ਵਿਆਹ ਦੇ ਸਮੇਂ ਖਰੀਦੀ ਸੀ ਇਹ ਘੜੀ ।

ਰਾਮੰਣਾ ਨੇ ਆਪਣੇ ਵਿਚਾਰਾਂ ਨੂੰ ਰੋਕਿਆ । ਕੁਮੁਦ ਨੇ ਵੀ ਸਭਾ ਵਿਚ

ਜਾਣਾ ਏ । ਉਹ ਤਿਆਰ ਹੋਈ ਏ ਕਿ ਨਹੀਂ ? ਉਹ ਇਹ ਵੇਖਣਾ ਚਾਹੁੰਦਾ ਸੀ ਪਰ ਇਹ ਸੋਚ ਕੇ ਉਸ ਨੂੰ ਡਰ ਲੱਗਾ ਕਿ ਜੇ ਕੁਮੁਦ ਤਿਆਰ ਬੈਠੀ ਹੋਵੇ ਤਾਂ । ਜੇ ਤਿਆਰ ਨਹੀਂ ਹੋਈ ਹੈ ਤਾਂ ਸਭਾ ਵਿਚ ਜਾਣ ਲਈ ਦੇਰ ਨਹੀਂ ਲੱਗੇਗੀ ? ਕੋਈ ਨਾ ਕੋਈ ਬਹਾਨਾ ਕਰ ਕੇ ਜੇ ਉਹ ਜਾਵੇ ਹੀ ਨਾ । 'ਉਹ ਨਾ ਜਾਵੇ' ਮਨ ਵਿਚਲੇ ਇਸ ਵਿਚਾਰ ਉਤੇ ਰਾਮੰਣਾ ਨੇ ਆਪਣੇ ਆਪ ਨੂੰ ਕੋਸਿਆ । ਬਹਾਨਾ ਕਾਹਦਾ ਹੋਵੇਗਾ ? ਮੋਹਨ ਖੇਡ ਕੇ ਅਜੇ ਤਕ ਆਇਆ ਕਿ ਨਹੀਂ ?

ਰਾਮੰਣਾ ਮੁੜ ਖਿੜਕੀ ਦੇ ਕੋਲ ਗਿਆ, ਇਹ ਵੇਖਣ ਲਈ ਕਿ ਉਨ੍ਹਾਂ ਦਾ ਪੁੱਤਰ ਮੋਹਨ ਆਇਆ ਕਿ ਨਹੀਂ ।

ਮੋਹਨ ਨੂੰ ਕਿਸ ਗੱਲ ਦੀ ਜਲਦੀ ਏ ? ਸਭਾ ਸਨਮਾਨਾਂ ਦੀ ਉਸ ਨੂੰ ਕੀ ਪਰਵਾਹ ? ਇਹ ਸੋਚ ਕੇ ਰਾਮੰਣਾ ਨੇ ਆਪਣੇ ਆਪ ਨੂੰ ਰੋਕਿਆ, ਤਾਂ ਉਹ ਆਪਣੇ ਆਪ ਹੈਰਾਨ ਹੋਇਆ । ਇਕ ਘੰਟਾ ਪਹਿਲਾਂ ਹੀ ਉਹ ਤਿਆਰ ਹੋ ਕੇ ਬੈਠ ਗਿਆ ਹੈ । ਫਿਰ ਵੀ ਇਹ ਸਭਾ, ਇਹ ਸਨਮਾਨ, ਇਹ ਮਾਣ, ਇਹ ਮਾਣ-ਪੱਤਰ ਇਸ ਸਭ ਕੁਝ ਵਿਚ ਉਸ ਨੂੰ ਆਪ ਆਨੰਦ ਨਹੀਂ ਆਉਂਦਾ । ਇਕ ਜ਼ਮਾਨਾ ਸੀ ਜਦ ਭਾਸ਼ਣ ਦੇਣ ਦੇ ਸੱਦੇ ਉਤੇ ਉਸ ਨੂੰ ਚਾਅ ਚੜ੍ਹ ਜਾਂਦਾ ਸੀ ; ਉਹ ਵੀ ਸਮਾਂ ਸੀ ਜਦੋਂ ਉਹ ਆਪਣੇ ਲਿਖੇ ਲੇਖਾਂ ਨੂੰ ਆਪਣੇ ਕੋਲੋਂ ਪੈਸੇ ਖਰਚ ਕੇ ਛਪਵਾਣ ਲਈ ਅੱਗਾ-ਪਿੱਛਾ ਨਹੀਂ ਸੀ ਵੇਖਦਾ । ਇਕ ਸਮਾਂ ਸੀ ਜਦੋਂ ਉਹ ਇਸ ਕੋਸ਼ਿਸ਼ ਵਿਚ ਹੁੰਦਾ ਸੀ ਕਿ ਆਲੋਚਕ ਕ੍ਰਾਂਤੀਕਾਰੀ ਰਚਨਾਵਾਂ ਦਾ ਅਧਿਅਨ ਧਿਆਨ ਨਾਲ ਕਰਨ । ਜਦ ਸਭਾ ਵਿਚ ਰਾਮੰਣਾ ਬਾਰੇ ਜਾਣ-ਪਛਾਣ ਕਰਵਾਈ ਜਾਂਦੀ ਤਾਂ ਉਸ ਨੂੰ ਖੁਸ਼ੀ ਹੁੰਦੀ, ਉਸ ਨੂੰ ਹਾਰ ਪਾਏ ਜਾਂਦੇ ਤਾਂ ਉਸ ਦੀ ਹਿੱਕ ਚੌੜੀ ਹੋ ਜਾਂਦੀ ਸੀ । ਉਸ ਸਮੇਂ ਜਨਤਾ ਨੇ ਉਸ ਵੱਲ ਧਿਆਨ ਨਹੀਂ ਦਿੱਤਾ ਸੀ। ਹੁਣ ? ਹਾਂ ਉਸ ਦੇ ਨਾਲ ਤਾਂ ਇਹੀ ਹੋਇਆ ਕਿ 'ਜਦੋਂ ਦੰਦ ਸਨ ਉਦੋਂ ਛੋਲੇ ਨਹੀਂ ਸਨ, ਜਦ ਦੰਦ ਨਹੀਂ ਸਨ ਉਦੋਂ ਛੋਲੇ ਸਨ । ਇਹੀ ਜੀਵਨ ਦਾ ਸਾਰ ਏ ? ਜਦ ਜੋ ਚਾਹੀਏ ਮਿਲ ਜਾਵੇ ਤਾਂ ਜੀਵਨ ਨੀਰਸ ਹੋ ਜਾਂਦਾ ਏ । ਸੰਭਵ ਹੈ ਕਿ ਇਸੇ ਲਈ ਦੁਸ਼ਿਅੰਤ ਅਤੇ ਸ਼ਕੁੰਤਲਾ ਦਾ ਵਿਆਹੁਤਾ ਜੀਵਨ ਅਸਲੀ ਉਮਰ ਬੀਤ ਜਾਣ ਤੋਂ ਬਾਅਦ ਸ਼ੁਰੂ ਹੋਇਆ ਹੋਵੇ । ਅਜ ਦੀ ਸਭਾ ਵਿਚ ਉਹ ਇਹੀ ਗੱਲ ਕਹਿ ਸਕਦਾ ਏ ਨਾ ?

ਵਿਚਾਰਾਂ ਵਿਚ ਖੋਹਿਆ ਰਾਮੰਣਾ ਹੌਲੀ ਜਿਹੇ ਕੁਰਸੀ ਉਤੇ ਜਾ ਬੈਠਾ । ਅਸਲ ਵਿਚ ਸੋਚਣ ਵਾਲੀ ਗੱਲ ਇਹ ਹੈ ਕਿ ਬੱਚੇ ਦੇ ਕਾਰਣ ਦੁਸ਼ਿਅੰਤ ਅਤੇ ਸ਼ਕੁੰਤਲਾ ਆਪਸ ਵਿਚ ਮਿਲ ਗਏ । 'ਸੰਤਾਨ ਪਤੀ-ਪਤਨੀ ਨੂੰ ਮਿਲਾਣ ਵਾਲੀ ਇਕ ਕੜੀ ਹੈ ।' ਇਹ ਕਹਿਣ ਵਾਲੇ ਭਵਭੂਤੀ ਨੇ ਆਪਣੇ ਨਾਟਕ ਵਿਚ ਬੱਚਿਆਂ, ਰਾਮ ਅਤੇ ਸੀਤਾ ਦੇ ਵਿਛੋੜੇ ਦਾ ਚਿੱਤਰਣ ਕੀਤਾ ਹੈ । ਅਸਲ ਵਿਚ ਇਹ ਮਹੱਤਵ-ਪੂਰਣ ਵਿਚਾਰ ਹੈ—ਸੋਚਦੇ ਸੋਚਦੇ ਰਾਮੰਣਾ ਇਹ ਵੇਖਣ ਲਈ ਉਠਿਆ ਕਿ ਮੋਹਨ ਆਇਆ ਹੈ ਕਿ ਨਹੀਂ । ਉਸ ਸਮੇਂ ਰਾਮੰਣਾ ਦੇ ਮਨ ਵਿਚ ਇਕ ਬੇਬਸੀ ਅਤੇ ਬੇਚੈਨੀ ਸੀ । ਬੇਬਸੀ ਇਸ ਗੱਲ ਦੀ ਸੀ ਕਿ ਤਰਕਾਲਾਂ ਦਾ ਸਮਾਂ ਸੀ ਤੇ ਕਾਕਾ ਮੋਹਨ ਦੇਰ ਕਰਨ ਵਾਲਾ ਨਹੀਂ ਸੀ । ਨਾਲ ਹੀ ਖੇਡ ਦੀ ਖੁਸ਼ੀ ਨਾਲ ਚਮਕਦੀਆਂ

ਅੱਖਾਂ ਵਾਲੇ ਬੱਚੇ ਨੂੰ ਵੇਖਣ ਲਈ ਬੇਚੈਨੀ ਵੀ ਸੀ। ਧਿਆਨ ਨਾਲ ਵੇਖਣ ਉਤੇ ਲੱਗਾ ਕਿ ਕੁਝ ਦਿਖਾਈ ਦੇ ਰਿਹਾ ਏ। ਰਾਮੰਨਾ ਨੂੰ ਪਤਾ ਸੀ ਕਿ ਕਿਸ ਦੀ ਤਸਵੀਰ ਉਸ ਦੇ ਸਾਹਮਣੇ ਆ ਰਹੀ ਏ। ਮੋਹਨ, ਉਸ ਦਾ ਪੁੱਤਰ, ਕੁਮੁਦ ਦੀ ਕੁੱਖੋਂ ਜੰਮਿਆ ਉਸ ਦਾ ਪੁੱਤਰ; ਫਿਰ ਵੀ ਜਦ ਉਹ ਮੋਹਨ ਨੂੰ ਵੇਖਦਾ ਤਾਂ ਸਰਲਾ ਦੀ ਤਸਵੀਰ ਹੀ ਉਸ ਦੇ ਸਾਹਮਣੇ ਆਉਂਦੀ।

ਅਜ ਦਸ ਸਾਲ ਹੋ ਗਏ ਰਾਮੰਨਾ ਨੂੰ ਇਹ ਭੇਦ ਸਮਝਿਆਂ। ਸਰਲਾ ਉਸ ਦੀ ਪਹਿਲੀ ਪਤਨੀ ਸੀ ਪਰ ਉਸ ਦੀ ਸਿਹਤ ਮਾਂ ਬਣਨ ਦੇ ਯੋਗ ਨਹੀਂ ਸੀ। ਉਸ ਨੇ ਕੁਮੁਦ ਨਾਲ ਵਿਆਹ ਕੀਤਾ ਪਰ ਉਸ ਦੀ ਕੁੱਖੋਂ ਜੰਮੇਂ ਬੱਚੇ ਦੀਆਂ ਅੱਖਾਂ ਸਰਲਾ ਵਰਗੀਆਂ ਨੇ। ਕਈ ਵਾਰ ਪੁਰਾਣੀਆਂ ਯਾਦਾਂ ਦੇ ਡਰ ਤੋਂ ਰਾਮੰਨਾ ਮੋਹਨ ਨੂੰ ਵੇਖਣ ਤੋਂ ਝਿਜਕ ਜਾਂਦਾ ਹੈ।

2

ਸਰਲਾ ਨੇ ਕਿਹਾ ਸੀ, "ਘਰ ਵਿਚ ਬੱਚੇ ਹੋਣ ਤਾਂ ਚੰਗਾ ਹੁੰਦਾ ਏ।"

ਰਾਮੰਨਾ ਜਾਣਦਾ ਸੀ, "ਉਹ ਅਜਿਹੇ ਪ੍ਰਸੰਗਾਂ ਨੂੰ ਕਦੇ ਭੁੱਲ ਨਹੀਂ ਸਕਦਾ।"

ਉਸ ਨੇ ਇਹ ਵੀ ਕਿਹਾ ਸੀ, "ਬੱਚੇ ਪੈਦਾ ਕਰਮ ਲਈ ਸਿਹਤਮੰਦ ਪਤਨੀ ਚਾਹੀਦੀ ਏ। ਇਸੇ ਲਈ ਪਤਨੀ ਦੀ ਸਿਹਤ ਦਾ ਧਿਆਨ ਰੱਖ ਰਿਹਾ ਹਾਂ।"

"ਬਿਸਤਰੇ ਉਤੇ ਪਈ ਘੜੀਆਂ ਪਲ ਗਿਣਨ ਵਾਲੀ ਮੇਰੇ ਵਰਗੀ ਪਤਨੀ ਨੂੰ ਰੱਖ ਕੇ ਕੀ ਕਰੋਗੇ ?"

"ਮੇਰੀ ਪਤਨੀ ਕਿਵੇਂ ਰਹਿਣੀ ਚਾਹੀਦੀ ਏ ? ਇਹ ਵੇਖਣਾ ਮੇਰਾ ਕੰਮ ਏ !"

"ਮੇਰੇ ਵਰਗੀ ਪਤਨੀ ਤਾਂ ਕੇਵਲ ਨਾਮ ਦੀ ਹੀ ਪਤਨੀ ਹੋਵੇਗੀ।"

"ਤੂੰ ਪਾਗਲ ਏਂ ਸਰਲਾ। ਦੋ ਚਾਰ ਦਿਨ ਲਈ ਬਿਸਤਰੇ ਉਤੇ ਪੈਣ ਨਾਲ ਹੀ ਤੂੰ ਸੋਚ ਲਿਆ ਕਿ ਤੂੰ ਠੀਕ ਹੀ ਨਹੀਂ ਹੋਵੇਂਗੀ ?"

"ਫਜ਼ੂਲ ਆਸ ਨਾ ਰੱਖੋ ਤੁਸੀਂ। ਇਸ ਲਈ ਕਹਿੰਦੀ ਹਾਂ, ਮੇਰੀਆਂ ਅੱਖਾਂ ਬੰਦ ਹੋਣ ਤੋਂ ਪਹਿਲਾਂ ਤੁਸੀਂ ਦੂਜਾ ਵਿਆਹ ਕਰ ਲਵੋ। ਮੈਂ ਘਰ, ਬੱਚੇ ਅਤੇ ਹਰ ਕਿਸਮ ਦੇ ਠਾਠ-ਬਾਠ ਨੂੰ ਵੇਖਣਾ ਚਾਹੁੰਦੀ ਹਾਂ।"

"ਵਾਹ ! ਤੂੰ ਆਪਣੇ ਪਤੀ ਨੂੰ ਏਨਾ ਸੁਹਣਾ ਸਮਝ ਲਿਆ ਏ ਕਿ ਜਿਹੜੀ ਵੀ ਕੁੜੀ ਚਾਹਵੇ ਉਸ ਨੂੰ ਪਸੰਦ ਕਰ ਲਵੇਗੀ ? ਕੀ ਮੈਂ ਤੈਨੂੰ ਛੱਡ ਕੇ ਕੰਨਿਆ-ਲੱਭਣ ਲਈ ਚਲਾ ਜਾਵਾਂ ?"

"ਕਿਸੇ ਨੂੰ ਪਸੰਦ ਕਰਨ ਦੀ ਲੋੜ ਨਹੀਂ ਏ, ਕਿਸੇ ਨੂੰ ਲੱਭਣ ਦੀ ਲੋੜ ਵੀ ਨਹੀਂ ਏ, ਸਾਡੀ ਕੁਮੁਦ ਜੁ ਹੈ।"

"ਵਿਚਾਰੀ ! ਉਸ ਕੁੜੀ ਦੀ ਬਲੀ ਦੇਣੀ ਪਵੇਗੀ।"

"ਹਟੋ ਫ਼ਜ਼ੂਲ ਗੱਲਾਂ ਨਾ ਕਰੋ । ਉਹ ਵੀ ਅਠਾਰਾਂ ਸਾਲ ਦੀ ਏ । ਤੁਹਾਡੇ ਅਤੇ ਤੁਹਾਡੀਆਂ ਕਿਤਾਬਾਂ ਉਤੇ ਉਸ ਨੂੰ ਕਿੰਨਾ ਮਾਣ ਏ, ਪਤਾ ਜੇ ?"

"ਤਾਂ ਇਹ ਕਹਿੰਦੀ ਏਂ ਕਿ ਮੈਂ ਇਸ ਗੱਲ ਦਾ ਫ਼ਾਇਦਾ ਉਠਾਵਾਂ ।" ਇਹ ਕਹਿੰਦਿਆਂ ਰਾਮੰਣਾ ਆਪਣੀ ਗੱਲ ਉਤੇ ਆਪ ਹੀ ਹੱਸ ਪਿਆ ਸੀ । ਸਰਲਾ ਮਰ ਗਈ, ਕੁਮੁਦ ਨਾਲ ਉਸ ਨੇ ਵਿਆਹ ਕਰ ਲਿਆ, ਪੁੱਤਰ ਵੀ ਜੰਮ ਪਿਆ । ਪਰ ਇਹ ਵੇਖਣ ਲਈ ਸਰਲਾ ਨਹੀਂ ਰਹੀ...।

ਬੈਠਿਆਂ ਬੈਠਿਆਂ ਰਾਮੰਣਾ ਨੇ ਸਾਹਮਣੀ ਕੰਧ ਵਲ ਵੇਖਿਆ । ਸਰਲਾ ਦੀ ਤਸਵੀਰ ਹਿਲ ਰਹੀ ਸੀ । ਉਹ ਲਗਾਤਾਰ ਉਸ ਵੱਲ ਵੇਖਦਾ ਰਿਹਾ । ਇਕਦਮ ਉਹ ਸਿੱਧਾ ਹੋ ਕੇ ਬੈਠ ਗਿਆ ਜਿਵੇਂ ਕੋਈ ਵਿਚਾਰ ਸੁੱਝਾ ਹੋਵੇ ।

ਸਰਲਾ ਜੀਉਂਦੀ ਏ । ਆਪਣੀ ਗ੍ਰਿਹਸਥੀ ਨੂੰ ਵੇਖ ਰਹੀ ਏ । ਇਸ ਲਈ ਮੋਹਨ ਦੀਆਂ ਅੱਖਾਂ ਐਨ ਸਰਲਾ ਵਰਗੀਆਂ ਨੇ । ਗ੍ਰਿਹਸਥੀ ਨੂੰ ਵੇਖਣ ਦੀ ਜ਼ਿਦ ਕਾਰਣ ਸਰਲਾ ਦੀਆਂ ਅੱਖਾਂ ਉਸ ਦੇ ਸਰੀਰ ਨਾਲ ਨਸ਼ਟ ਨਹੀਂ ਹੋਈਆਂ, ਉਹ ਬੱਚੀਆਂ ਹੋਈਆਂ ਨੇ, ਆਪਣੇ ਜੀਵਨ ਨੂੰ ਵੇਖ ਰਹੀਆਂ ਨੇ । ਅਜ ਉਸ ਦਾ ਸਮੂਹਿਕ ਪੱਧਰ ਉਤੇ ਸਨਮਾਨ ਹੋ ਰਿਹਾ ਏ ਇਸ ਲਈ ਉਸ ਦੀਆਂ ਅੱਖਾਂ ਆਨੰਦ ਨਾਲ ਝੂਮ ਉਠਣਗੀਆਂ—ਇਹ ਸੋਚ ਕੇ ਰਾਮੰਣਾ ਕੁਝ ਡਰਿਆ । ਉਸ ਦਾ ਸਰੀਰ ਕੰਬਣ ਲਗ ਪਿਆ । ਇਨ੍ਹਾਂ ਦਸਾਂ ਸਾਲਾਂ ਵਿਚ ਇਨ੍ਹਾਂ ਅੱਖਾਂ ਨੇ ਉਸ ਦੇ ਸਾਰੇ ਅਨੁਭਵਾਂ ਨੂੰ ਵੇਖਿਆ ਹੋਵੇਗਾ ?

"ਸ਼ਿਅ !" ਰਾਮੰਣਾ ਨੇ ਕਿਹਾ । ਬਾਹਰੋਂ ਇਕ ਚਿੜੀ ਆ ਕੇ ਸਰਲਾ ਦੀ ਤਸਵੀਰ ਉਤੇ ਬੈਠ ਗਈ ਸੀ ।

ਮੁੜ ਉਸ ਨੇ ਗੁੱਸੇ ਵਿਚ "ਸ਼ਿਅ !" ਕਿਹਾ ।

ਚਿੜੀ ਉੱਡ ਗਈ । ਰਾਮੰਣਾ ਦੇ ਮਨ ਵਿਚਲਾ ਕਾਲਪਨਿਕ ਚਿੱਤਰ ਵੀ ਉੱਡ ਗਿਆ । ਕਿਸੇ ਫੰਦੇ ਤੋਂ ਬੱਚਣ ਵਾਂਗ ਰਾਮੰਣਾ ਕੁਰਸੀ ਤੋਂ ਉਠਿਆ ਅਤੇ ਕਾਹਲੀ-ਕਾਹਲੀ ਤੁਰਦਾ ਖਿੜਕੀ ਦੇ ਕੋਲ ਗਿਆ । ਬਾਹਰ ਦੀ ਹਵਾ ਲਈ ਮੂੰਹ ਖੋਲ੍ਹਿਆ ਜਿਵੇਂ ਉਸ ਦਾ ਸਾਹ ਘੁਟ ਰਿਹਾ ਹੋਵੇ । ਉਸ ਨੇ ਗੁਟ ਘੜੀ ਵੇਖੀ ।

ਉਸ ਨੇ ਸੋਚਿਆ ਕਿ ਉਸ ਨੂੰ ਬੁਲਾਣ ਲਈ ਸੰਚਾਲਕਾਂ ਦੇ ਆਉਣ ਵਿਚ ਅਜੇ ਵੀ ਪਚਵੰਜਾ ਮਿੰਟ ਬਾਕੀ ਹਨ ।

## 3

ਆਪਣੀ ਘੜੀ ਵੇਖ ਕੇ ਕੁਮੁਦ ਨੇ ਕਿਹਾ, "ਅਜੇ ਵੀ ਪਚਵੰਜਾ ਮਿੰਟ ਨੇ, ਘੰਟਾ ਹੀ ਸਮਝੋ ।"

ਉਸ ਨੇ ਘੜੀ ਦੁਬਾਰਾ ਵੇਖੀ ਅਤੇ ਲੰਮਾ ਸਾਹ ਭਰਿਆ ।

ਦਸ ਸਾਲ ਹੋ ਗਏ ਇਵੇਂ ਘੜੀ ਵੇਖ ਕੇ, ਅਜਿਹੀ ਗੱਲ ਹੀ ਉਸ ਨੇ ਆਖੀ ਸੀ ।

ਛਡੋ ਪਰੇ । ਪੁਰਾਣੀਆਂ ਗੱਲਾਂ ਕਿਉਂ ? ਮੋਹਨ ਨੂੰ ਛੇਤੀ ਆਉਣ ਲਈ ਕਿਹਾ ਸੀ । ਇਹ ਮੁੰਡਾ ਅਜੇ ਤਕ ਕਿਉਂ ਨਹੀਂ ਆਇਆ ? ਇਹ ਕਹਿੰਦੀ ਹੋਈ ਉਹ ਕੁਝ ਕੰਮ ਵੇਖਣ ਲੱਗ ਪਈ ! ਕਰਨ ਵਾਸਤੇ ਕੋਈ ਕੰਮ ਵੀ ਨਹੀਂ ਸੀ । ਜੋ ਸੀ ਉਸੇ ਨੂੰ ਠੀਕ ਕਰਨ ਲੱਗ ਪਈ ।

ਉਸ ਨੇ ਸੋਚਿਆ ਉਸ ਦਿਨ ਵੀ ਇਸੇ ਤਰ੍ਹਾਂ ਸਾਮਾਨ ਠੀਕ ਕਰ ਰਹੀ ਸੀ ।

ਦਸ ਸਾਲ ਹੀ ਬੀਤੇ ਨੇ ਪਰ ਇੰਜ ਲਗਦੈ ਜਿਵੇਂ ਇਕ ਜਨਮ ਦਾ ਲੰਮਾ ਸਮਾਂ ਬੀਤ ਗਿਆ ਹੋਵੇ । ਤਾਂ ਵੀ ਅਜਿਹੀ ਯਾਦ ਆਉਂਦੀ ਏ ਜਿਵੇਂ ਹਰ ਇਕ ਗੱਲ ਹੁਣੇ ਹੁਣੇ ਅੱਖਾਂ ਦੇ ਸਾਹਮਣੇ ਵਾਪਰੀ ਹੋਵੇ ।

ਮੋਹਨ ਦੇ ਪਹਿਲੇ ਜਨਮ-ਦਿਨ ਦਾ ਉਤਸਵ ਸੀ । ਜਨਮ ਦਿਨ ਤਾਂ ਸੀ ਪਰ ਇੰਜ ਨਹੀਂ ਸੀ ਲੱਗਾ ਕਿ ਇਹ ਉਤਸਵ ਦਾ ਦਿਨ ਏ । ਵਿਆਹ ਤੋਂ ਪਹਿਲਾਂ ਹੀ ਉਹ ਉਸ ਦੀ ਕੁੱਖ ਵਿਚ ਆ ਗਿਆ ਸੀ । ਉਸੇ ਬੱਚੇ ਦੇ ਲਈ ਰਾਮੰਣਾ ਨੇ ਉਸ ਨਾਲ ਵਿਆਹ ਕੀਤਾ ਸੀ । ਬੱਚਾ ਨਾ ਹੁੰਦਾ ਤਾਂ ਉਸ ਦਾ ਵਿਆਹ ਨਾ ਹੁੰਦਾ, ਉਹ ਦੂਜੇ ਦੇ ਅਹਿਸਾਨ ਥੱਲੇ ਨਾ ਦਬਦੀ । ਹੁਣ ਉਸ ਬੱਚੇ ਲਈ ਉਸ ਦੀ ਇਹ ਦੁਰਦਸ਼ਾ । ਇਕ ਸਾਲ ਦੇ ਬੱਚੇ ਨੂੰ ਮਾਂ ਦੇ ਦੁੱਧ ਦੀ ਲੋੜ ਨਹੀਂ ਹੁੰਦੀ । ਇਹ ਉਨ੍ਹਾਂ ਦੀ ਕਾਮ ਵਾਸ਼ਨਾ ਦਾ ਖੇਲ ਹੈ । ਇਨ੍ਹਾਂ ਨੂੰ ਹੀ ਭੋਗਣ ਦਿਉ । ਇਹ ਸੋਚ ਕੇ ਬੱਚੇ ਨੂੰ ਛੱਡ ਕੇ ਕਿਸੇ ਨੂੰ ਦੱਸੇ ਬਗੈਰ ਉਹ ਚਲੇ ਜਾਣ ਦੀ ਤਾਕ ਵਿਚ ਸੀ । ਤਰਕਾਲੀਂ ਚਲੇ ਜਾਣਾ ਚਾਹੀਦਾ ਏ—ਉਸ ਨੇ ਸਵੇਰ ਤੋਂ ਹੀ ਇਹ ਫ਼ੈਸਲਾ ਕਰ ਲਿਆ ਸੀ । ਤਦ ਰਾਮੰਣਾ ਉਸ ਦੇ ਕਮਰੇ ਵਿਚ ਆਇਆ ਸੀ । ਰੌਂਗਟੇ ਖੜੇ ਹੋ ਗਏ ਸਨ । ਉਹ ਇਹ ਸੋਚ ਕੇ ਡਰ ਗਈ ਸੀ ਕਿ ਉਸ ਦਾ ਫ਼ੈਸਲਾ ਵਿਚੇ ਹੀ ਰਹਿ ਜਾਵੇਗਾ । ਉਸ ਨੂੰ ਇਹ ਸੋਚ ਕੇ ਵੀ ਡਰ ਲੱਗਾ ਸੀ ਕਿ ਰਾਮੰਣਾ ਕਿਉਂ ਆਇਆ ਹੋਵੇਗਾ ? ਉਸ ਨੂੰ ਪੁਰਾਣੀਆਂ ਯਾਦਾਂ ਸਤਾ ਰਹੀਆਂ ਸਨ । ਰਾਮੰਣਾ, ਉਹ ਮਰਦ ਏ । ਹੁਣ ਤਾਂ ਵਿਧੀਵਤ ਵਿਆਹ ਕੀਤਾ ਏ, ਪਤੀ ਏ । ਹੁਣ ਬਿਸਤਰੇ ਉਤੇ ਪਈ ਪਤਨੀ ਦਾ ਡਰ ਨਹੀਂ ਹੈ ਇਸੇ ਹੌਸਲੇ ਵਿਚ ਆਇਆ ਹੋਵੇਗਾ । ਆਪਣਾ ਅਧਿਕਾਰ ਜਿਤਾਉਣ ਲਈ । ਇਹ ਗੱਲ ਮਨ ਵਿਚ ਆਉਂਦਿਆਂ ਹੀ ਈਰਖਾ ਨਾਲ ਭਰੀਆਂ ਅੱਖਾਂ ਨਾਲ ਉਸ ਨੇ ਰਾਮੰਣਾ ਵੱਲ ਵੇਖਿਆ । ਉਸ ਨੇ ਸੋਚਿਆ ਕਿ ਇਸ ਘਰ ਵਿਚ ਰਹਿਣ ਦਾ, ਉਸ ਦੀ ਹੋਂਦ ਦਾ ਕਾਰਣ ਕੇਵਲ ਉਹੀ ਹੈ, ਰਾਮੰਣਾ ਇਸ ਗੱਲ ਨੂੰ ਭੁੱਲ ਕੇ ਕਿ ਉਹ ਉਸ ਦੇ ਬੱਚੇ ਦੀ ਮਾਂ ਹੈ ਕੇਵਲ ਭੋਗ ਦੀ ਵਸਤੂ ਸਮਝ ਕੇ ਹੀ ਇਧਰ ਆਇਆ ਹੈ ।

"ਕੁਮੁਦ ।"

ਇਹ ਲਉ ! ਇਸ ਸੁਰ ਨਾਲ ਉਸ ਦੀ ਪਛਾਣ ਨਹੀਂ ? ਕਿੰਨੀਂ ਵਾਰ ਉਹ ਇਸ ਆਵਾਜ਼ ਉਤੇ ਮੋਹਿਤ ਹੋ ਕੇ ਆਪਣੇ ਆਪ ਨੂੰ ਭੁੱਲੀ ਨਹੀਂ ? ਉਸ ਨੂੰ ਪਤਾ ਹੈ, ਉਹ ਚੰਗੀ ਤਰ੍ਹਾਂ ਜਾਣਦੀ ਹੈ ਕਿ ਉਹ ਆਵਾਜ਼ ਕਿਸ ਗੱਲ ਦਾ ਸੰਕੇਤ ਦੇਂਦੀ ਹੈ ।

"ਕੁਮੁਦ, ਅਜ ਮੋਹਨ ਦਾ ਜਨਮ ਦਿਨ ਏ।"

ਇਸ ਨੇ ਉਹਦੇ ਵਲ ਡੋਰ ਭੌਰੀ ਹੋਈ ਨੇ ਵੇਖਿਆ। ਤਦ ਇਸ ਨੇ ਸੋਚਿਆ ਸੀ...ਹਾਂ... ਮੈਂ ਹੀ ਪਾਗਲ ਹਾਂ। ਮੇਰੀ ਪਰਵਾਹ ਏਨ੍ਹਾਂ ਨੂੰ ਨਹੀਂ ਹੈ। ਇਹ ਮੋਹਨ ਲਈ ਆਏ ਹਨ। ਹੁਣ ਇਨ੍ਹਾਂ ਨੂੰ ਮੇਰੀ ਜ਼ਰੂਰਤ ਹੀ ਨਹੀਂ ਹੈ, ਧੋਖਾ ਦੇ ਕੇ ਮੈਨੂੰ ਫਸਾ ਲੈਣ ਤਕ ਹੀ ਇਨ੍ਹਾਂ ਦਾ ਲਗਾਉ ਸੀ। ਗੁੱਸੇ ਨੂੰ ਰੋਕਣ ਲਈ ਕੁਮੁਦ ਨੇ ਆਪਣੀ ਜੀਭ ਦੰਦਾਂ ਹੇਠ ਦੱਬ ਲਈ।

ਪਰ ਕੀ ਉਸ ਨੇ ਗੁੱਸੇ ਵਿਚ ਇੰਜ ਕੀਤਾ ਸੀ? ਉਹ ਪ੍ਰਸੰਗ ਯਾਦ ਆ ਜਾਣ ਉਤੇ ਇਕ ਵਾਰ ਉਸ ਨੇ ਆਪਣੇ ਆਪ ਨੂੰ ਇਹ ਸਵਾਲ ਕੀਤਾ ਸੀ। ਉਸ ਨੂੰ ਗੁੱਸਾ ਆਇਆ। ਉਸ ਨੂੰ ਰਾਮੰਣਾ ਉਤੇ ਗੁੱਸਾ ਆ ਰਿਹਾ ਸੀ। ਉਸ ਗੱਲ ਨੂੰ ਉਸ ਨੇ ਬਾਰ ਬਾਰ ਯਾਦ ਕੀਤਾ ਸੀ, ਪਰੰਤੂ ਇਕ ਵਾਰ ਖਾਸ ਕਰਕੇ ਸੁਪਨੇ ਵਿਚ ਉਸ ਦੀ ਯਾਦ ਆਉਂਦਿਆਂ ਹੀ ਉਸ ਨੂੰ ਹੋਰ ਹੀ ਤਰ੍ਹਾਂ ਮਹਿਸੂਸ ਹੁੰਦਾ ਸੀ। ਰਾਮੰਣਾ ਦੇ ਆਉਣ ਤੇ ਉਹ ਹੱਕੀ ਬੱਕੀ ਤਾਂ ਹੋ ਗਈ ਸੀ ਪਰ ਨਾਲ ਹੀ ਉਸ ਦੀਆਂ ਅੱਖਾਂ ਵਿਚ ਰਾਮੰਣਾ ਉਤੇ ਕੋਈ ਨਾਰਾਜ਼ਗੀ ਨਹੀਂ ਸੀ ਅਤੇ ਉਸ ਨੂੰ ਘੁੱਟ ਕੇ ਕਲਾਵੇ ਵਿਚ ਲੈ ਲੈਣ ਨੂੰ ਜੀਅ ਕੀਤਾ ਸੀ। ਉਸ ਨੇ ਆਪਣੇ ਬੁਲ੍ਹ ਸੀ ਲਏ ਸਨ, ਕਿਉਂਕਿ ਇਸ ਗੱਲ ਨੂੰ ਆਪਣੇ ਤਕ ਹੀ ਰਖਣਾ ਸੀ।

ਕੁਮੁਦ ਦੀ ਬੇਚੈਨੀ ਦਾ ਕਾਰਣ ਇਹੀ ਸੀ। ਉਸ ਦਿਨ ਤੋਂ ਉਹ ਜਾਣਦੀ ਸੀ ਕਿ ਜਦ ਉਹ ਸੋਚ-ਸਮਝ ਕੇ ਮਾੜੇ-ਚੰਗੇ ਕਾਰਣਾਂ ਨੂੰ ਜਾਣਦਿਆਂ ਹੋਇਆਂ ਰਾਮੰਣਾ ਨਾਲ ਨਾਰਾਜ਼ਗੀ ਦੀ ਗੱਲ ਕਰਨ ਸਮੇਂ ਵੀ ਉਸ ਦਾ ਮਨ ਰਾਮੰਣਾ ਲਈ ਤਰਸਦਾ ਸੀ।

"ਮੋਹਨ ਦਾ ਜਨਮ-ਦਿਨ ਏ। ਇਸ ਲਈ ਤੇਰੇ ਲਈ ਇਹ ਗੁੱਟ ਘੜੀ—।" ਰਾਮੰਣਾ ਨੇ ਜਦ ਇਹ ਕਿਹਾ ਤਾਂ ਕੁਮੁਦ ਦੀ ਤਰਕ-ਸ਼ਕਤੀ ਹੀ ਜਾਂਦੀ ਰਹੀ ਕਿਉਂਕਿ ਜਦ ਉਸ ਨੇ ਹੇਠਾਂ ਵੇਖਿਆ ਤਾਂ ਰਾਮੰਣਾ ਨੇ ਉਸ ਦੇ ਗੁਟ ਨਾਲ ਘੜੀ ਬੰਨ੍ਹ ਦਿੱਤੀ ਹੋਈ ਸੀ।

"ਇਹ ਘੜੀ ਉਹੀ ਹੈ," ਕਹਿੰਦਿਆਂ ਉਸ ਨੇ ਫੇਰ ਉਸ ਵਲ ਵੇਖਿਆ। "ਅਜੇ ਵੀ ਲੱਗਭਗ ਇਕ ਘੰਟਾ ਏ।" ਕਹਿੰਦਿਆਂ ਹੌਕਾ ਲੈ ਕੇ ਸ਼ੀਸ਼ੇ ਦੇ ਸਾਹਮਣੇ ਬੈਠ ਗਈ। ਚਿਹਰੇ ਉਤੇ ਹਾਸਾ ਵੀ ਛਾ ਗਿਆ। ਤਦ ਉਸ ਨੇ ਆਪਣੇ ਪ੍ਰਤੀਬਿੰਬ ਨੂੰ ਕਿਹਾ ਕਿ ਉਹ ਕਿਸ ਤਰ੍ਹਾਂ ਦੀ ਨਿਰਲੱਜ ਔਰਤ ਏ? ਹੋਰ ਇਕ ਘੰਟੇ ਵਿਚ ਰਾਮੰਣਾ ਦੇ ਨਾਲ ਸਭਾ ਵਿਚ ਜਾਣਾ ਏ। ਇਸੇ ਲਈ ਉਸ ਨੇ ਇਸ ਤਰ੍ਹਾਂ ਦਾ ਸ਼ਿੰਗਾਰ ਕੀਤਾ ਏ ਅਤੇ ਇਸੇ ਲਈ ਹੀ ਉਸ ਨੇ ਮੋਹਨ ਨੂੰ ਛੇਤੀ ਆਉਣ ਲਈ ਕਿਹਾ ਸੀ। ਪਰ ਇਹ ਮੁੰਡਾ ਆਇਆ ਕਿਉਂ ਨਹੀਂ, ਇਹ ਸੋਚ ਕੇ ਉਸ ਨੇ ਬਾਹਰ ਦਰਵਾਜ਼ੇ ਵਲ ਵੇਖਿਆ। ਬਾਹਰ ਮੋਹਨ ਦਾ ਕੋਈ ਨਾਂ-ਨਿਸ਼ਾਨ ਨਹੀਂ ਸੀ। ਇਕ ਚਿੜੀ ਵੀ ਨਹੀਂ ਸੀ। ਅੰਦਰ ਵੀ ਕਿਸੇ ਦਾ ਨਿਸ਼ਾਨ ਨਹੀਂ—ਕਹਿ ਕੇ ਉਸ ਨੇ ਹੌਕਾ ਲਿਆ, ਦਰਵਾਜ਼ਾ ਬੰਦ ਕੀਤਾ ਅਤੇ ਸ਼ੀਸ਼ੇ ਦੇ ਸਾਹਮਣੇ ਬੈਠ ਗਈ।

ਅਜ ਉਹ ਰਾਮੰਣਾ ਦੇ ਨਾਲ ਜਾਣ ਵਾਲੀ ਉਸ ਦੀ ਸ੍ਰੀਮਤੀ ਹੈ।

ਉਸ ਦਿਨ ਰਾਮੰਣਾ ਨੂੰ ਛੱਡ ਕੇ ਚਲੀ ਗਈ ਸੀ—ਉਸਦੀ ਮੱਤ ਮਾਰੀ ਗਈ ਸੀ ।

ਜਿਸ ਪਲ ਰਾਮੰਣਾ ਨੇ ਉਸ ਨੂੰ ਗੁੱਟ-ਘੜੀ ਦਿੱਤੀ ਉਦੋਂ ਤੋਂ ਉਸ ਨੂੰ ਆਪਣੇ ਆਪ ਉਤੇ ਵਿਸ਼ਵਾਸ ਹੀ ਨਹੀਂ ਰਿਹਾ । ਇਸ ਉਤੇ ਵੀ ਰਾਮੰਣਾ ਦੇ ਕਮਰੇ 'ਚੋਂ ਬਾਹਰ ਨਿਕਲਦਿਆਂ ਹੀ ਜਦ ਉਸ ਨੇ ਸੁੱਤੇ ਹੋਏ ਬੱਚੇ ਨੂੰ ਘੁੱਟ ਕੇ ਛਾਤੀ ਨਾਲ ਕੱਸ ਲਿਆ ਤਾਂ ਉਸ ਨੂੰ ਇਹ ਲੱਗਾ ਕਿ ਉਸ ਵਿਚ ਹੁਣ ਵੀ ਰਾਮੰਣਾ ਲਈ ਪਿਆਰ ਹੈ । ਉਹ ਕੰਬ-ਜਿਹੀ ਗਈ ਸੀ । ਉਸ ਦਿਨ ਤਰਕਾਲੀਂ ਰਾਮੰਣਾ ਫਿਰ ਉਸੇ ਕਮਰੇ ਵਿਚ ਆਇਆ ਸੀ । ਉਹ ਕਿਸੇ ਨੂੰ ਵਖਣ ਲਈ ਜਾ ਰਿਹਾ ਸੀ । ਉਸ ਨੇ ਉਦੋਂ ਹੱਸਦਿਆਂ ਕਿਹਾ ਸੀ, "ਮੈਂ ਇਕ ਘੰਟੇ ਤਕ ਆਵਾਂਗਾ । ਉਂਜ ਕੋਈ ਪੁੱਛੇ ਤਾਂ ਕਹਿ ਦੇਣਾ ਕਿ ਪਚਵੰਜਾ ਮਿੰਟ ਵਿਚ ਮੁੜ ਆਵਾਂਗਾ ।"

ਰਾਮੰਣਾ ਦੇ ਬਾਹਰ ਨਿਕਲਦਿਆਂ ਹੀ ਉਸ ਨੇ ਆਪਣੀ ਘੜੀ ਵੇਖੀ ਅਤੇ ਕਿਹਾ, "ਅਜੇ ਪਚਵੰਜਾ ਮਿੰਟ ਨੇ, ਉਸ ਦੇ ਘਰੋਂ ਖਿਸਕਣ ਲਈ ।"

ਇਹ ਸੋਚ ਕਿਥੋਂ ਦੀ ਕਿਥੇ ਪਹੁੰਚ ਗਈ, ਆਪਣੇ ਮਨ ਵਿਚੋਂ ਯਾਦ ਨੂੰ ਕੱਢ ਦੇਣ ਲਈ ਉਸਨੇ ਸਿਰ ਨੂੰ ਜ਼ੋਰ ਨਾਲ ਝਾੜਿਆ ।

ਮੋਹਨ ਆਇਆ ਜਾਂ ਨਹੀਂ, ਉਸ ਨੂੰ ਵੇਖਣ ਲਈ ਉਹ ਦਰਵਾਜ਼ੇ ਦੇ ਕੋਲ ਗਈ । ਦਰਵਾਜ਼ਾ ਖੋਲ੍ਹ ਕੇ ਵੇਖਿਆ । ਨਿਰਾਸ਼ਾ ਅਤੇ ਕ੍ਰੋਧ ਵਿਚ ਦਰਵਾਜ਼ੇ ਨੂੰ ਠਾਹ ਕਰਕੇ ਬੰਦ ਕੀਤਾ ਅਤੇ ਗੁੱਸੇ ਵਿਚ ਵਾਪਸ ਆ ਕੇ ਸ਼ੀਸ਼ੇ ਦੇ ਸਾਹਮਣੇ ਖਲੋ ਕੇ ਵਾਲ ਠੀਕ ਕਰਨ ਲੱਗੀ ।

## 4

ਦਰਵਾਜ਼ੇ ਦਾ ਖੜਾਕ ਸੁਣਕੇ ਰਾਮੰਣਾ ਝੱਟ ਉਠ ਖਲੋਤਾ ।

"ਕੋਈ ਆਇਆ ਲੱਗਦਾ ਏ" ਕਹਿੰਦਿਆਂ ਖਿੜਕੀ ਦੇ ਕੋਲ ਗਿਆ, ਵੇਖਿਆ, ਪਰ ਕਿਸੇ ਦਾ ਨਾਮੋ-ਨਿਸ਼ਾਨ ਨਹੀਂ ਸੀ ।

"ਦਰਵਾਜ਼ੇ ਦਾ ਖੜਾਕ ਹੋਇਆ ਸੀ ।" ਆਪਣੇ ਆਪ ਉਹ ਕਮਰੇ ਵਿਚ ਚਲਾ ਗਿਆ । ਮੇਜ਼ ਦੇ ਕੋਲ ਜਾ ਕੇ ਖਲੋ ਗਿਆ । ਉਸ ਉਤੇ ਪਈ ਪੈਂਨਸਿਲ ਚੁਕ ਲਈ । ਫੇਰ ਇਕਦਮ ਹੱਸ ਪਿਆ । ਹੱਸਦਿਆਂ ਹੱਸਦਿਆਂ ਕੁਰਸੀ ਉਤੇ ਬਹਿ ਗਿਆ ਅਤੇ ਬੋਲਿਆ, "ਮਨ ਵੀ ਅਜੀਬ ਏ । ਦਰਵਾਜ਼ੇ ਦਾ ਖੜਾਕ ਹੋਇਆ ਤਾਂ ਮੈਂ ਸਮਝਿਆ ਕਿ ਕੋਈ ਆਇਆ ਏ । ਪਾਗਲ ਹਾਂ ਨਾ ? ਦਰਵਾਜ਼ੇ ਦਾ ਖੜਾਕ ਹੋਇਐ ਤਾਂ ਕੋਈ ਆ ਵੀ ਸਕਦਾ ਏ । ਪਰ ਦਰਵਾਜ਼ੇ ਦੇ ਖੜਾਕ ਨਾਲ ਹਮੇਸ਼ਾਂ ਇਹ ਲਗਦਾ ਹੈ ਕਿ ਕੋਈ ਅੰਦਰ ਆਇਆ ਹੈ ।"

ਤਦ ਰਾਮੰਣਾ ਘਬਰਾ ਦੇ ਇਕਦਮ ਉਠਿਆ ਅਤੇ ਖਿੜਕੀ ਦੇ ਕੋਲ ਗਿਆ । ਡਰਦੇ ਡਰਦੇ ਨੇ ਦੂਰ ਤਕ ਵੇਖਿਆ । ਅਖੀਰ ਤਸੱਲੀ ਦਾ ਸਾਹ ਲੈ ਕੇ ਜਾ ਬੈਠਾ ।

ਫਿਰ ਆਪਣੇ ਆਪ ਹੀ ਬੋਲਿਆ, ਕੋਈ ਗਿਆ ਹੋਵੇਗਾ, ਇਹ ਅਪਸ਼ਗਨ ਦੀ ਗੱਲ ਮੇਰੇ ਮੂੰਹੋਂ ਨਿਕਲੀ ? ਜੇ ਸੱਚਮੁਚ ਹੀ ਕੋਈ ਚਲਾ ਗਿਆ ਹੋਵੇ ਤਾਂ ?"

ਰਾਮੰਨਾ ਦੇ ਰੌਂਗਟੇ ਖੜੇ ਹੋ ਗਏ। ਉਸ ਨੇ ਵਿਚਾਰ ਨੂੰ ਨਾ ਰੋਕ ਸਕਣ ਕਾਰਨ ਅੱਖਾਂ ਬੰਦ ਕਰ ਲਈਆਂ। ਅੱਖਾਂ ਦੇ ਸਾਹਮਣੇ ਜੋ ਦ੍ਰਿਸ਼ ਉਭਰਿਆ ਉਸ ਕੋਲੋਂ ਡਰ ਕੇ ਅੱਖਾਂ ਖੋਲ੍ਹ ਕੇ ਫੇਰ ਬੰਦ ਕਰ ਲਈਆਂ।

"ਉਸ ਦਿਨ ਦੀ ਯਾਦ ਭਗਵਾਨ ਕਿਸੇ ਨੂੰ ਵੀ ਨਾ ਦਿਵਾਏ। ਵੈਰੀ ਦੁਸ਼ਮਣ ਨੂੰ ਵੀ ਨਾ ਦਿਵਾਏ।"

ਉਸ ਦਿਨ ਵੀ ਇਕ ਸਵਾਗਤ-ਸਭਾ ਦਾ ਆਯੋਜਨ ਕੀਤਾ ਗਿਆ ਸੀ। ਪਰ ਕੇਵਲ ਉਸ ਨੂੰ ਪਤਾ ਸੀ। ਕੁਮੁਦ ਨੂੰ ਨਹੀਂ ਸੀ ਦੱਸਿਆ। ਉਸ ਨੂੰ ਅਚਾਨਕ ਦੱਸ ਕੇ ਖੁਸ਼ ਕਰਨਾ ਚਾਹੁੰਦਾ ਸੀ। ਉਸ ਦਿਨ ਮੋਹਨ ਦਾ ਜਨਮ-ਦਿਨ ਸੀ। ਉਹ ਅਸਲ ਵਿਚ ਬੱਚੇ ਦਾ ਜਨਮ-ਦਿਨ ਤਾਂ ਨਹੀਂ ਸੀ ਵਿਆਹ ਦੀ ਪਹਿਲੀ ਵਰ੍ਹੇ-ਗੰਢ ਸੀ। ਮੋਹਨ ਦਾ ਇਸ ਸੰਸਾਰ ਵਿਚ ਪ੍ਰਵੇਸ਼ ਵਿਆਹ ਤੋਂ ਪਹਿਲਾ ਹੀ ਹੋ ਜਾਣ ਕਾਰਨ ਉਸ ਦੇ ਜਨਮ ਦਿਨ ਨੂੰ ਕੁਝ ਅੱਗੇ ਵਧਾਉਣ ਲਈ ਦੋਵੇਂ ਸਹਿਮਤ ਹੋ ਗਏ ਸਨ। ਇਕ ਦਿਨ ਪਹਿਲਾਂ ਉਸ ਨੇ ਕੁਮੁਦ ਨਾਲ ਗੱਲ ਕਰਨ ਦੀ ਕੋਸ਼ਿਸ਼ ਵੀ ਕੀਤੀ ਸੀ। ਵਿਆਹ ਦੀ ਵਰ੍ਹੇ-ਗੰਢ ਕਹਿ ਕੇ ਉਸ ਨੂੰ ਖੁਸ਼ ਕਰਨ ਦਾ ਜਤਨ ਕੀਤਾ ਸੀ। ਉਦੋਂ ਕੁਮੁਦ ਨੇ ਕਿਹਾ ਸੀ, "ਸਾਡਾ ਵਿਆਹ ਬਣੇ ਬਣਾਏ ਮਕਾਨ ਨੂੰ ਮੁਰੰਮਤ ਕਰਨ ਵਾਲੀ ਗੱਲ ਏ।" ਉਫ਼ ! ਕਿੰਨੀ ਕਠੋਰ ਗੱਲ ਸੀ। ਫਿਰ ਵੀ ਅਗਲੇ ਦਿਨ ਉਹ ਇਕ ਘੜੀ ਖਰੀਦ ਲਿਆਇਆ ਸੀ। ਉਸ ਦਿਨ ਉਸ ਦੇ ਕੋਲ ਖਲੋਂਦਿਆਂ ਹੀ ਉਹ ਆਪਣੀ ਸੁੱਧ-ਬੁੱਧ ਖੋ ਬੈਠਾ ਸੀ।

ਉਸਨੂੰ ਜਾਪਿਆ ਕਿ ਉਹ ਆਪਣੀ ਕੁਮੁਦ ਹੀ ਹੈ। ਕੁਮੁਦ ਜਦੋਂ ਤੋਂ ਮਾਂ ਬਣੀ ਸੀ ਉਦੋਂ ਹੀ ਉਸ ਨੂੰ ਵੇਖ ਰਿਹਾ ਸੀ। ਪਰ ਇਹ ਪਰਿਵਰਤਨ ਉਸ ਦੇ ਧਿਆਨ ਵਿਚ ਨਹੀਂ ਸੀ ਆਇਆ। ਇਕ ਸਾਲ ਪਹਿਲਾਂ ਹੀ ਉਹ ਇਕ ਅਣਜਾਣ ਜਿਹੀ ਸੀ ਉਸ ਨੂੰ ਵੇਖ ਕੇ ਸ਼ਰਮਾ ਜਾਂਦੀ ਸੀ, ਹੱਥ ਲਾਉਣ ਉਤੇ ਹੱਸਦੀ ਸੀ। ਉਸ ਦੀਆਂ ਲਾਲਸਾ ਭਰੀਆਂ ਅੱਖਾਂ ਵਿਚ ਵੀ ਡਰ ਦਾ ਪਰਛਾਵਾਂ ਹੁੰਦਾ ਸੀ। ਪਰ ਹੁਣ ਉਹ ਮਾਂ-ਮਮਤਾ ਨਾਲ ਭਰ ਗਈ ਹੈ। ਬੱਚੇ ਨੂੰ ਪਾਲਣ ਨਾਲ ਉਸ ਦੇ ਚਿਹਰੇ ਉਤੇ ਵੱਡਪਣ ਦੀ ਚਮਕ ਆ ਗਈ ਹੈ। ਚਿਹਰੇ ਉਤੇ ਸੁੰਦਰਤਾ ਆ ਗਈ ਹੈ। ਬੱਚੇ ਦਾ ਆਧਾਰ ਉਸ ਦੀ ਗੋਦ ਵਿਚ ਇਕ ਨਵੀਂ ਸ਼ਕਤੀ ਅਤੇ ਇਕ ਨਵੀਂ ਸੁੰਦਰਤਾ ਭਰ ਗਿਆ ਹੈ। ਰਾਮੰਨਾ ਨੇ ਕੁਝ ਸੰਕੋਚ ਕੀਤਾ। ਜਿਸ ਕੰਮ ਲਈ ਉਹ ਆਇਆ ਸੀ ਉਸ ਨੂੰ ਭੁੱਲ ਕੇ 'ਕੁਮੁਦ' ਕਹਿ ਦਿੱਤਾ। ਇਹ ਸ਼ਬਦ ਮੂੰਹੋਂ ਨਿਕਲਦਿਆਂ ਹੀ ਉਸ ਨੂੰ ਕੁਝ ਹੋਸ਼ ਜਿਹੀ ਆਈ।

ਉਸ ਦੇ ਬੁਲਾਉਣ ਦੇ ਢੰਗ ਨੂੰ ਵੇਖ ਕੇ ਕੁਮੁਦ ਦੀ ਹਾਲਤ ਆਪਣਾ ਬਚਾਅ ਕਰਨ ਲਈ ਥਾਂ ਲੱਭਣ ਵਾਲੀ ਹਿਰਨੀ ਵਰਗੀ ਹੋ ਗਈ : ਆਪਣੇ ਬੁਲਾਉਣ ਦਾ ਅਰਥ ਉਹ ਆਪ ਵੀ ਸਮਝ ਗਿਆ। ਉਹ ਮਰਦ ਦੇ ਦਿਲ ਦਾ ਬੁਲਾਵਾ ਸੀ। ਇਹ ਸੁਭਾਵਿਕ ਰੂਪ ਵਿਚ ਔਰਤ ਨੂੰ ਆਕਰਸ਼ਿਤ ਕਰਨ ਵਾਲੇ ਮਰਦ ਦਾ ਸਤਿਆਨਾਸ਼ੀ

ਬੋਲ ਸੀ । ਉਹ ਤਾਂ ਮਦਮਸਤ ਪੁਰਖ ਦਾ ਔਰਤ ਨੂੰ ਵੱਸ ਕਰਨ ਵਾਲਾ ਹੁੰਗਾਰਾ ਸੀ । ਇਸ ਨੂੰ ਸੁਣਦਿਆਂ ਹੀ ਕੁਮੁਦ ਸਿੰਗ ਮਾਰਨ ਲਈ ਤਿਆਰ ਗਊ ਵਾਂਗ ਖੜੀ ਹੋ ਗਈ ਸੀ ।

ਉਸ ਸਮੇਂ ਰਾਮੰਣਾ ਦੀ ਵਿਵੇਕ-ਸ਼ਕਤੀ ਵਿਕੀ ਪੈ ਚੁੱਕੀ ਸੀ । ਪਰ ਆਪਣੀ ਹੋਂਦ ਦਾ ਅਹਿਸਾਸ ਵੀ ਉਸ ਨੂੰ ਹੋ ਗਿਆ । ਉਹ ਪੜ੍ਹਿਆ-ਲਿਖਿਆ ਹੈ । ਸਮਾਜਿਕ ਜੀਵਨ ਵਿਚ ਉਹ ਸਭਿਆ ਅਤੇ ਸਾਹਿਤਕਾਰ ਵੀ ਹੈ । ਬੁੱਧੀਜੀਵੀ ਹੈ । ਇਨ੍ਹਾਂ ਸਾਰਿਆਂ ਨੂੰ ਛੱਡ ਕੇ ਕੁਦਰਤ ਦੇ ਹੋਰ ਪਸ਼ੂਆਂ ਵਾਂਗ ਉਹ ਵੀ ਹੋਵੇ ਤਾਂ ! ਮਨੁੱਖ ਵੀ ਪਸ਼ੂ ਅਖਵਾਏਗਾ । ਔਰਤ ਨੂੰ, ਕੇਵਲ ਔਰਤ ਦੇ ਰੂਪ ਵਿਚ ਹੀ ਵੇਖਣਾ ਜੰਗਲੀ ਜੀਵਨ ਹੈ । ਔਰਤ ਅਤੇ ਮਰਦ ਵਿਚ ਅੰਤਰ ਨਹੀਂ, ਸਮਾਨਤਾ ਹੈ, ਇਹ ਮੰਨਣਾ ਸਭਿਅਤਾ ਦੀ ਨਿਸ਼ਾਨੀ ਹੈ । ਇਸ ਗੱਲ ਨੂੰ ਜਾਣਨ ਵਾਲੇ ਰਾਮੰਣਾ ਵਿਚ ਕੁਮੁਦ ਨੂੰ ਵੇਖਦਿਆਂ ਹੀ ਜੋ ਵਿਕਾਰ ਉਤਪੰਨ ਹੋਏ ਸਨ ਉਨ੍ਹਾਂ ਲਈ ਉਸ ਨੂੰ ਸ਼ਰਮ ਮਹਿਸੂਸ ਹੋਈ । "ਕੁਮੁਦ ਅਜ ਮੋਹਨ ਦਾ ਜਨਮ ਦਿਨ ਏ," ਕਹਿ ਕੇ ਗੱਲ ਬਦਲ ਦਿੱਤੀ । ਜਿਵੇਂ-ਕਿਵੇਂ ਅੰਤ ਵਿਚ ਉਸ ਦਾ ਹੱਥ ਫੜ ਕੇ ਉਸ ਨੇ ਘੜੀ ਬੰਨ੍ਹ ਦਿੱਤੀ ਸੀ । ਉਹ ਇਕ ਪਲ ਨਹੀਂ, ਇਕ ਯੁੱਗ ਨਹੀਂ, ਪਲ ਅਤੇ ਯੁੱਗ ਵੀ ਨਹੀਂ, ਸਮਾਂ ਅਟੱਲ ਹੈ । ਰਾਮੰਣਾ ਨੂੰ ਇੰਜ ਲੱਗਾ ਸੀ ਜਦੋਂ ਉਸ ਨੇ ਉਸ ਦੇ ਹੱਥ ਨੂੰ ਫੜ ਲਿਆ ਸੀ ।

ਉਸੇ ਨਸ਼ੇ ਵਿਚ ਸ਼ਾਇਦ ਉਹ ਰਸਤਾ ਭੁੱਲ ਗਿਆ ਸੀ । ਉਹ ਆਪਣੇ ਇਕ ਦੋਸਤ ਦੇ ਘਰ ਗਿਆ ਸੀ ।

"ਅੱਜ ਕਿਵੇਂ ਰਾਹ ਭੁੱਲ ਗਏ ?" ਉਸ ਦੇ ਦੋਸਤ ਦੇ ਇਹ ਕਹਿਣ ਉਤੇ ਉਹ ਹੱਕਾ ਬੱਕਾ ਹੋ ਕੇ ਉਸ ਵਲ ਵੇਖਣ ਲੱਗਾ । ਆਪਣੇ ਦੋਸਤ ਨੂੰ ਹੱਸਦਿਆਂ ਵੇਖ ਕੇ ਉਹ ਵੀ ਆਪਣੇ ਆਪ ਨੂੰ ਸੰਭਾਲ ਕੇ ਹੱਸਣ ਲੱਗ ਪਿਆ ਸੀ । ਉਸ ਨੇ ਸੋਚਿਆ ਕਿ ਉਹ ਦੋਸਤ ਦੇ ਘਰ ਕਿਉਂ ਗਿਆ ? ਉਥੇ ਜਾਣ ਤੋਂ ਪਹਿਲਾਂ ਉਸ ਨੇ ਸੋਚਿਆ ਹੀ ਨਹੀਂ ਸੀ । ਫਿਰ ਉਸ ਦੋਸਤ ਦੇ ਇਹ ਪੁੱਛਣ ਤੇ, "ਕੀ ਗੱਲ ਏ ? ਇਸ ਵੇਲੇ ਆਏ ਹੋ ?" ਤਾਂ ਉਸ ਨੇ ਇਕਦਮ ਜਵਾਬ ਦਿੱਤਾ ਸੀ, "ਇਕ ਖਾਸ ਕੰਮ ਏ, ਭੇਦ ਭਰਿਆ ।"

"ਰਾਮੰਣਾ, ਏਡਾ ਖਾਸ ਕੰਮ ਕਿਹੜਾ ਏ ? ਚਿਹਰੇ ਤੋਂ ਤਾਂ ਬੜਾ ਖੁਸ਼ ਨਜ਼ਰ ਆ ਰਿਹੈਂ । ਤਾਂ ਵੀ ਭੇਦ ਭਰੀ ਗੱਲ ਕਹਿੰਦੈਂ ? ਹਾਂ, ਕੋਈ ਨਵੀਂ ਲੀਲਾ ਰਚੀ ਏ ?"

"ਚੁੱਪ ਵੀ ਕਰ ।"

"ਝਿੜਕਾਂ ਨਾ ਮਾਰ । ਤੂੰ ਸਾਹਿਤਕਾਰ ਏਂ । ਸਾਹਿਤਕਾਰਾਂ ਉਤੇ ਕੋਈ ਵਿਸ਼ਵਾਸ ਨਹੀਂ ਹੁੰਦਾ । ਸਾਹਿਤ ਜੀਵਨ ਦਾ ਦਰਪਣ ਹੁੰਦਾ ਏ । ਇਹ ਸਿੱਧ ਕਰਨ ਲਈ ਪਿਆਰ ਦੀ ਕਹਾਣੀ ਲਿਖਣ ਤੋਂ ਪਹਿਲਾਂ ਆਪ ਉਸ ਦਾ ਨਿੱਜੀ ਅਨੁਭਵ ਪ੍ਰਾਪਤ ਕਰਨ ਲਈ ਅੱਗਾ-ਪਿੱਛਾ ਨਹੀਂ ਸੋਚਦੇ । ਇਸੇ ਲਈ ਪੁੱਛਿਆ ਏ ਪਈ ਕੋਈ ਨਵੀਂ ਲੀਲਾ...? ਹਾ...ਹਾ...ਹਾ...।"

ਰਾਮੰਣਾ ਨੂੰ ਲੱਗਾ ਕਿ ਦੰਦਾਂ ਦੀ ਟਕੋਰ ਕਰਨ ਵਾਲੇ ਉਸ ਮਿੱਤਰ ਨੇ ਦੰਦ ਤੋੜ

ਦੇਣੇ ਚਾਹੇ, ਉਸ ਨੂੰ ਜ਼ਮੀਨ ਉਤੇ ਪਟਕਾ ਕੇ ਉਸ ਦੇ ਸਰੀਰ ਦਾ ਤਾਂਡਵ ਨਾਚ ਕਰਨਾ ਚਾਹਿਆ। ਪਰ ਸਭਿਆ ਸਮਾਜ ਵਿਚ ਇੰਜ ਕੀਤਾ ਨਹੀਂ ਜਾ ਸਕਦਾ। ਰਾਮੰਣਾ ਇਹ ਜਾਣਦਾ ਸੀ ਕਿ ਉਸ ਦੇ ਅਤੇ ਕੁਮੁਦ ਦੇ ਵਿਆਹ ਬਾਰੇ ਲੋਕ ਮਜ਼ਾਕ ਕਰਦੇ ਹਨ। ਇਸ ਸੰਬੰਧ ਵਿਚ ਕੁਝ ਕੀਤਾ ਵੀ ਨਹੀਂ ਜਾ ਸਕਦਾ ਸੀ। ਦੋਸਤ ਦੀ ਗੱਲ ਦਾ ਇਕੋ ਹੀ ਜਵਾਬ ਸੀ। ਝੂਠਾ ਹਾਸਾ। ਉਸ ਨੇ ਇਹੋ ਕੀਤਾ ਸੀ ਅਤੇ ਕਿਹਾ ਸੀ, "ਕੀ ਸਾਹਿਤਕਾਰ ਦਾ ਮਤਲਬ ਬਿਨਾਂ ਲਾਸੈਂਸ ਸ੍ਰੀ ਕ੍ਰਿਸ਼ਨ ਸਮਝ ਲਿਆ ਏ?"

"ਮੈਨੂੰ ਕੀ ਪਤਾ ਰਾਮੰਣਾ। ਮਰਿਆ ਨਹੀਂ ਹਾਂ ਤੇ ਸਵਰਗ ਵੀ ਨਹੀਂ ਵੇਖਿਆ। ਕਿਤਾਬ ਵੀ ਨਹੀਂ ਲਿਖੀ ਤੇ ਬਦਨਾਮ ਵੀ ਨਹੀਂ ਹੋਇਆ।"

"ਤਾਂ ਤੂੰ ਕਹਿੰਦਾ ਏਂ ਕਿ ਕਿਤਾਬ ਲਿਖਣ ਨਾਲ ਬਦਨਾਮੀ ਹੁੰਦੀ ਏ।"

"ਮੈਂ ਕਿਉਂ ਕਹਾਂ? ਤੂੰ ਆਪ ਹੀ ਵੇਖ ਰਿਹਾ ਏਂ ਰਾਮੰਣਾ। ਜੇ ਕਿਤਾਬ ਚੰਗੀ ਹੋਵੇ ਤਾਂ ਕਹਿਣਗੇ ਇਸ ਨਾਲੋਂ ਵੀ ਚੰਗੀ ਲਿਖਣੀ ਸੀ। ਕਿਤਾਬ ਮਾੜੀ ਹੋਵੇ ਤਾਂ ਕਹਿੰਦੇ ਨੇ ਕਿ ਇਸ ਨਾਲੋਂ ਤਾਂ ਰੱਦੀ ਵੇਚਣ ਦਾ ਵਪਾਰ ਕਰਨਾ ਚੰਗਾ ਸੀ। ਕਿਤਾਬ ਜੇ ਸਮਝ ਵਿਚ ਨਾ ਆਵੇ ਤਾਂ ਮਾੜੀ ਕਹਿੰਦੇ ਨੇ। ਬੁਰੀ ਕਿਤਾਬ ਸਭ ਦੀ ਸਮਝ ਵਿਚ ਆ ਜਾਵੇ ਤਾਂ ਉਸ ਨੂੰ ਘਟੀਆ ਕਹਿੰਦੇ ਨੇ। ਸਾਰ ਇਹ ਹੈ ਕਿਤਾਬ ਲਿਖਣ ਨਾਲ ਲਿਖਣ ਵਾਲੇ ਨੂੰ ਵੀ ਸੁੱਖ ਨਹੀਂ ਅਤੇ ਪੜ੍ਹਨ ਵਾਲੇ ਨੂੰ ਵੀ ਸੁੱਖ ਨਹੀਂ ਹੈ। ਤੇਰਾ ਕੀ ਵਿਚਾਰ ਏ?"

"ਤਾਂ ਕਹਿ ਪਈ ਕੇਵਲ ਲਿਖਾਉਣ ਵਾਲੇ ਨੂੰ ਹੀ ਸੁੱਖ ਮਿਲਦਾ ਏ, ਕਿਉਂਕਿ?" ਇਹ ਕਹਿੰਦਿਆਂ ਉਸ ਨੇ ਵੀ ਆਪਣੇ ਦੋਸਤ ਦੇ ਨਾਲ ਕਹਿਕਹਾ ਮਾਰਿਆ ਸੀ।

"ਛੱਡੋ ਜੀ, ਇਹ ਤਾਂ ਸਰਸਰੀ ਹੀ ਕਿਹਾ ਸੀ।"

"ਦੋਸਤ ਦੇ ਸਵਾਲ ਦਾ ਜਵਾਬ ਜੋ ਉਸ ਦਿਨ ਰਾਮੰਣਾ ਨੇ ਦਿੱਤਾ ਸੀ ਉਸ ਨੂੰ ਯਾਦ ਕਰਕੇ ਉਸ ਨੂੰ ਆਪ ਵੀ ਹੈਰਾਨੀ ਹੁੰਦੀ ਹੈ। ਉਹ ਕਿੰਨਾ ਝੂਠ ਸੀ! ਕਿਵੇਂ ਸੁਭਾਵਿਕ ਢੰਗ ਨਾਲ ਕਿਹਾ ਸੀ! ਉਸ ਦਿਨ ਸੋਚ ਸਮਝ ਕੇ ਠੱਗੀ ਕੀਤੀ ਸੀ। ਜੇ ਇਹ ਕਿਸੇ ਨੂੰ ਪਤਾ ਲੱਗ ਜਾਵੇ ਜਾਂ ਉਹ ਆਪ ਹੀ ਕਿਸੇ ਨੂੰ ਦੱਸ ਦੇਵੇ ਤਾਂ ਸਮਾਜ ਉਸ ਦਾ ਸਨਮਾਨ ਕਰੇਗਾ? ਕੀ ਪਤਾ? ਸਨਮਾਨ ਵੀ ਕਰ ਸਕਦੇ ਨੇ। ਉਸ ਵਰਗੇ ਅਨੇਕ ਠੱਗਾਂ ਦਾ ਸਮੂਹ ਹੀ ਤਾਂ ਸਮਾਜ ਏ। ਅਜ ਉਹ ਜਿਹੜਾ ਸਨਮਾਨ ਉਸ ਦਾ ਕਰ ਰਹੇ ਹਨ ਇਹ ਵੀ ਇਕ ਠੱਗੀ ਨਹੀਂ ਤਾਂ ਹੋਰ ਕੀ ਏ? ਪਰੰਤੂ ਉਸ ਦਾ ਜਵਾਬ ਅਸਲੋਂ ਹੀ ਠੱਗੀ ਸੀ। ਕੀ ਉਸ ਨੇ ਸੋਚ ਸਮਝ ਕੇ ਇੰਜ ਕਿਹਾ ਸੀ? "ਕੋਈ ਮਹੱਤਵਹੀਣ ਰਹੱਸ ਕਿਹਾ ਸੀ ਨਾ।" ਇਹ ਉਸ ਨੇ ਆਪਣੇ ਦੋਸਤ ਦੇ ਪੁੱਛਣ ਉਤੇ ਕਿਹਾ ਸੀ।

"ਅਜ ਸਰਲਾ ਨੂੰ ਗੁਜਰਿਆਂ ਦੋ ਸਾਲ ਹੋ ਗਏ।"

"ਹਾਂ...ਰਾਮੰਣਾ ਪੁਰਾਣੀ ਗੱਲ ਯਾਦ ਕਰ ਕੇ...।"

"ਉਫ਼! ਤੂੰ ਇਹ ਨਾ ਸਮਝ ਕਿ ਮੈਂ ਦੁੱਖੀ ਹੋ ਰਿਹਾ ਹਾਂ। ਸਰਲਾ ਨੇ ਮੈਨੂੰ ਹਜ਼ਾਰ ਵਾਰ ਕਿਹਾ ਸੀ ਕਿ ਮੇਰੇ ਬਾਅਦ ਤੁਸੀਂ ਇਉਂ ਦੁੱਖੀ ਨਾ ਹੋਣਾ। ਤੁਸੀਂ ਸੁੱਖੀ ਰਹਿਣਾ, ਘਰ ਵਿਚ ਬੱਚੇ ਹੁਣ ਮੈਂ ਸਦਾ ਵੇਖਦੀ ਰਹਿੰਦੀ ਹਾਂ। ਇਹ ਦੂਜਾ ਵਿਆਹ

ਵੀ ਕੇਵਲ ਸਰਲਾ ਦੀ ਦਿਲਜੋਈ ਲਈ ਹੈ। ਇਹ ਕਹਿਣਾ ਚਾਹੀਦਾ ਏ ਕਿ ਉਹੀ ਇਸ ਵਿਆਹ ਦਾ ਫੈਸਲਾ ਕਰ ਕੇ ਗਈ ਸੀ । ਇਸੇ ਲਈ ਇਹ ਮਹੂਰਤ ਵੀ ਉਸੇ ਗੱਲ ਲਈ ਨਿਸ਼ਚਿਤ ਕੀਤਾ ਏ। ਫਿਰ ਵੀ ਉਹ...।"

"ਰਾਮੰਣਾ ਹਜ਼ਾਰ ਜਨਮਾਂ ਵਿਚ ਕਿਤੇ ਇਕ ਵਾਰ ਇਹੋ ਜਹੀ ਪਤਨੀ ਮਿਲਦੀ ਹੋਵੇਗੀ। ਤਾਂ ਵੀ ਕਿਸਮਤ ਚੰਗੀ ਹੋਣੀ ਚਾਹੀਦੀ ਏ। ਉਹ ਆਪਣੀਆਂ ਅੱਖਾਂ ਨਾਲ ਤੇਰਾ ਵਿਆਹ ਨਹੀਂ ਵੇਖ ਸਕੀ—ਇਹ ਸੋਚ ਕੇ ਦੁੱਖੀ ਹੋਣਾ ਗਲਤ ਹੈ। ਉਸ ਨੇ ਕਿਹਾ ਸੀ ਜਿਥੇ ਵੀ ਰਹਾਂ ਵੇਖਦੀ ਰਹਾਂਗੀ।"

"ਤਾਂ ਵੀ ਮਨ ਨੂੰ ਤਸੱਲੀ ਚਾਹੀਦੀ ਏ। ਇਸੇ ਲਈ ਸਾਲ ਵਿਚ ਇਕ ਵਾਰ ਇਸ ਨੂੰ ਯਾਦ ਦੇ ਰੂਪ ਵਿਚ ਮਨਾਉਂਦਾ ਹਾਂ। ਪਤਾ ਨਹੀਂ ਕਿਵੇਂ ਇਹ ਅਤੇ ਮੋਹਨ ਦਾ ਜਨਮ ਦਿਨ ਇਕੱਠੇ ਆਉਂਦੇ ਨੇ। ਅੱਜ ਦੇ ਦਿਨ ਸਾਡੀ ਗ੍ਰਹਿਸਥੀ ਦੇ ਸੁੱਖਮਈ ਵਾਤਾਵਰਣ ਨੂੰ ਸਰਲਾ ਵੇਖੇ। ਮੈਨੂੰ ਲਗਦੈ ਕਿ ਉਹ ਜ਼ਰੂਰ ਵੇਖਦੀ ਏ। ਇਸੇ ਲਈ ਅੱਜ ਬੱਚੇ ਲਈ ਸੋਨੇ ਦੀ ਇਕ ਚੇਨ ਅਤੇ ਕੁਮੁਦ ਲਈ ਇਕ ਵਧੀਆ ਸਾੜ੍ਹੀ।"

"ਹਾਂ-ਹਾਂ ! ਏ ਜੀ ਸੁਣੋ ?"

"ਏ ! ਖੱਪ ਨਾ ਪਾਉ ਜਨਾਬ। ਇਸੇ ਲਈ ਤਾਂ ਭੇਦ ਭਰੀ ਗੱਲ ਕਿਹਾ ਸੀ। ਭੇਦ ਹੋਣ ਤੇ ਵੀ ਮੁੱਖ ਸਹਾਇਕ ਭਾਬੀ ਨੂੰ ਹੋਣਾ ਪਵੇਗਾ।"

"ਤਾਂ ਉਸਦੇ ਵਿਚ ਰਹੱਸ ਵਾਲੀ ਗੱਲ ਏ ?"

"ਤਰਕਾਲਾਂ ਤਕ ਭੇਦ ਵਾਲੀ ਗੱਲ ਏ, ਸਮਝਿਆ ! ਤਰਕਾਲੀਂ ਤੂੰ ਭਾਬੀ ਨੂੰ ਨਾਲ ਲੈ ਕੇ ਘੁੰਮਣ ਲਈ ਆਵੀਂ। ਰਾਹ ਭੁੱਲ ਜਾਣ ਦਾ ਬਹਾਨਾ ਕਰਕੇ ਮਾਰਕੀਟ ਪਹੁੰਚ ਜਾਵੀਂ। ਉਥੇ ਪਹੁੰਚਣ ਤੋਂ ਬਾਅਦ ਉਨ੍ਹਾਂ ਨੂੰ ਦੱਸੀ। ਦੋਵੇਂ ਚੀਜ਼ਾਂ ਭਾਬੀ ਹੀ ਪਸੰਦ ਕਰੇ। ਤੁਹਾਡੇ ਘਰ ਮੁੜਨ ਤਕ ਮੈਂ ਵੀ ਪਹੁੰਚ ਜਾਵਾਂਗਾ । ਇਥੋਂ ਦੋਵੇਂ ਚੀਜ਼ਾਂ ਲੈਂਦਾ ਜਾਵਾਂਗਾ।"

"ਤਾਂ ਇਹ ਕਹਿ ਕਿ—

"ਸਾਨੂੰ ਮਾਰਕੀਟ ਤੋਂ ਤੁਹਾਡੇ ਘਰ ਆਉਣਾ ਚਾਹੀਦਾ ਹੈ। ਠੀਕ ਏ ਰਾਮੰਣਾ। ਅਸੀਂ ਤੁਹਾਡੇ ਘਰ ਆਵਾਂਗੇ। ਖੂਬ ਮਹਿਮਾਨ-ਨਵਾਜ਼ੀ ਕਰਿਓ। ਵਧੀਆ ਖਾਣਾ ਖਵਾਣਾ ਤੇ ਬਾਅਦ ਵਿਚ ਤੂੰ ਆਪਣਾ ਤੋਹਫਾ ਦੇਵੀਂ—।"

"ਅੱਜ ਨਹੀਂ, ਜੇ ਅੱਜ ਤੁਸੀਂ ਲੋਕ ਰਹੇ ਤਾਂ...।"

"ਅਸੀਂ ਰਹੀਏ ਤਾਂ ਤੈਨੂੰ ਕਾਹਦੀ ਦਿਕੱਤ ! ਤੂੰ ਉਡੀਕ ਕੀਤੀ ਏ, ਤੂੰ ਸਾਹਿਤਕਾਰ ਏਂ। ਤੋਹਫਾ ਦੇ ਕੇ ਜੇ ਤੂੰ ਆਪਣੀ ਚੁੰਮੀਂ ਵੀ 'ਉਹਨੂੰ' ਦੇਵੇਂ ਤਾਂ ਸਾਡੇ ਵਲੋਂ ਕੋਈ ਇਤਰਾਜ਼ ਨਹੀਂ ਹੋਵੇਗਾ। ਹਾ-ਹਾ-ਹਾ।"

"ਅਜਿਹੀ ਕੋਈ ਗੱਲ ਨਹੀਂ ਹੈ। ਫਿਰ ਵੀ ਅੱਜ ਰਹਿਣ ਦਿਉ। ਹੁਣ ਮੈਂ ਚਲਦਾਂ ਹਾਂ। ਵੇਖੋ ਪੈਸੇ ਕਿਥੇ ਰੱਖੇ ਨੇ।"

"ਅਕਲ ਟਿਕਾਣੇ ਹੋਵੇ ਤਾਂ ਕੋਈ ਸਾਹਿਤਕਾਰ ਬਣਦੈ...?"

ਪਤਾ ਨਹੀਂ ਉਹ ਹੋਰ ਕੀ ਕੁਝ ਬੁੜਬੁੜਾ ਰਿਹਾ ਸੀ। ਰਾਮੰਣਾ ਤਾਂ ਉਥੋਂ ਖਿਸਕ ਗਿਆ ਸੀ। ਬਾਹਰ ਨਿਕਲਦਿਆਂ ਦੀ ਰਾਮੰਣਾ ਦੀ ਹਾਲਤ ਉਸ ਪੰਛੀ ਵਰਗੀ ਸੀ

ਜਿਸ ਨੂੰ ਨਵੇਂ ਖੰਭ ਨਿਕਲ ਹੋਣ । ਦਿਨ ਉਸ ਨੇ ਕਿਸੇ ਨਾ ਕਿਸੇ ਤਰ੍ਹਾਂ ਬਾਹਰ ਬਿਤਾਇਆ । ਅਖੀਰ ਦੋਸਤ ਦੀਆਂ ਲਿਆਂਦੀਆਂ ਚੀਜ਼ਾਂ ਨੂੰ ਲੈ ਕੇ ਸ਼ਾਮ ਨੂੰ ਉਹ ਇਕ ਪੰਛੀ ਵਾਂਗ ਘਰ ਪਰਤਿਆ ਸੀ ।

ਘਰ ਵਿਚ ਕੁਮੁਦ ਨਹੀਂ ਸੀ, ਮੋਹਨ ਵੀ ਨਹੀਂ ਸੀ ।

ਰਾਮੰਨਾ ਇਕਦਮ ਕੁਰਸੀ ਤੋਂ ਉਠਿਆ । ਪਲ ਦੀ ਪਲ ਉਸ ਨੂੰ ਪਤਾ ਹੀ ਨਹੀਂ ਸੀ ਲੱਗਾ ਕਿ ਉਹ ਦਸ ਸਾਲ ਪਹਿਲਾਂ ਦੀਆਂ ਯਾਦਾਂ ਦੇ ਵਹਿਣ ਵਿਚ ਵਹਿ ਤੁਰਿਆ ਸੀ । ਹੱਥ ਚੁੱਕ ਕੇ ਉਹ ਖਿੜਕੀ ਵੱਲ ਇੰਜ ਵਧਿਆ ਜਿਵੇਂ ਅੱਜ ਵੀ ਉਸ ਦੇ ਹੱਥ ਵਿਚ ਸਾੜ੍ਹੀ ਅਤੇ ਚੋਨ ਫੜੀ ਹੋਵੇ । ਤਦ ਉਸ ਨੂੰ ਧਿਆਨ ਆਇਆ ।

"ਮੈਂ ਪਾਗਲ ਤਾਂ ਨਹੀਂ ਹੋ ਜਾਵਾਂਗਾ ?" ਕਹਿੰਦਿਆਂ ਉਸ ਨੇ ਆਪਣਾ ਹੱਥ ਬੜੇ ਧਿਆਨ ਨਾਲ ਹੇਠਾਂ ਕੀਤਾ ਤਾਂ ਜੁ ਸਾੜ੍ਹੀ ਜ਼ਮੀਨ ਉਤੇ ਡਿੱਗ ਕੇ ਮੈਲੀ ਨਾ ਹੋ ਜਾਵੇ । ਤਦ "ਪਾਗਲ ਹੋਣ ਵਾਲਾ ਹਾਂ," ਬੁੜਬੁੜਾਉਂਦਿਆਂ ਉਸ ਨੇ ਆਪਣੇ ਸਿਰ ਨੂੰ ਝਟਕਾ ਜਿਹਾ ਦਿੱਤਾ ।

ਉਸ ਦਿਨ ਉਸ ਸਾੜ੍ਹੀ ਦੇ ਬਾਰੇ ਮਨ ਵਿਚ ਆਏ ਵਿਚਾਰਾਂ ਦੇ ਕਾਰਣ ਰਾਮੰਨਾ ਨੂੰ ਬਹੁਤ ਹਾਸਾ ਆਇਆ ।

ਹਾਂ—ਉਸ ਨੇ ਸੋਚਿਆਂ ਕਿ ਅੱਜ ਦੀ ਸਭਾ ਛੇਤੀ ਸ਼ੁਰੂ ਹੋ ਜਾਵੇ ਤਾਂ ਚੰਗਾ ਏ, ਨਹੀਂ ਤਾਂ ਉਹ ਜ਼ਰੂਰ ਪਾਗਲ ਹੋ ਜਾਵੇਗਾ ।

ਜ਼ਬਾਨ ਨੇ ਤਾਂ ਗੱਲ ਬਦਲਣੀ ਚਾਹੀ ਪਰ ਮਨ ਨਾ ਮੰਨਿਆ । ਮਨ ਯਾਦਾਂ ਦੇ ਪਿੱਛੇ ਹੀ ਦੌੜਿਆ । ਯਾਦਾਂ ਦੀ ਤਸਵੀਰ ਸਾਹਮਣੇ ਆਉਣ ਉਤੇ ਰਾਮੰਨਾ ਇਕ ਵਾਰ ਫੇਰ ਜ਼ੋਰ ਨਾਲ ਹੱਸਿਆ । ਉਸ ਦਿਨ ਉਸ ਸਾੜ੍ਹੀ ਨੂੰ ਲੈ ਕੇ ਜੋ ਗੱਲ ਵਧੀ ਸੀ—ਉਸ ਨੂੰ ਯਾਦ ਕਰ ਕੇ ।

## 5

ਕੁਮੁਦ ਦਾ ਗੁੱਸਾ ਸਾੜ੍ਹੀ ਉਤੇ ਉਤਰਿਆ । ਮੋਹਨ ਦੇ ਹਾਲਾਂ ਤੀਕ ਨਾ ਆਉਣ ਤੋਂ ਖਿੱਝ ਕੇ ਸ਼ੀਸ਼ੇ ਦੇ ਸਾਹਮਣੇ ਖਲੋ ਕੇ ਵਾਲ ਠੀਕ ਕਰਨ ਵੇਲੇ ਪੱਲਾ ਖਿਸਕ ਗਿਆ, ਪੱਲੇ ਦੇ ਖਿਸਕਣ ਨਾਲ ਜਵਾਨੀ ਦੀ ਜੋ ਸੁੰਦਰਤਾ ਦਿਖਾਈ ਦਿੱਤੀ ਉਸ ਤੋਂ ਉਹ ਹੋਰ ਵੀ ਖਿੱਝ ਗਈ । ਆਪਣਾ ਪੂਰਾ ਬਿੰਬ ਵੇਖਿਆ । ਸਾੜ੍ਹੀ ਬੰਨ੍ਹਣ ਨਾਲ ਉਸ ਦਾ ਵਿਅਕਤਿਤਵ ਹੋਰ ਨਿਖਰ ਗਿਆ ਤਾਂ ਉਹ ਸਾੜ੍ਹੀ ਉਤੇ ਸੜ-ਭੁੱਜ ਗਈ ।

"ਕੰਬਖਤ ਸਾੜ੍ਹੀ ਉਦੋਂ ਤੋਂ ਲੈ ਕੇ ਹੁਣ ਤਕ ਕੋੜੀਆਂ ਯਾਦਾਂ ਨਾਲ ਹੀ ਬੁਣੀ ਗਈ ਏ" ਕਹਿ ਕੇ ਸ਼ੀਸ਼ੇ ਵੱਲ ਪਿੱਠ ਕਰ ਕੇ ਬਹਿ ਗਈ । ਆਮ ਵਾਂਗ ਜਾਂਘ ਲਾਗਿਓਂ ਸਾੜ੍ਹੀ ਦਾ ਪੱਲਾ ਠੀਕ ਕੀਤਾ । ਫਿਰ ਇਕਦਮ ਉਸ ਨੂੰ ਇੰਜ ਲੱਗਾ ਜਿਵੇਂ ਉਹ ਅਦ੍ਰਿਸ਼ ਹੋ ਗਈ ਹੋਵੇ ।

...ਦਸ ਸਾਲ ਪਹਿਲਾਂ ਦੀ ਗੱਲ ਏ । ਸਵੇਰੇ ਰਾਮੰਨਾ ਨੇ ਘੜੀ ਦਿੱਤੀ ਸੀ,

ਨਹੀਂ ਹੱਥ ਫੜ ਕੇ ਬੰਨ੍ਹ ਦਿੱਤੀ ਸੀ। ਉਸ ਵੇਲੇ ਪਲ ਦੀ ਪਲ ਉਸ ਦਾ ਹੱਥ ਫੜ ਲੈਣ ਨੂੰ ਉਸ ਦਾ ਜੀਅ ਕੀਤਾ ਸੀ। ਪੁਰਾਣੀਆਂ ਸਭ ਗੱਲਾਂ ਭੁੱਲ ਕੇ ਇਕ ਵਾਰ ਜੀਵਨ ਵਿਚ ਆਖਰੀ ਵਾਰ ਇੰਜ ਗਲਵਕੜੀ ਪਾਉਣ ਨੂੰ ਜੀਅ ਕੀਤਾ ਸੀ ਜਿਸ ਨਾਲ ਦੋਵੇਂ ਸਰੀਰ ਇਕਰਸ ਹੋ ਸਕਣ। ਏਨੇਂ ਨੂੰ ਰਾਮੰਣਾ ਉਸ ਦਾ ਹੱਥ ਛੱਡ ਕੇ ਬਾਹਰ ਚਲਾ ਗਿਆ। ਪਿਆਰ ਦੇ ਲੋਰ ਵਿਚ ਉਸ ਨੇ ਘੂਕ ਨੀਂਦੇ ਸੁੱਤੇ ਹੋਏ ਮੋਹਨ ਨੂੰ ਜ਼ੋਰ ਨਾਲ ਬਾਹਵਾਂ ਵਿਚ ਕੱਸ ਲਿਆ। ਤਾਂ ਕਿਤੇ ਜਾ ਕੇ ਉਸ ਨੂੰ ਹੋਸ਼ ਆਈ ਸੀ। ਉਹ ਹੁਣ ਹੋਰ ਇਸ ਘਰ ਵਿਚ ਰਹੇਗੀ ਤਾਂ ਲਾਜ਼ਮੀ ਰਾਮੰਣਾ ਦੇ ਵੱਸ ਵਿਚ ਹੋ ਜਾਵੇਗੀ। ਇਹ ਅਪਮਾਨ ਸਹਿਣ ਨਹੀਂ ਹੋਵੇਗਾ। ਉਸ ਨੇ ਉਥੋਂ ਚਲੇ ਜਾਣ ਦਾ ਹੀ ਫੈਸਲਾ ਕਰ ਲਿਆ। ਉਸ ਦਾ ਸਰੀਰ ਗਰਮ ਲੋਹੇ ਵਾਂਗ ਹੋ ਗਿਆ ਸੀ। ਉਹ ਜਿਸ ਚੀਜ਼ ਨੂੰ ਛੂੰਹਦੀ ਕੰਬ ਉਠਦੀ ਸੀ। ਉਸ ਨੇ ਸੋਚਿਆ, ਇਥੋਂ ਚਲੇ ਹੀ ਜਾਣਾ ਚਾਹੀਦਾ ਏ, ਚਲੇ ਹੀ ਜਾਣਾ ਚਾਹੀਦਾ ਏ। ਦਸ ਸਾਲ ਬਾਅਦ ਵੀ ਕੁਮੁਦ ਇਹ ਗੱਲ ਭੁੱਲੀ ਨਹੀਂ ਸੀ। ਇਕ ਪਾਸੇ ਕਹਿਰਾਂ ਦਾ ਪਿਆਰ ਤੇ ਦੂਜੇ ਪਾਸੇ ਓਨੀਂ ਹੀ ਨਫ਼ਰਤ, ਕਿਉਂ ? ਕਦੇ ਕਦੇ ਲੱਗਦਾ ਕਿ ਉਸ ਵਿਚ ਰਾਮੰਣਾ ਦਾ ਕੋਈ ਕਸੂਰ ਨਹੀਂ ਸਭ ਉਸੇ ਦਾ ਕਸੂਰ ਏ। ਅਜਿਹੇ ਮੌਕੇ ਉਤੇ ਸਰਲਾ ਦੀ ਯਾਦ ਆ ਜਾਂਦੀ ਤੇ ਕੁਮੁਦ ਨੂੰ ਲਗਦਾ ਕਿ ਉਸ ਦਾ ਦੀਦੀ ਨਾਲ ਵਰਤਾਉ ਧ੍ਰੋਹ ਵਾਲਾ ਸੀ।

ਸਰਲਾ ਦੀਦੀ ਨੇ ਕਈ ਵਾਰ ਤਾਂ ਕਿਹਾ ਸੀ ? ਕਦੇ ਕਦੇ ਜੇ ਰਾਮੰਣਾ ਨੂੰ ਘਰ ਪਰਤਣ ਵਿਚ ਦੇਰ ਹੋ ਜਾਂਦੀ ਤਾਂ ਉਹ ਉਸ ਕੋਲੋਂ ਪੁੱਛ ਬੈਠਦੀ—

"ਇਨ੍ਹਾਂ ਨੂੰ ਘਰ ਆਉਣ ਵਿਚ ਏਨੀਂ ਦੇਰ ਕਿਉਂ ਹੋ ਜਾਂਦੀ ਏ ਦੀਦੀ ?"

"ਦੇਰ ਕਾਹਦੀ ? ਉਨ੍ਹਾਂ ਦੇ ਆਉਣ ਦਾ ਵਕਤ ਹੀ ਇਹ ਹੈ।"

"ਨਹੀਂ ਸਰਲਾ ਦੀਦੀ ਤੂੰ ਘਰ ਵਿਚ ਇੱਕਲੀ ਰਹਿੰਦੀ ਏਂ....।"

"ਤਾਂ ਕੀ ਹੋਇਆ ? ਮੈਨੂੰ ਆਪਣਾ ਕੰਮ ਹੁੰਦੈ...।"

"ਨਹੀਂ ਦੀਦੀ ਤੂੰ ਬੀਮਾਰ ਵੀ ਤਾਂ ਰਹਿੰਦੀ ਏਂ ?"

"ਨੀ ਕਿਹੋ ਜਿਹੀ ਕੁੜੀ ਏਂ ਤੂੰ ? ਕਲ੍ਹ ਵਿਆਹ ਹੋ ਜਾਊ ਤਾਂ ਪਤਾ ਲੱਗ ਜਾਵੇਗਾ। ਆਦਮੀਆਂ ਦਾ ਤਾਂ ਕੰਮ ਹੀ ਬਾਹਰ ਹੁੰਦਾ ਏ।"

"ਪਤਨੀ ਦੇ ਬੀਮਾਰ ਹੋਣ ਤੇ ਵੀ ?"

"ਵੇਖ ਕੁਮੁਦ, ਮਰਦਾਂ ਦਾ ਇਹ ਸੁਭਾਅ ਹੀ ਹੁੰਦੈ। ਉਨ੍ਹਾਂ ਦਾ ਕੰਮ ਬਾਹਰ ਦਾ ਹੈ। ਘਰੋਂ ਬਾਹਰ ਘੁੰਮਣਾ ਪੈਂਦਾ ਏ। ਔਰਤਾਂ ਦੀ ਗੱਲ ਹੀ ਹੋਰ ਏ। ਉਹ ਹੈ, ਉਸ ਦਾ ਘਰ ਹੈ, ਉਸ ਦੇ ਬੱਚੇ ਹਨ। ਔਰਤ ਆਪਣੇ ਕੰਮ ਨੂੰ ਕਿਵੇਂ ਛੱਡ ਸਕਦੀ ਏ ?"

ਸਰਲਾ ਦੀਦੀ ਦੇ ਸਰਲ ਸੁਭਾਅ ਨੂੰ ਵੇਖ ਕੇ ਉਹ ਹੈਰਾਨ ਹੋਈ। ਰਾਮੰਣਾ ਸਰਲਾ ਵੱਲ ਧਿਆਨ ਨਹੀਂ ਦੇਂਦਾ ਪਰ ਇਸ ਤੋਂ ਉਸਨੂੰ ਕੋਈ ਤੌਖਲਾ ਨਹੀਂ ਸੀ।

"ਮਰਦਾਂ ਦਾ ਸੁਭਾਅ ਏ। ਚਾਰ ਆਦਮੀ ਮਿਲ ਕੇ ਗੱਪਾਂ ਮਾਰਦੇ ਨੇ ਤਾਂ ਕੀ ਹੋ ਜਾਂਦੈ ? ਤੇ ਤੂੰ ਇਨ੍ਹਾਂ ਬਾਰੇ ਕਹਿ ਰਹੀ ਏਂ। ਵਿਚਾਰੇ ! ਬਹੁਤ ਘੱਟ ਬਾਹਰ ਜਾਂਦੇ ਨੇ। ਪੜ੍ਹਦੇ ਰਹਿੰਦੇ ਨੇ ਲਿਖਦੇ ਰਹਿੰਦੇ ਨੇ। ਕਦੇ ਅੱਕ ਜਾਣ ਤਾਂ ਥੋੜ੍ਹੀ ਦੇਰ

ਲਈ ਬਾਹਰ ਚਲੇ ਜਾਂਦੇ ਨੇ।" ਸਰਲਾ ਨੇ ਬੜੇ ਮਾਣ ਨਾਲ ਰਾਮੰਣਾ ਦਾ ਸਮਰਥਨ ਕੀਤਾ ਸੀ।

"ਬਾਹਰ ਜਾਣ ਦੀ ਗੱਲ ਤਾਂ ਛੱਡ। ਜਦ ਉਹ ਘਰ ਵਿਚ ਹੁੰਦੇ ਨੇ ਤਾਂ ਵੀ ਘੰਟਿਆਂ ਬੱਧੀ ਉਨ੍ਹਾਂ ਨੂੰ ਇਸ ਗੱਲ ਦਾ ਧਿਆਨ ਨਹੀਂ ਰਹਿੰਦਾ ਕਿ ਮੈਂ ਘਰੇ ਹੀ ਹਾਂ ਜਾਂ ਨਹੀਂ। ਏਨੇ ਮਗਨ ਹੋ ਜਾਂਦੇ ਨੇ।" ਇਹ ਕਹਿੰਦਿਆਂ ਸਰਲਾ ਦੀਆਂ ਪੀਲੀਆਂ ਪਈਆਂ ਗਲਾਂ ਉਤੇ ਲਾਲੀ ਆ ਗਈ ਸੀ।

ਜਦ ਕੁਮੁਦ ਨੇ ਆਪ ਹੀ ਇਕ ਵਾਰ ਸਰਸਰੀ ਕਿਹਾ ਸੀ, "ਇਸ ਤਰ੍ਹਾਂ ਦੇ ਲੋਕਾਂ ਲਈ ਪਤਨੀ ਹੋਵੇ ਤਾਂ ਵੀ ਠੀਕ ਏ, ਨਾ ਹੋਵੇ ਤਾਂ ਵੀ ਠੀਕ ਏ।"

"ਨੀ ਪਾਗਲੇ! ਉਂਜ ਮੈਨੂੰ ਆਪਣੀ ਗੱਲ ਨਹੀਂ ਕਹਿਣੀ ਚਾਹੀਦੀ। ਮੈਂ ਘਰ ਨਾ ਹੋਵਾਂ ਤਾਂ ਉਨ੍ਹਾਂ ਨੂੰ ਇਕ ਪਲ ਵੀ ਚੈਨ ਨਹੀਂ ਆਉਂਦਾ। ਇਕ ਵਾਰ ਮੈਂ ਇਕ ਮਹੀਨਾ ਪੇਕੇ ਚਲੀ ਗਈ ਸਾਂ। ਉਦੋਂ ਨਵਾਂ ਨਵਾਂ ਵਿਆਹ ਹੋਇਆ ਸੀ। ਇਸ ਮਹਾਰਾਜ ਨੇ ਸਾਰੇ ਮਹੀਨੇ ਵਿਚ ਇਕ ਲਫ਼ਜ਼ ਵੀ ਨਹੀਂ ਸੀ ਲਿਖਿਆ।" ਸਰਲਾ ਦੀਦੀ ਨੇ ਇਹ ਗੱਲ ਕਿੰਨੀ ਖ਼ੁਸ਼ੀ ਨਾਲ ਦੱਸੀ ਸੀ।

"ਅਜਿਹੀ ਸੁੱਖੀ ਗ੍ਰਹਿਸਥੀ ਵਿਚੋਂ ਮੈਂ ਆਪਣੀ ਮਾਂਗ ਵਿਚ ਸੰਧੂਰ ਲੈ ਕੇ ਹੀ ਚਲੀ ਜਾਵਾਂ ਇਹੀ ਮੇਰਾ ਹਠ ਹੈ।" ਦੀਦੀ ਦੀ ਇਸ ਗੱਲ ਉਤੇ ਉਹ ਆਪਣਾ ਰੋਣਾ ਰੋਕ ਨਹੀਂ ਸਕੀ ਸੀ। ਉਹ ਭੁਬਾਂ ਮਾਰ ਕੇ ਰੋਈ ਸੀ।

ਹੁਣ ਵੀ ਤਾਂ ਉਹੀ ਰਾਮੰਣਾ ਏ। ਕੀ ਇਸ ਰਾਮੰਣਾ ਦਾ ਮੈਨੂੰ ਪੂਰਾ ਪਤਾ ਨਹੀਂ ਸੀ? ਸਭ ਕੁਝ ਜਾਣਦੀ ਹੋਈ ਨੇ ਹੀ ਉਹਦੇ ਨਾਲ ਪਿਆਰ ਨਹੀ ਸੀ ਪਾਇਆ?

ਤਾਂ ਕੀ ਹੋਇਆ? ਉਹ ਰਾਮੰਣਾ ਉਸ ਦਾ ਨਹੀਂ ਹੋ ਸਕਿਆ। 'ਉਸ ਦਾ ਨਹੀਂ ਹੋ ਸਕਿਆ' ਇਹ ਗੱਲ ਕੁਮੁਦ ਦੇ ਮਨ ਵਿਚ ਘਰ ਕਰ ਗਈ ਸੀ। ਉਸ ਨੇ ਰਾਮੰਣਾ ਨੂੰ ਪਿਆਰ ਕੀਤਾ ਸੀ। ਪਰ ਰਾਮੰਣਾ ਨੇ ਕੇਵਲ ਉਸ ਦੇ ਸਰੀਰ ਨੂੰ ਪਿਆਰ ਕੀਤਾ ਸੀ। ਪਤਨੀ ਬਿਸਤਰੇ ਉਤੇ ਪੈ ਗਈ ਸੀ ਜਾਂ ਉਹ ਆਪ ਨਵੀਂ ਚੀਜ਼ ਸੀ ਜਾਂ ਮਰਦ ਦਾ ਹੰਕਾਰ ਸੀ, ਇਸ ਲਈ ਰਾਮੰਣਾ ਨੇ ਇਸ ਨੂੰ ਅਪਣਾ ਲਿਆ। ਉਸ ਨੂੰ ਯਕੀਨ ਸੀ ਕਿ ਬਿਨਾਂ ਵਿਆਹ ਦੇ ਹੀ ਮਾਂ ਬਣ ਜਾਣ ਦੇ ਕਾਰਣ ਸਮਾਜ ਉਸ ਨੂੰ ਦੁੱਖੀ ਕਰੇਗਾ। ਇਸ ਕਾਰਣ ਰਹਿਮ ਜਾਂ ਉਪਕਾਰ ਸਦਕਾ ਹੀ ਰਾਮੰਣਾ ਨੇ ਉਸ ਨਾਲ ਵਿਆਹ ਕੀਤਾ ਸੀ।

ਇਸ ਨੂੰ ਉਸ ਦਾ ਪਿਆਰ ਚਾਹੀਦਾ ਸੀ। ਸਮਾਜ ਭਾਵੇਂ ਉਸ ਨੂੰ ਬਾਹਰ ਕੱਢ ਦੇਵੇ ਪਰ ਉਹ ਪਿਆਰ ਦੀ ਖਾਤਰ ਸੁੱਖ ਵਾਰ ਦੇਣ ਲਈ ਤਿਆਰ ਸੀ। ਤਦ ਉਸਨੂੰ ਪਿਆਰ ਤੋਂ ਬਿਨਾਂ ਹੀ ਵਿਆਹ ਦੇ ਬੰਧਨ ਵਿਚ ਬੰਨ੍ਹ ਲਿਆ।

ਕੁਮੁਦ ਨੇ ਸੋਚਿਆ ਉਸੇ ਦਿਨ ਉਸ ਦੀ ਪਿਆਰ ਕਹਾਣੀ ਖਤਮ ਹੋ ਗਈ। ਵਿਆਹ ਤੋਂ ਇਕ ਮਹੀਨੇ ਅੰਦਰ ਹੀ ਉਹ ਭੂਆ ਦੇ ਕੋਲ ਚਲੀ ਗਈ ਸੀ। ਇਹ ਤਸੱਲੀ ਉਸ ਦੇ ਮਨ ਵਿਚ ਨਹੀਂ ਸੀ ਕਿ ਵਿਆਹ ਹੋ ਚੁੱਕਾ ਏ ਤਾਂ ਸਮਾਜ ਦਾ ਕੋਈ ਡਰ ਨਹੀਂ ਸੀ। ਪਿਆਰ-ਵਿਹੂਣੇ, ਹਰਾਮ ਦੇ ਗਰਭ ਵਿਚ ਪਲ ਰਹੇ ਜੀਵ ਨਾਲ ਵੀ ਉਹ ਨਫਰਤ ਕਰਨ ਲੱਗ ਪਈ ਸੀ। ਭੂਆ ਸਕੀ ਨਾ ਹੋਣ ਤੇ ਵੀ ਦੂਰ

ਦੀ ਰਿਸ਼ਤੇਦਾਰੀ ਵਿਚੋਂ ਇਕ ਬੁੱਢੀ ਮਾਈ ਸੀ। ਉਹ ਉਥੇ ਇਕ ਦੋ ਮਹੀਨੇ ਬਤੀਤ ਕਰਨੇ ਚਾਹੁੰਦੀ ਸੀ। ਇਹ ਵੀ ਅਸਹਿ ਸੀ।

ਦੂਸਰੇ ਦਿਨ ਸਵੇਰੇ ਹੀ ਉਸ ਬੁੱਢੀ ਮਾਈ ਨੇ ਕਿਹਾ ਸੀ, "ਕਿੰਨੀ ਸੁਹਣੀ ਲੱਗ ਰਹੀਂ ਏਂ! ਪੈਰ ਭਾਰਾ ਹੋ ਗਿਐ? ਵਿਆਹ ਹੋ ਗਿਆ? ਸਾਨੂੰ ਖਬਰ ਵੀ ਨਹੀਂ ਸੀ ਘੱਲਣੀ? ਬੁਲਾਇਆ ਵੀ ਤਾਂ ਨਹੀਂ। ਤੂੰ ਇਹ ਸਮਝ ਲਿਆ ਹੋਵੇਗਾ ਕਿ ਪਕਵਾਨ ਖਾਣ ਲਈ ਬੁੱਢੀ ਦੇ ਮੂੰਹ ਵਿਚ ਦੰਦ ਹੀ ਨਹੀਂ ਰਹੇ। ਕਿਉਂ?

ਇਹ ਸੁਣ ਕੇ ਕੁਮੁਦ ਨੇ ਸੋਚਿਆ ਕਿ ਇਥੋਂ ਇਕ ਦੋ ਦਿਨਾਂ ਵਿਚ ਹੀ ਚਲੇ ਜਾਣਾ ਠੀਕ ਹੋਵੇਗਾ। ਫਿਰ ਵੀ—

ਕੁਮੁਦ ਨੂੰ ਅੱਜ ਵੀ ਇਹ ਯਾਦ ਕਰਕੇ ਹਾਸਾ ਆਉਂਦਾ ਹੈ ਕਿ ਉਸ ਬੁੱਢੀ ਮਾਈ ਦੇ ਨਾਲ ਰਹਿਣ ਸਮੇਂ ਜੀਵਨ ਪ੍ਰਤੀ ਕਿੰਨੀ ਖਿੱਚ ਸੀ। ਅੱਜ ਵੀ ਯਾਦ ਕਰਕੇ ਉਹ ਮਹਿਸੂਸ ਕਰਦੀ ਕਿ ਉਹ ਦਿਨ ਉਸ ਦੇ ਸੁੱਖ ਦੇ ਦਿਨ ਸਨ।

"ਫਿਰ ਤੋਂ ਵਿਆਹ ਕਰਨਾ, ਇਕ ਅੱਧੇ ਮਹੀਨੇ ਵਿਚ ਹੀ ਗਰਭਵਤੀ ਹੋ ਜਾਣਾ ਅੱਜ ਕੱਲ੍ਹ ਦੀਆਂ ਕੁੜੀਆਂ ਲਈ ਵਿਆਹ ਦਾ ਸੁੱਖ ਖਤਮ ਹੀ ਸਮਝੋ।" ਇਕ ਦਿਨ ਕਿਸੇ ਪ੍ਰਸੰਗ ਵਿਚ ਬੁੱਢੜੀ ਨੇ ਇਹ ਗੱਲ ਆਖੀ ਸੀ।

ਉਦੋਂ ਉਸ ਨੇ ਮਜ਼ਾਕ ਵਿਚ ਕਿਹਾ ਸੀ, "ਭੂਆ ਜੀ ਵਿਆਹ ਕੀ ਏ? ਇਹ ਜਾਣਨ ਤੋਂ ਬਾਅਦ ਹੀ ਅੱਜ ਕਲ੍ਹ ਵਿਆਹ ਹੁੰਦੇ ਨੇ।

"ਤੈਨੂੰ ਕੀ ਪਤੈ, ਵਿਆਹ ਦਾ ਮਤਲਬ ਸਿਰਫ ਇਹੀ ਇਕ ਏ।"

"ਇਹੀ ਇਕ ਕੀ ਭੂਆ?"

"ਇਹ ਜੋ ਲਈ ਫਿਰਦੀ ਏਂ, ਇਹੀ।" ਬੜੇ ਠਰੰਮੇਂ ਨਾਲ ਉਸ ਬੁੱਢੜੀ ਨੇ ਕਿਹਾ ਸੀ।

"ਜੇ ਇਸ ਨੂੰ ਛੱਡ ਦੇਈਏ ਤਾਂ ਹੋਰ ਕੀ ਏ ਵਿਆਹ ਵਿਚ?"

"ਅੱਜ ਕਲ੍ਹ ਦੀਆਂ ਕੁੜੀਆਂ ਇਹੀ ਸਮਝ ਕੇ ਦੁੱਖੀ ਹੁੰਦੀਆਂ ਨੇ, ਕੁਮੁਦ। ਇਹ ਨਾ ਹੋਵੇ ਤਾਂ ਉਨ੍ਹਾਂ ਕੋਲ ਹੋਰ ਹੈ ਵੀ ਕੀ ਭਲਾ? ਜੇ ਮਰਦ ਵੀ ਇਹੋ ਗੱਲ ਕਰਨ ਤਾਂ ਤੁਸਾਂ ਲੋਕਾਂ ਦੀ ਹਾਲਤ ਕੀ ਹੋਵੇਗੀ?"

"ਮੈਨੂੰ ਲਗਦੈ ਭੂਆ ਜੀ ਕਿ ਮਰਦ ਲਈ ਇਹੀ ਮੁੱਖ ਗੱਲ ਏ, ਪਰ ਔਰਤ ਲਈ ਤਾਂ ਪੈਦਾ ਕੀਤੇ ਬੱਚੇ ਨੂੰ ਪਾਲਣ ਦਾ ਕੰਮ ਵੀ ਹੁੰਦੈ।"

ਇਸ ਗੱਲ ਉਤੇ ਬੁੱਢੜੀ ਆਪਣੇ ਪੋਪਲੇ ਮੂੰਹ ਨਾਲ ਖੁਲ੍ਹ ਕੇ ਹੱਸੀ ਸੀ। "ਮਰਦਾਂ ਲਈ ਇਹੀ ਮੁੱਖ ਗੱਲ ਏ। ਨੀ ਪਾਗਲੇ ਜੇ ਇਹੀ ਮਰਦ ਲਈ ਮੁੱਖ ਗੱਲ ਹੁੰਦੀ ਤਾਂ ਮਰਦ ਵਿਆਹ ਹੀ ਨਾ ਕਰਦਾ। ਘਰ ਦੇ ਖਾਣੇ ਨਾਲੋਂ ਹੋਟਲ ਦੇ ਖਾਣ-ਪੀਣ ਵਿਚ ਮਰਦ ਨੂੰ ਵਧੇਰੇ ਸੁਆਦ ਆਉਂਦਾ ਏ। ਤੇਰੇ ਨਾਲ ਵਿਆਹ ਕਰਕੇ ਤੇਰੇ ਬੱਚਿਆਂ ਦੀ ਬੀਮਾਰੀ-ਬਮੂਰੀ ਭੁਗਤ ਕੇ, ਤੇਰੇ ਬੁੱਢੀ ਹੋਣ ਤਕ ਤੇਰੇ ਨਾਲ ਉਮਰਾਂ ਗੁਜ਼ਾਰਨ ਵਾਲਾ ਮਰਦ ਕੁਝ ਹੋਰ ਵੀ ਲੋੜਦਾ ਏ।"

ਇਸ ਗੱਲ ਉਤੇ ਕੁਮੁਦ ਅਵਾਕ ਰਹਿ ਗਈ। ਉਹ ਅਨਪੜ੍ਹ ਬੁੱਢੜੀ ਦੀ ਅਕਲ

ਤੋਂ ਹੈਰਾਨ ਹੋ ਗਈ । ਏਨੇਂ [ਨੂੰ ਬੁੱਢੜੀ ਨੂੰ ਡੁਸਕਦਿਆਂ ਵੇਖ ਕੇ ਉਹ ਹੋਰ ਵੀ ਹੈਰਾਨ ਹੋਈ ।

"ਕਿਉਂ ਭੂਆ, ਮੈਨੂੰ ਸਿਖਿਆ ਦੇਂਦੀ ਤੂੰ ਵੀ ਰੋਣ ਲੱਗ ਪਈ ?"

"ਰੋਂਦੀ ਨਹੀਂ ਬੇਟੀ । ਬੀਤੇ ਦਿਨਾਂ ਦੀ ਯਾਦ ਆ ਗਈ, ਖੁਸ਼ੀ ਨੂੰ ਰੋਕ ਨਾ ਸਕੀ ।"

ਉਸ ਬੁੱਢੜੀ ਨੇ ਕਦੇ ਸੁੱਖ ਦੇ ਦਿਨ ਵੇਖੇ ਸਨ । ਇਹ ਗੱਲ ਕੁਮੁਦ ਦੇ ਲਈ ਨਵੀਂ ਸੀ । ਸ਼ੁਰੂ ਤੋਂ ਉਸ ਨੂੰ ਵਿਧਵਾ ਹੀ ਵੇਖਦੀ ਆ ਰਹੀ ਸੀ । ਤਾਂ ਹੀ ਉਸ ਨੂੰ ਇੰਜ ਲੱਗਾ ਸੀ ।

ਕੁਮੁਦ ਨੂੰ ਉਹਦੇ ਉਤੇ ਹਾਸਾ ਆਇਆ ।

"ਕਿਉਂ, ਹੱਸਦੀ ਕਿਉਂ ਏਂ ਕੁਮੁਦੀਏ ?"

"ਕੁਝ ਨਹੀਂ ਭੂਆ । ਤੂੰ 'ਸੁੱਖ ਦੇ ਦਿਨ' ਕਿਹਾ ਨਾ ? ਇਸ ਨਾਲ ਕੁਝ ਯਾਦ ਆ ਗਿਆ ।"

"ਤਾਂ ਕੀ ਤੂੰ ਸਮਝਿਆ ਕਿ ਮੇਰਾ ਵਿਆਹ ਨਹੀਂ ਹੋਇਆ ? ਮੈਂ ਸੁੱਖ ਨਹੀਂ ਵੇਖਿਆ ?" ਸ਼ਾਇਦ ਬੁੱਢੜੀ ਕੁਮੁਦ ਦੇ ਮਨ ਦੀ ਗੱਲ ਸਮਝ ਗਈ ਸੀ । ਇਸੇ ਲਈ ਉਹ ਅੱਗੇ ਬੋਲੀ, "ਤੂੰ ਸੋਚਿਆ ਕਿ ਮੈਂ ਜਨਮ ਤੋਂ ਹੀ ਇਸ ਤਰ੍ਹਾਂ ਦੀ ਹਾਂ ?"

"ਮੈਂ ਸੋਚਿਆ ਏ ਕਿ ਸੁੱਖੀ ਦਿਨ ਯਾਦ ਕਰਕੇ ਤੈਨੂੰ ਬੁਰਾ ਲੱਗਾ ਹੋਵੇਗਾ ।"

"ਬੁਰਾ ਲੱਗਾ ਹੋਵੇਗਾ ? ਪਾਗਲੇ ! ਸੁੱਖ ਦੀ ਯਾਦ ਨਾਲ ਤਾਂ ਸੰਤੋਖ ਮਿਲਦਾ ਏ । ਨਹੀਂ ਤਾਂ ਏਨੇਂ ਦਿਨ ਕਿਉਂ ਸੜਦੀ ਰਹਿੰਦੀ ? ਕਿਸੇ ਖੂਹ, ਛੱਪੜ ਵਿਚ ਡੁੱਬ ਮਰਦੀ । ਪਰ ਪੁਰਾਣੇ ਸੁੱਖ ਦੀ ਯਾਦ ਨਾਲ ਹੀ ਮੈਂ ਅੱਜ ਤਕ ਜੀਉਂਦੀ ਹਾਂ ।"

"ਅਜਿਹਾ ਕਿਹੜਾ ਸੁੱਖ ਸੀ ਭੂਆ ?"

"ਤੂੰ ਅਜੇ ਉਹਦੇ ਲਈ ਬੱਚੀ ਏਂ । ਸਮਝੇਂਗੀ ਨਹੀਂ ।"

"ਇਹ ਬਹਾਨਾ ਨਾ ਬਣਾ ਭੂਆ । ਅੱਜ ਕਲ੍ਹ ਦੀਆਂ ਕੁੜੀਆਂ ਬਹੁਤ ਛੇਤੀ ਵੱਡੀਆਂ ਹੋ ਜਾਂਦੀਆਂ ਨੇ ।"

"ਕਾਹਦੀਆਂ ਵੱਡੀਆਂ ਹੁੰਦੀਆਂ ਨੇ ! ਉਸ ਕੰਮ ਦੇ ਲਈ ਛੋਟੇ ਦਿਨ ਵੀ ਵੱਡੇ ਹੋ ਜਾਂਦੇ ਨੇ ।"

ਕੁਮੁਦ ਨੇ ਟੁੰਬਵੀਂ ਆਵਾਜ਼ ਵਿਚ ਕਿਹਾ ਸੀ, "ਤੇਰੇ ਦਿਮਾਗ ਵਿਚ ਦੂਸਰਾ ਵਿਚਾਰ ਹੀ ਨਹੀਂ ਭੂਆ ?"

"ਮੈ ਤੇਰੀ ਗੱਲ ਨਹੀਂ ਕਰ ਰਹੀ, ਕੁਮੁਦ । ਅੱਜ ਕਲ੍ਹ ਦੀਆਂ ਕੁੜੀਆਂ ਦੀ ਗੱਲ ਕਰ ਰਹੀ ਹਾਂ । ਸਾਡੇ ਜ਼ਮਾਨੇ ਵਿਚ ਅੱਠ-ਦੱਸ ਸਾਲ ਦੀ ਉਮਰ ਵਿਚ ਹੀ ਵਿਆਹ ਹੋ ਜਾਂਦਾ ਸੀ, ਤੀਜ-ਤਿਉਹਾਰ, ਵਿਆਹ-ਸ਼ਾਦੀ, ਮੱਸਿਆ-ਸੰਗਰਾਂਦ, ਉਠਣਾ-ਬੈਠਣਾ ਇਸ ਤਰ੍ਹਾਂ ਬਚਪਨ ਦੇ ਇਕ ਦੋ ਸਾਲ ਚਾਈਂ ਚਾਈਂ ਬੀਤ ਜਾਂਦੇ ਸਨ । ਉਦੋਂ ਤੋਂ ਹੀ ਵੱਡੀਆਂ ਕੁੜੀਆਂ ਨਾਲ ਬਹਿੰਦੀ-ਖਲੋਂਦੀ ਸੀ, ਉਨ੍ਹਾਂ ਦੀ ਗੱਲਬਾਤ ਤੋਂ ਅਕਲ ਸਿਖਦੀ ਸੀ ।"

"ਇਹ ਸਭ ਛੱਡ ਭੂਆ। ਆਪਣੇ ਉਸ ਸੁੱਖ ਦੀ ਗੱਲ ਦੱਸ।"

"ਉਹ ਵੀ ਦੱਸਦੀ ਹਾਂ। ਇਹ ਸਭ ਨਾ ਦੱਸਾਂ ਤਾਂ ਉਹ ਵੀ ਸਮਝ ਵਿਚ ਨਹੀਂ ਆਵੇਗਾ। ਏਨਾਂ ਸਭ ਕੁਝ ਕਰਕੇ ਅਕਲ ਆਉਣ ਤਕ ਸਾਨੂੰ ਸਭ ਕਾਸੇ ਦਾ ਪਤਾ ਲੱਗ ਜਾਂਦਾ ਸੀ। ਮਰਦ ਕਿਸ ਤਰ੍ਹਾਂ ਦੇ ਹੁੰਦੇ ਨੇ, ਉਨ੍ਹਾਂ ਦਾ ਸੁਭਾਅ ਕਿਸ ਤਰ੍ਹਾਂ ਦਾ ਹੁੰਦੈ ? ਮੇਰੇ 'ਉਹ' ਕਿਸ ਤਰ੍ਹਾਂ ਦੇ ਨੇ, ਕਿਸ ਕਿਸ ਦੇ ਨਾਲ ਰਹਿੰਦੇ ਨੇ, ਇਹ... ਉਹ...ਸਭ ਕੁਝ। ਇਸੇ ਲਈ ਉਨ੍ਹਾਂ ਦੇ ਚਾਲ ਚਲਣ ਉਤੇ ਸਾਨੂੰ ਕਦੇ ਗੁੱਸਾ ਨਹੀਂ ਆਇਆ। ਹੈਰਾਨੀ ਵੀ ਨਹੀਂ ਹੁੰਦੀ।"

"ਕਿਉਂ ਭੂਆ ਤਾਂ 'ਉਨ੍ਹਾਂ' ਦਾ ਚਾਲ ਚਲਣ ਠੀਕ ਨਹੀਂ ਸੀ ?"

"ਠੀਕ ਕੀ ਤੇ ਗਲਤ ਕੀ ? ਜਿਸ ਤਰ੍ਹਾਂ ਦੇ ਦੂਜੇ ਲੋਕ ਹੁੰਦੇ ਨੇ ਉਸੇ ਤਰ੍ਹਾਂ ਉਹ ਵੀ ਸਨ।"

"ਮਤਲਬ...ਮਤਲਬ ਕਿਤੇ ਬਾਹਰ ਕੁਝ...? ਫਿਰ ਵੀ ਤੂੰ ਕਹਿੰਦੀ ਏਂ ਕਿ ਤੈਨੂੰ ਉਨ੍ਹਾਂ ਉਤੇ ਗੁੱਸਾ ਨਹੀਂ ਸੀ।"

"ਮਤਲਬ ? ਜੇ ਬੱਚਾ ਗੰਦਗੀ ਵਿਚ ਹੱਥ ਪਾਵੇ ਤਾਂ ਉਹਦੇ ਉਤੇ ਗੁੱਸੇ ਹੋਵੇਂਗੀ ? ਗੰਦਗੀ ਦਾ ਤਾਂ ਉਸ ਨੂੰ ਪਤਾ ਹੀ ਨਹੀਂ। ਉਸ ਲਈ ਤਾਂ ਇਕ ਨਵੀਂ ਚੀਜ਼ ਏ, ਇਕ ਮੌਜ ਮੇਲਾ।"

"ਇਹ ਕਿਸ ਤਰ੍ਹਾਂ ਦੀ ਮੌਜ ਏ ਭੂਆ ? ਘਰ ਵਾਲੇ ਬੈਠੇ ਉਨ੍ਹਾਂ ਨੂੰ ਰੋਣ।"

"ਰੋਣ ਦੀ ਮੈਨੂੰ ਕੀ ਆਫਤ ਪਈ ਸੀ। ਉਹ ਮੇਰੇ ਨਾਲ ਕੋਈ ਲੜਦੇ ਸਨ ? ਮਾਰ-ਪਿਟਾਈ ਕਰਦੇ ਸਨ ?"

"ਪਰ ਤੈਨੂੰ ਛੱਡ ਕੇ ਕਿਸੇ ਹੋਰ ਨਾਲ...?"

"ਅਰੇ ਪਾਗਲੇ ! ਮੈਨੂੰ ਛੱਡ ਕੇ ! ਮੈਨੂੰ ਕਿਉਂ ਛੱਡਦੇ ?"

"ਨਹੀਂ ਭੂਆ ਛੱਡਣ ਦਾ ਇਹ ਮਤਲਬ ਨਹੀਂ। ਤੇਰੇ ਘਰ ਵਿਚ ਹੁੰਦਿਆਂ ਸੁੰਦਿਆਂ ਉਹ ਰੋਜ਼ ਉਥੇ...?"

"ਰੋਜ਼ ! ਤਾਂ ਹੀ ਤਾਂ ਕਹਿੰਦੀ ਹਾਂ ਕਿ ਅੱਜ ਕਲ੍ਹ ਦੀਆਂ ਕੁੜੀਆਂ ਲਈ ਵਿਆਹ ਦਾ ਮਤਲਬ ਬਸ ਉਹੀ ਇਕ ਹੈ। ਮੇਰੇ ਨਾਲ ਗ੍ਰਿਹਸਤੀ ਚਲਾਉਂਦੇ ਰਹਿਣ ਬੱਸ ਹੋਰ ਕੀ ? ਉਹ ਰੋਜ਼ ਕੀ ਕਰਦੇ ਸਨ ? ਬਾਕੀ ਸਮੇਂ ਵਿਚ ਕੀ ਕਰਦੇ ਸਨ ? ਇਹ ਗੱਲਾਂ ਲੈ ਕੇ ਮੈਂ ਕੀ ਕਰਨਾ ਸੀ ! ਮੈਨੂੰ ਬਹੁਤ ਕੰਮ ਰਹਿੰਦਾ ਸੀ। ਘਰ ਦੇ ਲੋਕ—ਸੱਸ, ਸਹੁਰਾ, ਦੇਉਰ, ਜੇਠ, ਨਣਾਨਾਂ ਆਇਆ-ਗਿਆ, ਇਹ ਛੱਡ ਕੇ ਉਨ੍ਹਾਂ ਨਾਲ ਰਾਸਲੀਲ੍ਹਾ ਖੇਡਣ ਲਈ ਕੀ ਮੈਂ ਕੋਈ ਪਾਗਲ ਸਾਂ ?"

"ਤਾਂ ਇੰਜ ਕਹੋ, ਇਹੀ ਤੇਰੇ ਸੁੱਖ ਦੇ ਦਿਨਾਂ ਦੀਆਂ ਯਾਦਾਂ ਹਨ ?"

"ਤਾਂ ਕੀ ਸੁੱਖ ਦੇ ਦਿਨ ਕੋਈ ਹੋਰ ਹੁੰਦੇ ਨੇ ?"

"ਇਹ ਕਾਹਦੇ ਸੁੱਖ ਦੇ ਦਿਨ ?"

"ਹੁਣ ਤਾਂ ਕਹਿ ਰਹੀ ਏਂ ਨਾ, ਸੁਣੇਂਗੀ ਤਾਂ ਪਤਾ ਲੱਗੇਗਾ।"

"ਦੱਸਣ ਯੋਗ ਗੱਲ ਏ ਤਾਂ ਦੱਸ ਭੂਆ।"

"ਹੂੰ...ਹੁਣ ਤਕ ਤਾਂ ਤੂੰ ਮੀਨ ਮੇਖ ਦੀਆਂ ਗੱਲਾਂ ਕੀਤੀਆਂ ਨੇ ਤੇ ਹੁਣ ਕਹਿੰਦੀ ਏਂ ਕਿ ਦੱਸਣਯੋਗ ਹੈ ਤਾਂ ਦੱਸ। ਚਲਾਕ ਨਾ ਹੋਵੇ ਤੇ ! ਮੂੰਹ ਵਿਚ ਪਾਣੀ ਪਾਉਣ ਤੋਂ ਬਾਅਦ ਬੁਰਕੀ ਖਾਣ ਤੋਂ ਬਿਨਾਂ ਕੌਣ ਰਹਿੰਦਾ ਏ। ਦੱਸਦੀ ਹਾਂ। ਸੁਣ, ਇਕ ਦਿਨ ਸਾਰਾਂ ਕੰਮ ਨਿਬੇੜ ਕੇ ਰਾਤ ਨੂੰ ਆਪਣੇ ਕਮਰੇ ਵਿਚ ਜਾ ਕੇ ਸੌਣ ਦੀ ਤਿਆਰੀ ਕਰ ਰਹੀ ਸਾਂ।"

"ਇਕੱਲੀ !"

"ਕੀ ਤੂੰ ਸਮਝਦੀ ਏਂ ਕਿ ਮੈਂ ਡਰਪੋਕ ਸਾਂ ?"

"ਨਹੀਂ ਤਾਂ ਤੁਹਾਡੇ ਉਹ ?"

"ਮੇਰੇ 'ਉਹ' ਖਾਣਾ ਖਾ ਕੇ ਬਾਹਰ ਗਏ ਸਨ। ਖਾਣਾ ਵੀ ਠੀਕ ਤਰ੍ਹਾਂ ਨਹੀਂ ਸੀ ਖਾਧਾ। ਮੈਂ ਇਹ ਸੋਚ ਕੇ ਚੁੱਪ ਰਹੀ ਕਿ ਕੋਈ ਗੱਲ ਹੋਵੇਗੀ, ਰਾਤ ਨੂੰ ਆਉਣਗੇ ਤਾਂ ਪੁੱਛਾਂਗੀ।"

"ਤਾਂ ਕਹੋ ਕਿ ਰਾਤ ਨੂੰ ਉਨ੍ਹਾਂ ਦੇ ਆਉਣ ਦਾ ਭਰੋਸਾ ਸੀ ?"

"ਬਿਨਾਂ ਭਰੋਸੇ ਦੁਨੀਆਂ ਵਿਚ ਸੁੱਖ ਕਿਥੇ ਹੈ ਕੁੜੀਏ ! ਪਿਛਲੀਆਂ ਦੋ ਤਿੰਨ ਰਾਤਾਂ ਤੋਂ ਘਰ ਹੀ ਨਹੀਂ ਸਨ ਆਏ। ਮੈਂ ਸਮਝਦੀ ਸਾਂ ਯਾਰਾਂ-ਦੋਸਤਾਂ ਨਾਲ ਤਾਸ਼ ਖੇਡ ਰਹੇ ਹੋਣਗੇ।"

"ਤਾਂ ਵੀ ਸੁੱਖ ਵੰਡਣ ਦੀ ਜ਼ਿਦ ਸੀ ਤੁਹਾਨੂੰ ?"

"ਕੀ ਕਿਹਾ ?"

ਬੁੱਢੜੀ ਨੂੰ ਆਪਣੀਆਂ ਗੱਲਾਂ ਦੇ ਢੰਗ ਦਾ ਹੀ ਪਤਾ ਨਾ ਲੱਗਾ ਹੋਵੇਗਾ। ਇਸ ਲਈ ਕੁਝ ਹਿਚਕਚਾ ਗਈ ਸੀ। ਇਸ ਦੇ ਸਵਾਲ ਨੂੰ ਸੁਣ ਕੇ ਉਸਨੇ ਪੁੱਛਿਆਂ, "ਮੈਂ ਕੀ ਕਹਿ ਰਹੀ ਸਾਂ ?"

"ਤੁਹਾਡੇ ਉਹ ਦੋ ਤਿੰਨ ਦਿਨਾਂ ਤੋਂ ਰਾਤੀਂ ਘਰ ਨਹੀਂ ਸਨ ਆਏ। ਉਸ ਦਿਨ ਸੌਣ ਦੀਆਂ ਤਿਆਰੀਆਂ ਵਿਚ ਸੀ।"

"ਹਾਂ ! ਏਨੇਂ ਨੂੰ ਬਾਹਰ ਦਰਵਾਜ਼ੇ ਉਤੇ ਠਕ ਠਕ ਹੋਈ। ਮੈਨੂੰ ਹੈਰਾਨੀ ਹੋਈ। ਹੈਂ, ਉਹ ਏਨੀਂ ਛੇਤੀ ਤਾਂ ਕਦੇ ਆਏ ਨਹੀਂ। ਖਾਣਾ ਵੀ ਚੰਗੀ ਤਰ੍ਹਾਂ ਨਹੀਂ ਸੀ ਖਾਧਾ। ਕੀ ਗੁੱਸੇ ਵਿਚ ਨੇ ? ਕਿਹੜੀ ਗੱਲ ਹੋਵੇਗੀ ? ਇਹ ਸੋਚ ਹੀ ਰਹੀ ਸਾਂ ਕਿ ਉਹ ਕਮਰੇ ਵਿਚ ਆ ਗਏ। ਆਉਂਦਿਆਂ ਹੀ ਕਮੀਜ਼ ਲਾਹ ਕੇ ਟੰਗ ਦਿੱਤੀ। ਹੁੱਸ... ਕਹਿੰਦਿਆਂ 'ਛੋਟੀ' ਕਿਹਾ।"

"ਕੀ ਕਿਹਾ ?"

"ਛੋਟੀ ਕਿਹਾ। ਵਿਆਹ ਦੇ ਸਮੇਂ ਮੈਂ ਬਹੁਤ ਛੋਟੀ ਲੱਗਦੀ ਸਾਂ ਇਸ ਲਈ ਮੈਨੂੰ ਛੋਟੀ ਹੀ ਬੁਲਾਇਆ ਕਰਦੇ ਸਨ। ਅਗੋਂ ਗ੍ਰਹਿਸਥ-ਜੀਵਨ ਸ਼ੁਰੂ ਹੋਣ ਦੇ ਬਾਅਦ ਇਕ ਵਾਰ ਮੈਨੂੰ ਦੇਖ ਕੇ ਕਹਿਣ ਲੱਗੇ, 'ਤੂੰ ਤਾਂ ਅਸਮਾਨੀ ਤਾਰੇ ਵਰਗੀ ਏਂ। ਵਿਆਹ ਵਿਚ ਤੈਨੂੰ ਦੂਰੋਂ ਹੀ ਵੇਖਿਆ ਸੀ। ਇੰਨੀਂ ਕੁ ਦਿਸਦੀ ਸੈਂ। ਹੁਣ ਕੋਲੋਂ ਵੇਖਿਆ ਏ ਤਾਂ...।' ਮੈਂ ਏਨੀਂ ਛੋਟੀ ਤਾਂ ਨਹੀਂ ਸਾਂ ਪਰ ਹਮੇਸ਼ਾਂ ਛੋਟੀ' ਹੀ ਕਿਹਾ

ਕਰਦੇ ਸਨ । ਮੈਂ ਪੁੱਛਿਆ, ਅੱਜ ਤੁਸੀਂ ਰੋਟੀ ਚੰਗੀ ਤਰ੍ਹਾਂ ਕਿਉਂ ਨਹੀਂ ਖਾਧੀ ? ਤਾਂ ਕਹਿਣ ਲੱਗੇ ਪਤਾ ਨਹੀਂ ਕਿਉਂ ਸਿਰ ਪੀੜ ਹੋ ਰਹੀ ਏ ਛੋਟੀ । ਮੈਂ ਕਿਹਾ ਅੰਮ੍ਰਿਤਾਂਜਨ ਦੇਵਾਂ ? ਉਹ ਬੋਲੇ, ਛੱਡ ਅੰਮ੍ਰਿਤਾਂਜਨ ਨੂੰ ।''

''ਕੀ ਕਿਹਾ ?''

''ਅੰਮ੍ਰਿਤਾਂਜਨ ਲਿਆਓ । ਉਨ੍ਹਾਂ ਦੀ ਗੱਲਬਾਤ ਦਾ ਲਹਿਜਾ ਹੀ ਇਹ ਸੀ । ਪਿਛੋਂ ਉਹ, ਕਿਸੇ ਦਵਾਈ ਦੀ ਲੋੜ ਨਹੀਂ ਛੋਟੀ, ਤੂੰ ਇਥੇ ਆ ਕਹਿ ਕੇ ਮੈਨੂੰ ਉਥੇ ਬਿਠਾ ਕੇ ਮੇਰੀ ਗੋਦ ਵਿਚ ਆਪਣਾ ਸਿਰ ਰੱਖ ਕੇ ਲੇਟ ਗਏ । ਮੈਂ ਉਨ੍ਹਾਂ ਵੱਲ ਵੇਖਿਆ ਤਾਂ ਉਨ੍ਹਾਂ ਨੂੰ ਨੀਂਦ ਆ ਗਈ ਸੀ । ਮਰਦ ਦਾ ਮਤਲਬ ਖੇਡਣ ਵਾਲਾ ਮੁੰਡਾ ਹੁੰਦਾ ਏ ਕੁਮੁਦ । ਉਦੋਂ ਮੈਂ ਸਮਝੀ ਸਾਂ । ਬਾਹਰ ਭਾਵੇਂ ਜਿੰਨਾਂ ਮਰਜ਼ੀ ਖੇਡਣ, ਜਿਵੇਂ ਮਰਜ਼ੀ ਖੇਡਣ ਪਰ ਆਰਾਮ ਤੇ ਸੰਤੋਖ ਦਾ ਆਧਾਰ ਘਰ ਦੀ ਔਰਤ ਹੀ ਹੁੰਦੀ ਏ । ਅੱਜ ਵੀ ਮੇਰੇ ਮੂੰਹ ਵਿਚ ਦੰਦ ਨਹੀਂ, ਅੱਖੋਂ ਕੁਝ ਦਿਸਦਾ ਨਹੀਂ । ਲੱਤਾਂ ਤਾਂ ਸੁੱਕੇ ਕਾਨਿਆਂ ਵਰਗੀਆਂ ਹੋ ਗਈਆਂ ਨੇ । ਜਦ ਵੀ ਇਹ ਯਾਦ ਮੈਨੂੰ ਆਉਂਦੀ ਏ ਤਾਂ ਮੈਨੂੰ ਜਵਾਨੀ ਮੁੜ ਆਈ ਲਗਦੀ ਏ ।''

''ਬੱਸ ਬੱਸ ਭੂਆ !''

''ਪਾਗਲੇ ਤੈਨੂੰ ਕੀ ਹੋਇਐ, ਜੋ ਰੋਣ ਲੱਗ ਪਈ ਏਂ ?''

''ਮੈਂ ਰੋਂਦੀ ਨਹੀਂ ਭੂਆ,'' ਰੋਣਾ ਰੋਕ ਨਾ ਸਕਣ ਕਰਕੇ ਉਹ ਕਮਰੇ ਵਿਚ ਦੌੜ ਗਈ ਸੀ । ਉਸ ਰਾਤ ਵਰਗੀ ਗੂੜ੍ਹੀ ਨੀਂਦ ਫੇਰ ਕਦੇ ਨਹੀਂ ਆਈ ।

ਸਵੇਰੇ ਉਠਦਿਆਂ ਹੀ ਵੇਖਿਆ ਰਾਮੰਣਾ ਆਇਆ ਹੋਇਆ ਸੀ । ਉਸ ਦੇ ਹੱਥ ਵਿਚ ਉਹੀ ਸਾੜ੍ਹੀ ਫੜੀ ਹੋਈ ਸੀ । ਉਸੇ ਪਲ ਪਿਛਲੀ ਰਾਤ ਦੀ ਯਾਦ ਸੁਪਨਾ ਬਣ ਕੇ ਰਹਿ ਗਈ ।

ਕੁਲੱਛਣੀ ਸਾੜ੍ਹੀ ! ਇਹ ਸਾੜ੍ਹੀ ਨਹੀਂ, ਸੁੱਖ ਨੂੰ ਲੁਕਾਉਣ ਵਾਲਾ ਪਰਦਾ ਏ । ਫਿਰ ਵੀ ਪਤਾ ਨਹੀਂ ਕਿਉਂ ਇਸੇ ਨੂੰ ਪਹਿਨ ਲਿਆ । ਪਹਿਲਾਂ ਇਕ ਵਾਰ ਬੰਨ੍ਹੀ ਸੀ ਤਾਂ ਮੋਹਨ ਨੂੰ ਬੁਖਾਰ ਹੋ ਗਿਆ ਸੀ ।

''ਉਫ, ਕਿੰਨਾਂ ਭੈੜਾ ਖਿਆਲ ਏ । ਹੁਣੇ ਮੋਹਨ ਆ ਜਾਵੇਗਾ,'' ਕਹਿ ਕੇ ਨਿਰਾਸ਼ ਹੋਈ ਕੰਧ ਵੱਲ ਝਾਕਦੀ ਉਥੇ ਹੀ ਅਹਿਲ ਬੈਠੀ ਰਹੀ ।

## 6

ਹੱਸਦਾ ਹੋਇਆ ਰਾਮੰਣਾ ਖਿੜਕੀ ਤਕ ਗਿਆ ਅਤੇ ਇਕ ਦੋ ਮਿੰਟ ਦੂਰ ਤਕ ਵੇਖਿਆ । ਪਿਛੋਂ ਉਸ ਨੇ ਆਪਣੀ ਘੜੀ ਵੇਖੀ । ਅਜੇ ਵੀ ਘੱਟੋ ਘਟ 45 ਮਿੰਟ ਬਾਕੀ ਨੇ, ਸਭਾ ਦੇ ਸੰਚਾਲਕਾਂ ਨੂੰ ਆ ਕੇ ਬੁਲਾਉਣ ਵਿਚ । ਨਹੀਂ ਤਾਂ ਬੁਲਾਉਣ ਆਉਣ ਵਾਲੇ ਉਸ ਨੂੰ ਅਕਾਰਣ ਹੱਸਦਿਆਂ ਵੇਖ ਕੇ ਪਤਾ ਨਹੀਂ ਕੀ ਸਮਝਣ ?

ਅਕਾਰਣ ਤਾਂ ਨਹੀਂ ਪਰ ਇਹ ਕਾਰਣ ਦੂਜਿਆਂ ਤੋਂ ਇਲਾਵਾ ਇਕ ਆਪਣਾ ਨਿਜੀ ਅਨੁਭਵ ਹੈ, ਆਪਣੀ ਹੀ ਭਾਵਨਾ ਦੀ ਗੱਲ ਹੈ ।

"ਚਲੋ ਛੱਡੋ !" ਕਹਿ ਕੇ ਇਕ ਹੌਕਾ ਲੈ ਕੇ ਕੁਰਸੀ ਵੱਲ ਤੁਰਿਆ, ਪੈਰ ਪੁਟਦਾ ਕਿਤਾਬਾਂ ਦੀ ਅਲਮਾਰੀ ਨੂੰ ਵੇਖ ਕੇ ਉਸੇ ਵਲ ਹੋ ਤੁਰਿਆ । ਅਲਮਾਰੀ ਦਾ ਦਰਵਾਜ਼ਾ ਖੋਲ੍ਹ ਕੇ ਕਿਤਾਬਾਂ ਵੇਖਣ ਲੱਗਾ । ਇਕ ਕਿਤਾਬ ਲੈ ਕੇ ਸਫ਼ੇ ਪਲਟਾਏ, ਉਸ ਵਿਚੋਂ ਇਕ ਸ਼ਲੋਕ ਪੜ੍ਹਿਆ, ਕਿਤਾਬ ਦਾ ਨਾਂ ਵੇਖਿਆ, ਉਹ ਕਵੀ ਕਾਲੀਦਾਸ ਦਾ 'ਅਭਗਿਆਨ ਸ਼ਕੁੰਤਲਮ' ਨਾਟਕ ਸੀ । ਸ਼ਲੋਕ ਨੂੰ ਫੇਰ ਪੜ੍ਹਨ ਲੱਗਾ ।

ਰਾਮਯਾਣਿ ਵੀਕਸ਼ੈ ਮਧੁਰਾਸ਼ਚ ਨਿਸ਼ਮਯ ਸ਼ਬਦਾਨ,
ਪਰਯੁਤਸੁਕੀ ਭਵਤਿ ਯਤ੍ ਸੁਖਿਨੋਪਿ ਜੰਤੂ ।
ਤੱਚੇਤਸਾ ਸਮਰਤਿ ਨੂਨਮਬੋਧਪੂਰਵਮ੍
ਭਾਵਸਥਿਰਾਣਿ ਜਨਨਾਂਤਰਸੌਹਿਰਦਾਨਿ ॥
(ਪਰਯਾਕੁਲ ਸਿਤਸ਼ਠਤਿ)

ਇਸ ਨੂੰ ਗੁਣਗੁਣਾਉਂਦਿਆਂ ਉਹ ਵੀ ਹੈਰਾਨ ਹੋ ਕੇ ਖੜਾ ਹੋ ਗਿਆ । ਇਸੇ ਲਈ ਤਾਂ ਇਸ ਮਹਾਂਪੁਰਸ਼ ਨੂੰ ਲੋਕ ਉਤਮ ਕਵੀ ਕਹਿੰਦੇ ਨੇ । ਇਸ ਸ਼ਲੋਕ ਦੇ ਕਾਰਣ ਹੀ ਤਾਂ ਉਸ ਨੂੰ ਇਹ ਸਰਟੀਫੀਕੇਟ ਮਿਲਿਆ ਏ । ਇਹ ਕਹਿ ਕੇ ਉਸ ਸ਼ਲੋਕ ਨੂੰ ਫਿਰ ਪੜ੍ਹਦਾ ਹੋਇਆ ਉਹ ਕੁਰਸੀ ਉਤੇ ਆ ਕੇ ਬੈਠ ਗਿਆ । ਕਾਲੀਦਾਸ ਉਤਮ ਕਵੀ ਏ !

ਇਸ ਵਿਚ ਕੋਈ ਸ਼ੱਕ ਨਹੀਂ ਹੈ । ਕਹਿਣਾ ਚਾਹੀਦਾ ਏ ਕਿ ਉਸ ਨੇ ਬਾਹਰੀ ਜਗਤ ਨਾਲੋਂ ਮਾਨਵ ਦੇ ਅੰਦਰੂਨੀ ਜਗਤ ਵਿਚ ਪ੍ਰਵੇਸ਼ ਕਰਕੇ ਉਥੇ ਖੂਬ ਘੁੰਮਿਆ-ਫਿਰਿਆ, ਅੰਤਰ-ਆਤਮਾ ਦੇ ਨਕਸ਼ੇ ਨੂੰ ਇੰਜ ਉਲੀਕਿਆ ਏ ਤਾਂ ਜੁ ਅਸਾਂ ਸਾਰਿਆਂ ਲਈ ਲਾਭਦਾਇਕ ਸਿੱਧ ਹੋਵੇ ।

ਅੱਜ ਉਸ ਨੂੰ ਖੁਸ਼ ਹੋਣਾ ਚਾਹੀਦਾ ਸੀ । ਉਸ ਨੂੰ ਉਹ ਮਾਣ ਮਿਲ ਰਿਹਾ ਏ ਜੋ ਕਿਸੇ ਹੋਰ ਸਾਹਿਤਕਾਰ ਨੂੰ ਨਹੀਂ ਮਿਲਿਆ । ਸਮੂਹਕ ਸਭਾ ਦਾ ਆਯੋਜਨ ਹੋ ਰਿਹਾ ਏ, ਸਮੂਹਕ ਸਨਮਾਨ ਹੋ ਰਿਹਾ ਏ, ਹੋਰ ਕੀ ਚਾਹੀਦਾ ਏ ? ਇਸੇ ਸਮੂਹਕ ਸਭਾ ਵਿਚ ਉਸ ਦੇ ਨਾਲ ਕੁਮੁਦ ਨੇ ਵੀ ਜਾਣਾ ਏ । ਉਸ ਦਾ ਪਹਿਰਾਵਾ, ਗਹਿਣੇ, ਹਾਰ-ਸ਼ਿੰਗਾਰ; ਇਸ ਤੋਂ ਵੀ ਵਧ ਉਸ ਦੇ ਅੰਗ ਅੰਗ ਵਿਚੋਂ ਡੁਲ੍ਹਦੀ ਜਵਾਨੀ ਨੂੰ ਪਲ ਦੀ ਪਲ ਵੇਖ ਕੇ ਰਾਮੰਣਾ ਨੂੰ ਲੱਗਾ ਜਿਵੇਂ ਉਸ ਨੂੰ ਸਵਰਗ ਹੀ ਮਿਲ ਗਿਆ ਹੋਵੇ । ਸਵਰਗ ਹੀ ਕਿਉਂ ? ਕੁਮੁਦ ਦੀ ਬੰਨ੍ਹੀਂ ਹੋਈ ਸਾੜ੍ਹੀ ਵੇਖ ਕੇ ਕਹਿਣਾ ਚਾਹੀਦਾ ਹੈ ਕਿ ਉਸ ਨੂੰ ਮੁਕਤੀ ਹੀ ਮਿਲ ਗਈ ।

ਉਹ ਸਾੜ੍ਹੀ । ਉਸ ਦਿਨ ਮਨ ਦੀ ਰੀਝ ਨਾਲ ਪਿਆਰ ਦੇ ਤੋਹਫ਼ੇ ਵਜੋਂ ਲਿਆਂਦੀ ਗਈ ਸਾੜ੍ਹੀ । ਉਸ ਸਾੜ੍ਹੀ ਨੂੰ ਬੰਨ੍ਹਣ ਵਾਲੀ ਸੁੰਦਰਤਾ ਦੀ ਮੂਰਤੀ ਨੂੰ ਵੇਖਣ ਉਤੇ ਇਕ ਪਲ ਲਈ ਉਸ ਨੂੰ ਆਨੰਦ ਆ ਗਿਆ । ਦੂਜੇ ਹੀ ਪਲ ਉਹ ਠਠੰਬਰ

ਗਿਆ । ਹੈਰਾਨ ਹੋ ਗਿਆ । ਕਿਉਂ ? ਪੁਰਾਣੀ ਗੱਲ ਯਾਦ ਆ ਜਾਣ ਕਰਕੇ ? ਜਾਂ ਭਵਿੱਖ ਦੀ ਸੂਚਨਾ ਦੇ ਰੂਪ ਵਿਚ ?

ਕਾਲੀਦਾਸ ਕਹਿੰਦਾ ਏ ਕਿ ਸੁਹਣੀਆਂ ਚੀਜ਼ਾਂ ਨੂੰ ਵੇਖ ਕੇ ਪੁਰਾਣੇ ਜਨਮਾਂ ਦੀਆਂ ਯਾਦਾਂ ਸਾਨੂੰ ਚਿੰਤਾ ਵਿਚ ਡੋਬ ਦੇਂਦੀਆਂ ਨੇ ।

ਪੁਰਾਣੇ ਜਨਮ ਤਕ ਜਾਣ ਦੀ ਕੀ ਲੋੜ ਏ ? ਇਸੇ ਜਨਮ ਦੀ ਯਾਦ ਹੀ ਰਾਮੰਣਾ ਨੂੰ ਸਤਾਉਣ ਲੱਗ ਪਈ ਏ । ਦਸ ਸਾਲ ਪਹਿਲਾਂ ਅੰਨ੍ਹੇ ਜੋਸ਼ ਵਿਚ ਝੂਠ ਬੋਲ ਕੇ, ਆਪਣੇ ਦੋਸਤ ਨੂੰ ਧੋਖਾ ਦੇ ਕੇ ਉਸ ਨੇ ਇਹ ਸਾੜ੍ਹੀ ਖਰੀਦੀ ਸੀ—ਕੁਮੁਦ ਵਾਸਤੇ ।

ਉਤਸਾਹ ਭਰੇ ਦਿਲ ਨਾਲ ਘਰ ਆਇਆ ਤਾਂ ਕੁਮੁਦ ਉਥੇ ਨਹੀਂ ਸੀ ।

ਉਦੋਂ ਰਾਮੰਣਾ ਪਲ ਦੀ ਪਲ ਘਬਰਾ ਗਿਆ ਸੀ । ਦੂਜੇ ਪਲ ਨਿਰਾਸ਼ਾ ਵਿਚ ਫਿੱਕਾ ਪੈ ਗਿਆ ਸੀ ਤੇ ਤੀਜੇ ਪਲ ਜ਼ੋਰ ਨਾਲ ਹੱਸ ਪਿਆ ਸੀ ।

ਹਾਸੇ ਅਤੇ ਸੰਤੋਖ ਦਾ ਕੋਈ ਸੰਬੰਧ ਨਹੀਂ ਹੈ । ਅਤਿ ਦੁੱਖੀ ਦਿਲ ਵਿਚੋਂ ਵੀ ਹਾਸਾ ਨਿਕਲ ਸਕਦਾ ਏ । ਇਹ ਰਾਮੰਣਾ ਨੂੰ ਉਸ ਦਿਨ ਦੇ ਅਨੁਭਵ ਤੋਂ ਪਤਾ ਲੱਗਾ ਸੀ । ਉਸ ਦਿਨ ਉਸ ਨੂੰ ਹਾਸਾ ਕਿਉਂ ਆਇਆ ? ਜੇ ਉਹ ਨਾਟਕ ਦਾ ਪਾਤਰ ਹੁੰਦਾ ਤਾਂ ਦੂਜਿਆਂ ਨੂੰ ਲੰਮੇ ਭਾਸ਼ਣ ਰਾਹੀਂ ਦੱਸ ਸਕਦਾ ਸੀ ਕਿ ਉਸ ਨੂੰ ਹਾਸਾ ਕਿਉਂ ਆਇਆ । "ਉਇ, ਮੂਰਖ ! ਰਾਮੰਣਾ ਇਹ ਤੇਰੀ ਦੁਰਦਸ਼ਾ ਕਿਵੇਂ ਹੋਈ ? ਤੇਰੇ ਮੂੰਹ ਉਤੇ ਚਪੇੜ ਕਿਵੇਂ ਪਈ ! ਹਾ...ਹਾ...! ਸਾੜ੍ਹੀ ਲਿਆਏ ਹੋ ਨਾ ? ਕੁਮੁਦ ਲਈ ਸਾੜ੍ਹੀ ਲਿਆਇਆ ਸਾਂ ਨਾ ! ਹਾ...ਹਾ...ਹਾ...! ਪਿਆਰ ਵਿਚ ਧੋਖਾ ਕਰਨ ਵਾਲੇ, ਤੇਰੇ ਲਈ ਜਾਨ ਦੇਣ ਵਾਲੀ 'ਤੁਸੀਂ ਹੀ ਮੇਰਾ ਜੀਵਨ ਹੋ' ਕਹਿਣ ਵਾਲੀ ਤੇਰੀ ਪਤਨੀ ਸਰਲਾ ਜਦ ਤਕ ਜੀਉਂਦੀ ਰਹੀ ਕੀ ਤੂੰ ਉਸ ਦੇ ਲਈ ਇਸ ਨਾਲੋਂ ਅੱਧੀ ਕੀਮਤ ਵਾਲੀ ਵੀ ਸਾੜ੍ਹੀ ਲਿਆਂਦੀ ਸੀ ? ਹਾਂ ! ਹੁਣ ਲਿਆਏ ਹੋ ? ਕਿਸ ਵਾਸਤੇ ?...ਪਰੰਤੂ ਇਸ ਭਾਸ਼ਣ ਨੂੰ ਏਨੀ ਹੌਲੀ ਬੋਲਿਆ ਕਿ ਕੇਵਲ ਉਸੇ ਨੂੰ ਹੀ ਸੁਣਾਈ ਦੇਵੇ । ਇਸ ਉਤੇ ਉਸ ਨੂੰ ਹਾਸਾ ਆ ਗਿਆ ਸੀ ।

ਦਸ ਸਾਲ ਦੇ ਬਾਅਦ, ਅੱਜ ਸੋਚ ਕੇ ਵੇਖੋ ਤਾਂ ? ਜਾਂ ਉਸ ਵਿਚਾਰ ਦਾ ਸਾਹਮਣਾ ਹੌਸਲੇ ਨਾਲ ਕਰੋ ?

ਰਾਮੰਣਾ ਇਕਦਮ ਡਰ ਗਿਆ । ਅੰਦਰ ਜੋ ਪ੍ਰਸ਼ਨ ਉਠਿਆ ਐਨ ਉਸੇ ਵੇਲੇ ਆਪਣੇ ਸਾਹਮਣੇ ਵਾਲੀ ਚੀਜ਼ ਵੱਲ ਉਸ ਦਾ ਧਿਆਨ ਗਿਆ । ਸਾਹਮਣੇ ਕੰਧ ਉਤੇ ਸਰਲਾ ਦੀ ਤਸਵੀਰ ਸੀ ।

ਉਸ ਤਸਵੀਰ ਵਿਚ ਉਸਦੇ ਮੂੰਹ ਉਤੇ ਹਾਸਾ ਟਪਕਦਾ ਸੀ । ਬੁਲ੍ਹਾਂ ਉਤੇ, ਮੂੰਹ ਉਤੇ, ਗਲ੍ਹਾਂ ਉਤੇ, ਅੱਖਾਂ ਵਿਚ ਜਿਥੇ ਵੀ ਵੇਖੋ ਹਾਸਾ ਹੀ ਹਾਸਾ ਸੀ । ਤਸਵੀਰ ਇੰਜ ਲੱਗਦੀ ਸੀ ਜਿਵੇਂ ਬੁਰਸ਼ ਨੂੰ ਰੰਗ ਵਿਚ ਡੁਬੋਣ ਦੀ ਥਾਂ ਹਾਸੇ ਵਿਚ ਡੁਬੋ ਕੇ ਤਿਆਰ ਕੀਤੀ ਗਈ ਹੋਵੇ । ਪਹਿਲਾਂ ਗਰੀਬੀ, ਫੇਰ ਬੀਮਾਰੀ । ਸਰਲਾ ਦਾ ਜੀਵਨ ਐਸਾ ਸੀ ਜੋ ਸੁੱਖ ਨੂੰ ਵੇਖੇ ਬਿਨਾਂ ਵੀ ਹੱਸ ਸਕਦਾ ਸੀ ।

ਉਸ ਨੇ ਇਕ ਵਾਰ ਕਿਹਾ ਸੀ, "ਕੀ ਕਰ ਰਹੇ ਹੋ ?"

ਇਸ ਨੇ ਉੱਤਰ ਦਿੱਤਾ ਸੀ, "ਲਿਖ ਰਿਹਾ ਹਾਂ ।"

"ਬੱਸ ਕਰੋ, ਜਦੋਂ ਵੇਖੋ ਲਿਖਦੇ ਹੀ ਰਹਿੰਦੇ ਨੇ । ਇਸ ਵਿਚ ਵੀ ਕੀ ਸੁੱਖ ਏ ?"

"ਸਰਲਾ ਮੈਂ ਤੈਨੂੰ ਸੁੱਖੀ ਕਰਨ ਲਈ ਕਾਹਲਾ ਹਾਂ । ਇਸੇ ਲਈ ਇੰਜ ਲਗਾਤਾਰ ਲਿਖ ਰਿਹਾ ਹਾਂ ।"

"ਮੈਨੂੰ ? ਹੋਰ ਕਿੰਨਾਂ ਸੁੱਖ ਦੇਵੋਗੇ ? ਦਿਲ ਵਿਚ ਵੀ ਸਮਾਉਣਾ ਚਾਹੀਦਾ ਹੈ ?"

"ਏਨਾਂ ਭਰ ਜਾਣਾ ਚਾਹੀਦਾ ਹੈ ਕਿ ਬਾਹਰ ਵੀ ਦਿਖਾਈ ਦੇਵੇ । ਤਾਂ ਹੀ ਤੈਨੂੰ ਇਹ ਸ਼ੋਭਾ ਦੇਵੇਗਾ ।" ਇਹ ਕਹਿੰਦਿਆਂ ਆਪਣੀਆਂ ਉਂਗਲੀਆਂ ਨਾਲ ਹਲਕੀ ਚਪੇੜ ਲਾਈ ਸੀ । ਉਸ ਵੇਲੇ ਉਹ ਪਾਨ ਖਾ ਰਹੀ ਸੀ । ਬੁਲ੍ਹ ਲਾਲ ਹੋ ਗਏ ਸਨ । ਪੀਕ ਬੁਲ੍ਹਾਂ ਨੂੰ ਲੱਗੀ ਹੋਈ ਸੀ । ਤਦ ਇਸ ਨੇ 'ਇੰਜ ਪੂੰਝਣੀ ਚਾਹੀਦੀ ਏ' ਕਹਿ ਕੇ ਉਂਗਲਾਂ ਨਾਲ ਸਾਫ਼ ਕੀਤੀ ਸੀ ।

"ਜਿਸ ਤਰ੍ਹਾਂ ਦੀਆਂ ਗੱਲਾਂ ਕਰਦੇ ਹੋ ਉਸੇ ਤਰ੍ਹਾਂ ਦੀਆਂ ਲਿਖਿਆ ਵੀ ਕਰੋ, ਤਾਂ ਤੁਹਾਡੀਆਂ ਕਿਤਾਬਾਂ ਦੀ ਵਿਕਰੀ ਚੋਖੀ ਹੋਵੇਗੀ ।"

ਤਦ ਉਸ ਨੇ ਮਖੌਲ ਨਾਲ ਕਿਹਾ ਸੀ, "ਜੋ ਮੂੰਹੋਂ ਕਹਿੰਦਾ ਹਾਂ ਉਸ ਨੂੰ ਸੁਣਨ ਵਾਲੀ ਤਾਂ ਘਰ ਵਾਲੀ ਏ, ਜੋ ਲਿਖਦਾ ਹਾਂ ਉਸ ਨੂੰ ਦੂਜਿਆਂ ਦੀਆਂ ਪਤਨੀਆਂ ਪੜ੍ਹਦੀਆਂ ਨੇ ।"

"ਉਨ੍ਹਾਂ ਨੂੰ ਪੜ੍ਹਨ ਲਈ ਇਕ ਦਿਨ ਦੇਰ ਹੀ ਹੋ ਜਾਵੇਗੀ । ਅੱਜ ਨਾ ਲਿਖੋ ।"

"ਕਿਉਂ ਅੱਜ ਕੀ ਗੱਲ ਏ ?"

"ਅੱਜ ਕੀ ਏ ? ਜਦੋਂ ਤੋਂ ਤੁਹਾਡਾ ਹੱਥ ਫੜਿਆ ਏ....।"

"ਹਾਂ, ਠਹਿਰ, ਉਫ਼ ! ਮੈਂ ਭੁੱਲ ਹੀ ਗਿਆ । ਇਸ ਵਾਰ ਵੀ ਸਰਲਾ ਮੈਨੂੰ ਮੁਆਫ਼ ਕਰੀਂ । ਇਸ ਲਿਖਣ ਦੇ ਚੱਕਰ ਵਿਚ ਮੈਂ ਇਹ ਭੁੱਲ ਗਿਆ ਨਾਂ ਕਿ ਅੱਜ ਸਾਡੇ ਵਿਆਹ ਦੀ ਵਰ੍ਹੇ-ਗੰਢ ਏ ।"

"ਸਰਲਾ ਨੇ ਉਸ ਦੇ ਮੂੰਹ ਉਤੇ ਹੱਥ ਰਖਦਿਆਂ ਉਸ ਨੂੰ ਰੋਕਦਿਆਂ ਕਿਹਾ ਸੀ," ਇਹ ਗੱਲ ਨਾ ਆਖੋ । ਸਾਡੇ ਵਿਆਹ ਦਾ ਦਿਨ ਸਾਲ ਵਿਚ ਇਕੋ ਵਾਰ ਹੀ ਨਹੀਂ ਆਉਂਦਾ । ਮੈਨੂੰ ਤਾਂ ਹਰ ਰੋਜ਼ ਤਿਉਹਾਰ ਵਰਗਾ ਹੀ ਲੱਗਦਾ ਏ ।"

"ਸਰਲਾ, ਤੇਰੇ ਵਰਗੀ ਔਰਤ ਦਾ ਹੱਥ ਫੜਨ ਦੀ ਯੋਗਤਾ ਮੇਰੇ ਵਿਚ ਨਹੀਂ ਏ । ਇਸ ਯੋਗਤਾ ਨੂੰ ਪਾਉਣ ਲਈ ਜਨਮ ਚਾਹੀਦੇ ਨੇ ।"

"ਉਨ੍ਹਾਂ ਸਾਰਿਆਂ ਜਨਮਾਂ ਵਿਚ ਮੈਂ ਤੁਹਾਡਾ ਪਿੱਛਾ ਛੱਡਣ ਵਾਲੀ ਨਹੀਂ" ਕਹਿੰਦਿਆਂ ਉਸ ਨੇ ਵੀ ਮਜ਼ਾਕ ਕੀਤਾ ਸੀ ।

"ਵੇਖ ਸਰਲਾ, ਤੂੰ ਪਿਛਲੇ ਜਨਮ ਵਿਚ ਕਿਸੇ ਨੂੰ ਭੁੱਲ ਕੇ ਵੀ ਇਕ ਤਿਨਕਾ ਨਹੀਂ ਦਿੱਤਾ ਹੋਵੇਗਾ ।"

"ਕਿਉਂ ? ਤੁਹਾਨੂੰ ਇਹ ਵਿਚਾਰ ਕਿਉਂ ਆਇਐ ?"

"ਇਸੇ ਲਈ ਮੇਰੇ ਵਰਗਾ ਗਰੀਬ ਪਤੀ ਤੇਰੇ ਪੱਲੇ ਪਿਆ । ਇਕ ਦਿਨ ਵੀ ਇਕ ਵਧੀਆ ਸਾੜ੍ਹੀ ਲਿਆਉਣ ਦੀ ਤਾਕਤ ਨਹੀਂ ਰਹੀ ਜੋ ਤੇਰੇ ਸੁਹੱਪਣ ਦੀ ਸ਼ੋਭਾ ਵਧਾ ਸਕੇ ।"

''ਪਤਨੀ ਦੇ ਸੁਹੱਪਣ ਦੀ ਸ਼ੋਭਾ ਸਾੜ੍ਹੀ ਨਾਲ ਨਹੀਂ ਵਧਦੀ । ਉਸ ਦਾ ਹੱਥ ਫੜਨ ਵਾਲਾ ਪਤੀ ਜੋ ਪਿਆਰ ਕਰਦਾ ਏ ਉਹਦੇ ਨਾਲ ਵਧਦੀ ਏ ।''

''ਤਾਂ ਇਹ ਕਹੋ ਕਿ ਸੁਹੱਪਣ ਦਾ ਵੀ ਕੰਨਸੈਸ਼ਨਲ ਰੇਟ ਹੈ ।''

ਇਸ ਗੱਲ ਉਤੇ ਵੀ ਸਰਲਾ ਹੱਸ ਪਈ ਸੀ । ਹਰ ਗੱਲ ਉਤੇ ਹਾਸਾ । ਹੁਣ ਵੀ ਤਸਵੀਰ ਵਿਚ ਹੱਸਦੀ ਪਈ ਏ ।

ਰਾਮੰਣਾ ਨੇ ਹੌਕਾ ਭਰਿਆ । ਕਾਲੀਦਾਸ ਸ਼ਾਇਦ ਸਰਬਗਿਆਤਾ ਸੀ । ਸੁੱਖ ਦੀ ਗੱਲ ਤੋਂ ਦੁੱਖ ਹੁੰਦਾ ਹੈ । ਕਿੰਨੀਂ ਸਹੀ ਗੱਲ ਕਹੀ ਏ ।

ਹਾਂ...ਅਤੇ ਕਾਲੀਦਾਸ ਨੇ ਇਕੋ ਗੱਲ ਤਾਂ ਨਹੀਂ ਕਹੀ । ਇਸ ਨੂੰ ਉਹ ਆਪਣੇ ਅਨੁਭਵ ਤੋਂ ਜਾਣਦਾ ਹੈ । ਉਹ ਹੈ, ਦੁੱਖ ਦੀ ਯਾਦ ਤੋਂ ਸੁੱਖ ਮਿਲਦਾ ਹੈ । ਨਹੀਂ ਤਾਂ ਪਿਛਲੀਆਂ ਗੱਲਾਂ ਕਿਉਂ ਯਾਦ ਕਰ ਰਿਹਾ ਏ ?''

ਇਕ ਵਾਰ ਫੇਰ ਉਸ ਨੇ ਘੜੀ ਵੇਖੀ । ਹੂੰ—ਵਿਚਾਰਾਂ ਦੇ ਵੇਗ ਅਤੇ ਘੜੀ ਦੀ ਚਾਲ ਵਿਚ ਕਿੰਨਾ ਅੰਤਰ ਹੈ ? ਹੁਣ ਸਨਮਾਨ-ਸਭਾ ਵਾਲਿਆਂ ਦੇ ਆਉਣ ਵਿਚ 42 ਮਿੰਟ ਨੇ । ਹੁਣ ਉਸ ਨੂੰ ਗੰਭੀਰ ਹੋ ਕੇ ਬੈਠਣ ਦਾ ਜਤਨ ਕਰਨਾ ਚਾਹੀਦਾ ਹੈ । ਜੇ ਇਸ ਨੂੰ ਰੋਕੀ ਰਖਿਆ ਤਾਂ ਸਨਮਾਨ-ਸਭਾ ਵਾਲਿਆਂ ਦੇ ਆਉਣ ਉਤੇ ਅਨਰਥ ਹੋ ਸਕਦਾ ਏ ।

''ਉਫ਼ !'' ਇਹ ਕੀ ਬਚਪਨੈ ! ਇਹ ਫਜ਼ੂਲ ਯਾਦ ਕਿਉਂ ? ਕਹਿ ਕੇ ਉਹ ਕੁਰਸੀ ਉਤੋਂ ਉਠਿਆ । ਪਿੱਠ ਪਿੱਛੇ ਹੱਥ ਰੱਖੀ ਉਹ ਕਮਰੇ ਵਿਚ ਇਕ ਪਾਸਿਉਂ ਦੂਜੇ ਪਾਸੇ ਚੱਕਰ ਕੱਟਣ ਲੱਗਾ । ਪਹਿਲੀ ਪਤਨੀ ਗੁਜ਼ਰ ਗਈ । ਉਸ ਦੇ ਮਰਨ ਤੋਂ ਪਹਿਲਾਂ ਕਿਸੇ ਕਾਰਣ ਘਰ ਵਿਚ ਰਹਿਣ ਵਾਲੀ ਕਿਸੇ ਹੋਰ ਨਾਲ ਮੋਹ ਕੀਤਾ । ਬਿਸਤਰੇ ਉਤੇ ਪਈ ਪਤਨੀ ਕੋਲੋਂ ਅੱਖ ਬਚਾ ਕੇ ਉਸ ਨਾਲ ਵਿਭਚਾਰ ਕੀਤਾ । ਉਸ ਕੁੜੀ ਨੂੰ ਗਰਭ ਠਹਿਰ ਗਿਆ । ਪਤਨੀ ਗੁਜ਼ਰ ਗਈ । ਤਾਂ ਉਸ ਕੁੜੀ ਨਾਲ ਵਿਆਹ ਕਰ ਲਿਆ । ਦੁਨੀਆਂ ਵਿਚ ਹਰ ਰੋਜ਼ ਕਈ ਯਾਦਾਂ ਉਤੇ ਕਈ ਲੋਕ ਭਲਾ ਅਜਿਹਾ ਵਿਉਪਾਰ ਨਹੀਂ ਕਰਦੇ ? ਉਨ੍ਹਾਂ ਨੂੰ ਮਾਨਸਿਕ ਪੀੜ ਨਹੀਂ ਹੁੰਦੀ ? ਫਿਰ ਇਹੀ ਪੀੜ ਉਸ ਨੂੰ ਕਿਉਂ ਤੰਗ ਕਰ ਰਹੀ ਹੈ ? ਅਥਵਾ ਉਹ ਵਿਭਚਾਰ ਨੂੰ ਹਜ਼ਮ ਨਾ ਕਰ ਸਕਣ ਵਾਲਾ ਡਰਪੋਕ ਹੈ ।

'ਵਿਭਚਾਰ' ਕਹਿ ਕੇ ਉਹ ਕੁਮੁਦ ਦਾ ਅਪਮਾਨ ਕਰ ਰਿਹਾ ਹੈ । ਉਹ ਵਿਭਚਾਰ ਨਹੀਂ ਸੀ । ਸੱਚਮੁੱਚ ਉਹ—

ਤਾਂ ਉਹ ? ਪਿਆਰ ? ਜਾਂ ਵਾਸਨਾ ?

ਅੱਜ ਵੀ ਗੱਲ ਗੱਲ ਉਤੇ ਸਰਲਾ ਦੀ ਯਾਦ ਆਉਣ ਉਤੇ ਉਸ ਨੂੰ ਵਿਸ਼ਵਾਸ ਹੈ ਕਿ ਅਜ ਵੀ ਸਰਲਾ ਨਾਲ ਉਸ ਨੂੰ ਪਿਆਰ ਹੈ । ਕਿਉਂ ? ਕੀ ਦੋਹਾਂ ਲਈ ਇਕੋ ਜਿਹਾ ਪਿਆਰ ਕਰਨਾ ਸੰਭਵ ਨਹੀਂ ਹੈ ? ਤਾਂ ਕੀ ਵਿਆਹ ਹੋਣ ਤੋਂ ਬਾਅਦ ਵਾਸਨਾ ਪ੍ਰਗਟ ਕਰਨ ਨਾਲ ਪਹਿਲੀ ਪਤਨੀ ਨਾਲ ਪਿਆਰ, ਵਾਸ਼ਨਾ ਪ੍ਰਗਟ ਕਰਨ ਤੋਂ ਬਾਅਦ ਵਿਆਹ ਕਰ ਲੈਣ ਨਾਲ ਦੂਸਰੀ ਪਤਨੀ ਕੁਮੁਦ ਦੇ ਨਾਲ ਵਿਭਚਾਰ ਹੋਇਆ, ਇਹ ਕਹਿਣਾ ਚਾਹੀਦਾ ਹੈ ?

ਰਾਮੰਣਾ ਨੂੰ ਇੰਜ ਲੱਗਦਾ ਕਿ ਕਦੇ ਕਦੇ ਕੁਮੁਦ ਨੇ ਨਾਲ ਪਿਆਰ ਹੈ ਜਾਂ ਪਿਆਰ ਸੀ; ਇੰਜ ਕਿਉਂ ਨਹੀਂ ਹੋਣਾ ਚਾਹੀਦਾ ? ਉਸ ਦਿਨ ਜਦੋਂ ਉਹ ਸਾੜ੍ਹੀ ਲੈ ਆਇਆ, ਤਦ ਕੁਮੁਦ ਨੂੰ ਘਰ ਵਿਚ ਨਾ ਵੇਖ ਕੇ ਪਹਿਲੇ ਪਲ ਉਸ ਦੀ ਅੰਤਰ-ਆਤਮਾ ਕਿੰਜ ਸੁੰਨ ਹੋ ਗਈ ਸੀ ? ਪਿਛੋਂ ਦੂਜੇ ਪਲ ਦੀ ਗੱਲ ਹੋਰ ਹੈ। ਉਸ ਨੇ ਅਕਲਮੰਦੀ ਨਾਲ ਵਿਚਾਰ ਕਰਕੇ ਅੰਦਰ ਦੇ ਉਬਾਲ ਨੂੰ ਹਾਸੇ ਨਾਲ ਠੰਡਾ ਕਰ ਦਿੱਤਾ ਤਾਂ ਪਹਿਲੇ ਪਲ ਦੀ ਅੰਤਰ-ਆਤਮਾ ਦਾ ਅਰਥ ਕੀ ਸੀ ?

ਤਾਂ ਵੀ ਰਾਮੰਣਾ ਨੂੰ ਸ਼ੱਕ ਸੀ। ਕੁਮੁਦ ਨਾਲ ਜੇ ਉਸ ਨੂੰ ਸੱਚੀਂ ਹੀ ਪਿਆਰ ਹੈ ਤਾਂ ਉਸ ਨੂੰ ਇਹ ਏਨਾਂ ਅਸਹਿ ਨਹੀਂ ਲੱਗਦਾ। ਅਜ ਇਸ ਗੱਲ ਨੂੰ ਦਸ ਸਾਲ ਹੋ ਗਏ। ਇਕ ਦੂਜੇ ਦੀ ਨੇੜਤਾ ਚਾਹੁੰਣ ਤੋਂ ਬਿਨਾਂ ਹੀ ਘਰ ਨੂੰ ਚਲਾ ਰਹੇ ਨੇ। ਤਾਂ ਵੀ ਉਸ ਨੂੰ ਦੂਜੇ ਪਾਸੇ ਖਿੱਚ ਕਿਉਂ ਨਹੀਂ ਹੋਈ ? ਕੀ ਇਹ ਸੱਚੇ ਪਿਆਰ ਦੀ ਨਿਸ਼ਾਨੀ ਹੋ ਸਕਦੀ ਏ ?

ਵਿਚਾਰਾਂ ਦੇ ਭਾਰ ਹੇਠ ਦੱਬਿਆ ਰਾਮੰਣਾ ਫੇਰ ਕੁਰਸੀ ਉਤੇ ਬੈਠ ਗਿਆ। ਇਕਦਮ ਕੁਮੁਦ ਦੀ ਤਸਵੀਰ ਉਸ ਦੇ ਸਾਹਮਣੇ ਉਭਰ ਆਈ—ਉਸ ਨੇ ਇਧਰ-ਉਧਰ ਝਾਕਿਆ, ਉਹ ਇਕਦਮ ਪ੍ਰਤੱਖ ਕੁਮੁਦ ਨਹੀਂ ਸੀ। ਉਸ ਦੇ ਮਨ ਦੀ ਨਿਰਮਤ ਮੂਰਤੀ-ਮਨ ਨਹੀਂ, ਉਸ ਦੀ ਯਾਦ ਨੇ ਹੀ ਉਸ ਦੇ ਸਾਹਮਣੇ ਇਹ ਤਸਵੀਰ ਖੜ੍ਹੀ ਕੀਤੀ ਸੀ। ਦਸ ਸਾਲ ਪਹਿਲਾਂ ਜਦ ਉਹ ਘਰ ਵਿਚ ਨਹੀਂ ਸੀ, ਠੀਕ ਕਲਪਨਾ ਕਰਕੇ ਹੀ ਉਹ ਕੁਮੁਦ ਦੀ ਭੂਆ ਦੇ ਘਰ ਗਿਆ। ਤਦ ਉਸ ਦੇ ਸਾਹਮਣੇ ਖੜੀ ਕੁਮੁਦ ਦੀ ਉਹ ਮੂਰਤੀ !

ਕੁਮੁਦ ਦੇ ਮੂੰਹ ਉਤੇ ਮੁਸਕਰਾਹਟ ਚਮਕ ਰਹੀ ਸੀ। ਉਸ ਨੂੰ ਵੇਖ ਕੇ ਰਾਮੰਣਾ ਘਬਰਾਇਆ ਸੀ। ਸਾਰੇ ਰਾਹ ਬਹੁਤ ਲੋਕ ਉਸ ਉਤੇ ਹੱਸੇ ਸਨ। ਇਸ ਨਾਲ ਉਹ ਪਹਿਲਾਂ ਹੀ ਘਬਰਾਇਆ ਹੋਇਆ ਸੀ। ਹਾਂ, ਲੋਕੀਂ ਹੱਸਣ ਤੋਂ ਸਿਵਾ ਹੋਰ ਕਰਦੇ ਵੀ ਕੀ ?

ਕੁਮੁਦ ਦੇ ਘਰ ਨਾ ਹੋਣ ਕਰਕੇ ਉਸ ਦੀ ਹਾਲਤ ਅਜੀਬ ਹੋ ਗਈ ਸੀ। ਅੰਤ ਉਸ ਨੇ ਸੋਚਿਆ ਕਿ ਸ਼ਾਇਦ ਕੁਮੁਦ ਆਪਣੀ ਭੂਆ ਦੇ ਘਰ ਗਈ ਹੋਵੇਗੀ। ਉਹ ਕਈ ਥਾਈਂ ਲੱਭ ਆਇਆ। ਉਹ ਕਿਸੇ ਨੂੰ ਪੁੱਛ ਵੀ ਨਹੀਂ ਸੀ ਸਕਦਾ, ਦੂਜਿਆਂ ਨੂੰ ਕਹਿ ਵੀ ਨਹੀਂ ਸੀ ਸਕਦਾ। ਇਸ ਲਈ ਕਈ ਥਾਂਵਾਂ ਉਤੇ ਭਟਕ ਕੇ ਅੰਤ ਕੁਝ ਸੋਚ ਕੇ ਉਸ ਨੇ ਸਟੇਸ਼ਨ ਦਾ ਰਾਹ ਫੜਿਆ। ਪੱਕਾ ਫੈਸਲਾ ਕਰਕੇ ਟਿਕਟ ਲੈ ਕੇ ਡੱਬੇ ਤਕ ਪਹੁੰਚਣ ਤਕ ਹੀ ਗੱਡੀ ਦੇ ਚਲਣ ਦਾ ਸਮਾਂ ਹੋ ਗਿਆ ਸੀ। ਅੰਦਰ ਗਿਆ ਤਾਂ ਅਪਰ ਕਲਾਸ ਕੰਮਪਾਰਟਮੈਂਟ ਦੇ ਬਾਕੀ ਮੁਸਾਫਰ ਉਸੇ ਨੂੰ ਵੇਖ ਕੇ ਹੈਰਾਨ ਹੋ ਰਹੇ ਸਨ। ਉਹ ਸੋਚਣ ਲੱਗਾ ਕਿ ਉਹ ਸਾਰੇ ਉਹਦੇ ਵੱਲ ਹੀ ਕਿਉਂ ਵੇਖ ਰਹੇ ਰਹੇ ਨੇ। ਇਕ ਖਾਲੀ ਬਰਥ ਉਤੇ ਜਾ ਬੈਠਾ। ਉਸ ਦੀ ਕਿਸੇ ਨਾਲ ਗੱਲ ਕਰਨ ਦੀ ਇੱਛਾ ਨਹੀਂ ਸੀ। ਦੂਜਿਆਂ ਨੇ ਵੀ ਉਹਦੇ ਨਾਲ ਕੋਈ ਗੱਲ ਨਾ ਕੀਤੀ। ਕਦੇ ਕਦੇ ਉਹ ਉਸ ਦੇ ਵੱਲ ਚੋਰ—ਨਜ਼ਰ ਨਾਲ ਵੇਖਦੇ। ਬਹੁਤ ਦੇਰ ਤਕ ਨੀਂਦ ਨਾ

ਆਈ। ਸਮਾਂ ਬੀਤਣ ਉਤੇ ਦੂਜਿਆਂ ਨੇ ਆਪਣੇ ਆਪਣੇ ਬਿਸਤਰੇ ਵਿਛਾਉਣੇ ਸ਼ੁਰੂ ਕਰ ਦਿੱਤੇ। ਰਾਮੰਣਾ ਵੀ ਥੱਕ ਕੇ ਚੂਰ ਹੋਣ ਕਾਰਣ ਸੌਣ ਦੇ ਵਿਚਾਰ ਨਾਲ ਬਿਸਤਰਾ—

'ਉਫ਼ !' ਉਹ ਕਿੰਨਾ ਮੂਰਖ ਸੀ। ਕਿਸ ਤਰ੍ਹਾਂ ਦੀ ਹਾਸੋਹੀਣੀ ਸਥਿਤੀ ! ਜਦ ਉਹ ਪਿੰਡ ਵੱਲ ਤੁਰਿਆ ਤਾਂ ਉਸ ਦੇ ਹੱਥ ਵਿਚ ਕੇਵਲ ਉਹੀ ਸਾੜ੍ਹੀ ਸੀ। ਉਦੋਂ ਵੀ ਇਹੀ ਉਸ ਦੇ ਹੱਥ ਵਿਚ ਸੀ। ਇਸੇ ਨੂੰ ਆਪਣਾ ਬਿਸਤਰਾ ਸਮਝ ਕੇ ਵਿੱਛਾ ਰਿਹਾ ਸੀ। ਦੂਜੇ ਮੁਸਾਫਿਰ ਆਪਣਾ ਹਾਸਾ ਰੋਕ ਨਾ ਸਕੇ। ਅੰਤ ਆਪ ਹੀ ਆਪਣੀ ਹਾਸੋਹੀਣੀ ਹਾਲਤ ਉਤੇ ਹੱਸ ਪਿਆ ਸੀ।

ਫਿਰ ਤਾਂ ਹੋਰ ਲੋਕੀਂ ਵੀ ਉਸ ਨੂੰ ਇਸ ਹਾਲਤ ਵਿਚ ਵੇਖ ਕੇ ਸਾਰਾ ਰਸਤਾ ਹੱਸਦੇ ਰਹੇ ਹੋਣਗੇ। ਇਹ ਸੋਚ ਕੇ ਰਾਮੰਣਾ ਕੁਮੁਦ ਦਾ ਸਾਹਮਣਾ ਕਰਨ ਤੋਂ ਝਿਜਕ ਰਿਹਾ ਸੀ। ਪਤਾ ਨਹੀਂ ਕਿਹੜਾ ਮਨਹੂਸਪਨ ਉਸ ਦੇ ਚਿਹਰੇ ਉਤੋਂ ਟਪਕ ਰਿਹਾ ਸੀ। ਉਦੋਂ ਕੁਮੁਦ ਵੀ ਉਸ ਨੂੰ ਮੁਸਕਰਾ ਕੇ ਵੇਖ ਰਹੀ ਸੀ। ਉਸ ਦਿਨ ਸਵੇਰੇ ਉਸ ਨੇ ਜਿਸ ਦ੍ਰਿਸ਼ਟੀ ਤੋਂ ਡਰਾਇਆ ਸੀ ਉਹੀ ਹੱਸਣ ਵਾਲੀ ਮੂਰਤੀ ਰਾਮੰਣਾ ਦੇ ਸਾਹਮਣੇ ਖੜੀ ਹੋ ਗਈ।

ਰਾਮੰਣਾ ਨੇ ਸੋਚਿਆ ਅੱਜ ਦਸ ਸਾਲ ਹੋ ਜਾਣ ਉਤੇ ਉਸ ਦੇ ਸਾਹਮਣੇ ਕੁਮੁਦ ਦੀ ਉਹੀ ਤਸਵੀਰ ਦਿਸਦੀ ਏ। ਕਿੰਨਾ ਵੀ ਜਤਨ ਕਿਉਂ ਨਾ ਕਰੇ ਕੁਮੁਦ ਦੀ ਕੋਈ ਹੋਰ ਤਸਵੀਰ ਉਹ ਯਾਦ ਨਹੀਂ ਕਰ ਸਕਦਾ। ਮਨ ਦਾ ਇਹ ਕਿਹੋ ਜਿਹਾ ਧੋਖਾ ਏ ? ਸੰਸਾਰ ਵਿਚ ਮਨੁੱਖ ਦਾ ਵਿਉਹਾਰ ਹੀ ਅਜਿਹਾ ਹੁੰਦਾ ਏ ? ਇਸੇ ਲਈ ਤਾਂ ਸੰਕਰਾਚਾਰੀਆ ਨੇ ਸੰਸਾਰ ਨੂੰ ਮਾਇਆ ਤਾਂ ਨਹੀਂ ਕਿਹਾ ? ਕੋਈ ਵੀ ਚੀਜ਼ ਹੋਵੇ, ਜਿਸ ਰੂਪ ਵਿਚ ਹੈ ਉਸੇ ਰੂਪ ਵਿਚ ਦਿਖਾਈ ਨਹੀਂ ਦੇਂਦੀ ? ਵੇਖਣ ਵਾਲਾ ਉਸ ਨੂੰ ਆਪਣੀ ਇੱਛਾ ਅਨੁਸਾਰ ਉਸ ਨੂੰ ਜੋ ਰੂਪ ਦੇਂਦਾ ਏ, ਉਹੋ ਜਿਹੀ ਹੀ ਉਹ ਉਸ ਨੂੰ ਦਿਖਾਈ ਦੇਂਦੀ ਏ। ਅਖੀਰ ਤਕ ਉਹੀ ਰੂਪ ਉਸ ਦੀ ਦ੍ਰਿਸ਼ਟੀ ਵਿਚ ਰਹਿੰਦਾ ਏ।

ਹੂੰ...ਤਤਗਿਆਨ ਨਾਲ ਜਿੰਨੀਂ ਵੀ ਮਗ਼ਜ਼ਮਾਰੀ ਕਰੋ ਵਿਅਰਥ ਹੀ ਹੁੰਦੀ ਏ। ਜੋ ਹੈ ਉਸ ਨੂੰ ਸਵੀਕਾਰ ਕਰ ਲੈਣਾ ਚਾਹੀਦਾ ਹੈ। ਕੁਮੁਦ ਨੇ ਪਹਿਲਾਂ ਉਸ ਨੂੰ ਕਾਮਨੀ ਦੇ ਰੂਪ ਵਿਚ ਹੀ ਮੋਹਿਤ ਕੀਤਾ ਸੀ। ਸਦਾ ਇਹੀ ਤਸਵੀਰ ਉਸ ਦੇ ਸਾਹਮਣੇ ਆਉਂਦੀ ਹੈ। ਆਪਣੇ ਵੱਲ ਖਿੱਚਣ ਵਾਲੀਆਂ ਅੱਖਾਂ, ਵੇਖਦਿਆਂ ਹੀ ਜੱਫੀ ਵਿਚ ਲੈਣ ਨੂੰ ਜੀਅ ਕਰਨ ਵਾਲਾ ਭਰਿਆ ਸਰੀਰ, ਨੇੜੇ ਆਉਣ ਤੇ ਲੋਹੇ ਨੂੰ ਚੁੰਬਕ ਵਾਂਗ ਖਿੱਚਣ ਵਾਲੇ ਬੁਲ੍ਹ, ਭਰੀਆਂ ਹੋਈਆਂ ਛਾਤੀਆਂ, ਕਦਮ ਰੱਖਦਿਆਂ ਹੀ ਮਰੋੜਾ ਖਾ ਜਾਣ ਵਾਲੇ ਸਰੀਰ ਦੀਆਂ ਮਜਬੂਤ ਜਾਂਘਾਂ....

ਕਦੇ ਕਦੇ ਲੱਗਦਾ ਕਿ ਉਸ ਨੂੰ ਅਜਿਹਾ ਸੋਚਣ ਵਿਚ ਸ਼ਰਮ ਨਹੀਂ ਆਉਂਦੀ। ਪਰ ਉਸ ਵਿਚ ਸ਼ਰਮ ਵਾਲੀ ਕੋਈ ਗੱਲ ਨਹੀਂ ਸੀ। ਇਹ ਅਕਲ ਦੇ ਆਸਰੇ ਕਲਪਿਤ ਕਰਨ ਵਾਲੀ ਤਸਵੀਰ ਸੀ ਨਾ ! ਇਸ ਤਸਵੀਰ ਨੂੰ ਮਿਟਾਣ ਦੀ, ਭੁੱਲ ਜਾਣ ਦੀ ਸ਼ਕਤੀ ਵੀ ਉਹਦੇ ਵਿਚ ਨਹੀਂ ਸੀ। ਉਸ ਦਿਨ ਭੂਆ ਦੇ ਘਰ ਜਾਣ

ਉਤੇ ਪ੍ਰਤੱਖ ਕੁਮੁਦ ਦੇ ਸਾਹਮਣੇ ਜਾਣ ਨਾਲ ਉਸ ਦੇ ਮੂੰਹ ਉਤੇ ਹਾਸਾ ਵੇਖ ਕੇ ਪਲ ਦੀ ਪਲ ਰਾਮੰਣਾ ਦੀਆਂ ਅੱਖਾਂ ਸਾਹਮਣੇ ਹਨੇਰਾ ਜਿਹਾ ਛਾ ਗਿਆ ਸੀ।

ਓਹੋ ! ਰਾਮੰਣਾ ਨੂੰ ਠੀਕ ਯਾਦ ਆਈ। ਉਦੋਂ ਸਾੜ੍ਹੀ ਲੈ ਕੇ ਨਹੀਂ ਗਿਆ ਸੀ। ਇਹ ਤਾਂ ਦੂਜੀ ਵਾਰ ਦੀ ਗੱਲ ਸੀ। ਪਹਿਲਾਂ, ਮੋਹਨ ਦੇ ਜੰਮਣ ਤੋਂ ਪਹਿਲਾਂ, ਵਿਆਹ ਦੇ ਕੁਝ ਹੀ ਦਿਨਾਂ ਦੇ ਬਾਅਦ ਕੁਮੁਦ ਆਪਣੀ ਭੂਆ ਦੇ ਘਰ ਗਈ ਸੀ। ਉਦੋਂ ਵੀ ਇਸ ਦੀ ਹਾਲਤ ਇਹੋ ਜਿਹੀ ਹੀ ਹੋਈ ਸੀ। ਉਦੋਂ ਜਾਂ ਹੁਣ। ਕਦੋਂ ਵੀ ਹੋਈ ਹੋਵੇ। ਕੁਮੁਦ ਦੀ ਜਦ ਵੀ ਯਾਦ ਆਉਂਦੀ ਏ ਤਦ ਉਸ ਦੇ ਸਰੂਪ ਦੀ ਇਕੋ ਹੀ ਤਸਵੀਰ ਉਸ ਦੀਆਂ ਅੱਖਾਂ ਦੇ ਸਾਹਮਣੇ ਆ ਹਾਜ਼ਰ ਹੁੰਦੀ ਹੈ। ਤਦ ਪਹਿਲੀ ਵਾਰ ਕੁਮੁਦ ਮੋਹਨ ਦੇ ਜਨਮ ਤੋਂ ਪਹਿਲਾਂ ਇਕਦਮ ਆਪਣੇ ਆਪ ਨੂੰ ਅਸਹਿ ਅਨੁਭਵ ਕਰਕੇ ਚਲੀ ਗਈ ਸੀ। ਉਸ ਦਿਨ ਦੇ ਅਨੁਭਵ ਨੂੰ ਯਾਦ ਕਰੇ ਤਾਂ ਅੱਜ ਵੀ ਰੌਂਗਟੇ ਖੜੇ ਹੋ ਜਾਂਦੇ ਨੇ। ਉਹ ਮੁਸਕਰਾਉਂਦੀ ਹੋਈ ਖਲੋਤੀ ਸੀ। ਉਹ ਮੂਕ ਖੜ੍ਹਾ ਸੀ। ਮਾਂ ਬਣਨ ਜਾ ਰਹੀ ਸੀ ਸ਼ਾਇਦ ਇਸੇ ਲਈ ਉਸ ਦੇ ਚਿਹਰੇ ਉਤੇ ਵਡੱਪਣ ਦੀ ਭਾਅ ਸੀ, ਅੱਖਾਂ ਵਿਚ ਦਇਆ ਭਾਵਨਾ ਸੀ। ਉਸ ਦਾ ਸਾਹਮਣਾ ਕਰਨ ਵਿਚ ਅਸਮਰੱਥ ਹੋਣ ਦੇ ਕਾਰਣ ਉਹ ਅਪਰਾਧੀ ਬਣ ਕੇ ਖੜਾ ਸੀ। ਉਸ ਨੂੰ ਇਹ ਡਰ ਸੀ ਕਿ ਪਤਾ ਨਹੀਂ ਕਿੰਨੀਂ ਦੇਰ ਤਕ ਉਸ ਨੂੰ ਇੰਜ ਹੀ ਖਲੋਤੇ ਰਹਿਣਾ ਪਵੇਗਾ। ਜੇ ਉਹ ਉਵੇਂ ਹੀ ਇਸ ਦੇ ਸਾਹਮਣੇ ਖਲੋਤੀ ਰਹਿੰਦੀ ਤਾਂ ਇਹ ਬੇਹੋਸ਼ ਹੋ ਸਕਦਾ ਸੀ। ਇਹ ਗੱਲ ਪੱਕੀ ਸੀ। ਤਦ ਅੰਦਰੋਂ ਇਕ ਬੁੱਢੜੀ ਦੀ ਆਵਾਜ਼ ਸੁਣਾਈ ਦਿੱਤੀ—

"ਕੁਮੁਦੀ, ਇਹ ਆਦਮੀ ਕੌਣ ਆਇਆ ਏ ?" ਉਹ ਕੀ ਜਵਾਬ ਦੇਂਦੀ। ਉਹ ਕਹਿੰਦੀ ਕਿ ਜਾਣਦੀ ਨਹੀਂ; ਮਿੱਤਰ ਏ, ਕੋਈ ਰਿਸ਼ਤੇਦਾਰ ਏ ? ਕੋਈ ਬਦਮਾਸ਼ ਏ ? ਪਰ ਉਹ ਬੋਲੀ, "ਭੂਆ ਜੀ, ਇਹ ਆਏ ਨੇ, ਇਧਰ ਆਉ।"

ਉਸ ਪਲ ਰਾਮੰਣਾ ਨੂੰ ਹੌਸਲਾ ਹੋਇਆ, ਭਰੋਸਾ ਵੀ ਹੋਇਆ ਕਿ ਕੁਮੁਦ ਅਜੇ ਵੀ ਪਿਆਰ ਕਰਦੀ ਏ। ਉਸ ਨੇ 'ਇਹ' ਕਿਹਾ ਸੀ—'ਮੇਰੇ' ਨਹੀਂ ਕਿਹਾ ਸੀ। ਏਨੀਂ ਅਪਣੱਤ ਨਹੀਂ ਸੀ।

"ਨੀ ! ਤੇਰਾ ਘਰ ਵਾਲਾ ਏ ? ਇੰਜ ਕਿਉਂ ਆਇਆ ਏ, ਸਕੂਲੋਂ ਦੌੜ ਆਉਣ ਵਾਲੇ ਮੁੰਡੇ ਵਾਂਗ ?" ਕਹਿੰਦਿਆਂ ਉਹ ਬੁੱਢੜੀ ਕਮਰੇ ਵਿਚ ਆਈ ਸੀ। ਤਸਵੀਰ ਦੀਆਂ ਗੁੱਡੀਆਂ ਵਾਂਗ ਦੋਹਾਂ ਨੂੰ ਖਲੋਤੇ ਵੇਖ਼ ਕੇ ਬੁੱਢੜੀ ਨੂੰ ਸ਼ਰਾਰਤ ਸੁੱਝੀ।

"ਕਿਉਂ ਭਈ ਵਿਆਹ ਵਿਚ ਤਾਂ ਇਸ ਬੁੱਢੜੀ ਨੂੰ ਬੁਲਾਇਆ ਨਹੀਂ ਪਰ ਪਹਿਲਾ ਜਨੇਪਾ ਮੇਰੇ ਉਤੇ ਲੱਦਦੇ ਹੋ ?"

ਉਤਰ ਵਜੋਂ ਮੈਂ ਪਾਗਲਾਂ ਵਾਂਗ ਕੇਵਲ ਦੰਦ ਹੀ ਕੱਢੇ ਸਨ।

"ਹੱਸੋ ਬੇਟਾ ਹੱਸੋ। ਇਕ ਨਾਂ ਇਕ ਦਿਨ ਸਾਰੇ ਇੰਜ ਹੀ ਬੁੱਢੇ ਹੁੰਦੇ ਨੇ।" ਇਸ

ਲਈ ਜਵਾਨੀ ਵੇਲੇ ਹੱਸਦੇ-ਖੇਡਦੇ ਰਹਿਣਾ ਚਾਹੀਦਾ । ਇੰਜ ਕਿਉਂ ਖਲੋਤੀ ਏਂ ਕੁਮੁਦੀ ? ਘਰ ਆਏ ਨੂੰ ਬੈਠਣ ਵਾਸਤੇ ਨਹੀਂ ਕਹਿੰਦੇ ?"

"ਘਰ ਤੁਹਾਡਾ ਏ ਭੂਆ ।"

"ਘਰ ਵਾਲਾ ਤੇਰਾ ਏ । ਜਿਥੇ ਤੂੰ ਰਹੇਂ ਉਹੀ ਉਸਦਾ ਘਰ ਹੁੰਦੈ । ਬੈਠੋ ਭਈ ਮੈਂ ਚਾਹ ਬਣਾ ਕੇ ਲਿਆਉਂਦੀ ਹਾਂ । ਬਾਅਦ ਵਿਚ ਨਹਾ ਲੈਣਾ । ਪਤਨੀ ਕਿਥੇ ਦੌੜੀ ਜਾ ਰਹੀ ਸੀ ਜੋ ਦੂਜੇ ਦਿਨ ਹੀ ਮਗਰ ਦੌੜੇ ਆਏ ।"

ਆਪਣੇ ਉਤਰ ਦੀ ਵੀ ਪਰਵਾਹ ਨਾ ਕਰਦੇ ਹੋਏ, ਆਖਰੀ ਗੱਲ ਜਿਵੇਂ ਆਪਣੇ ਆਪ ਨੂੰ ਕਹਿੰਦੀ ਹੋਈ, ਉਸ ਬੁੱਢੜੀ ਦੇ ਚਲੇ ਜਾਣ ਤੋਂ ਬਾਅਦ ਰਾਮੰਣਾ ਨੂੰ ਕੁਝ ਧੀਰਜ ਹੋਇਆ ਸੀ ।

"ਕੁਮੁਦ...?"

"ਕੀ ?"

"ਮੇਰੇ ਨਾਲ ਗੁੱਸੇ ਏਂ ?"

"ਕਿਉਂ ?"

"ਤੂੰ ਵਿਆਹ ਨਹੀਂ ਸੈਂ ਚਾਹੁੰਦੀ ?"

"ਨਾ ਚਾਹੁੰਦੀ ਤਾਂ ਠੋਕਰਾਂ ਖਾਂਦੀ । ਤੁਹਾਡੀ ਕਿਰਪਾ ਨਾਲ ਬੱਚ ਗਈ ।"

"ਸਮਝ ਗਿਆ । ਮੇਰੇ ਉਤੇ ਗੁੱਸਾ ਏ ਤੈਨੂੰ ।"

"ਤੁਹਾਡੇ ਉਤੇ ਨਹੀਂ ਏ, ਆਪਣੇ ਆਪ ਉਤੇ ।"

"ਕੀ ?"

"ਤੁਹਾਡੀਆਂ ਮਿੱਠੀਆਂ ਮਿੱਠੀਆਂ ਗੱਲਾਂ ਤੋਂ ਧੋਖਾ ਖਾਧਾ...।"

"ਕੁਮੁਦ, ਕੁਮੁਦ ਇੰਜ ਨਾ ਆਖ । ਦੋਹਾਂ ਨੇ ਮਰਜ਼ੀ ਨਾਲ ਵਿਆਹ ਕੀਤਾ ।"

"ਵਿਆਹ ਕਰਨ ਨਾਲ, ਹੋਣ ਵਾਲੇ ਬੱਚੇ ਦੇ ਨਾਂ ਦੇ ਸਾਹਮਣੇ ਪਿਤਾ ਦਾ ਨਾਂ ਲਿਖਿਆ ਜਾਵੇਗਾ । ਮੈਨੂੰ ਕੀ...।"

"ਕੁਮੁਦ ਤੈਨੂੰ ਸੱਚੇ ਮਨੋਂ...।"

"ਰਹਿਣ ਦਿਉ ਆਪਣੇ ਸੱਚੇ ਮਨ ਦੀ ਗੱਲ । ਸਾਹਿਤਕਾਰ ਹੋਣ ਕਰਕੇ ਤੁਸੀਂ ਸ਼ਬਦਾਂ ਦੇ ਮਹੱਤਵ ਨੂੰ ਜਾਣਦੇ ਹੋ; ਇਸੇ ਲਈ 'ਸੱਚੇ ਮਨੋਂ' ਕਿਹਾ ਗਲਤੀ ਨਾਲ ਵੀ 'ਪ੍ਰੇਮ-ਪੂਰਵਕ' ਨਹੀਂ ਕਿਹਾ ।"

"ਕੁਮੁਦੀ ! ਅਜੇ ਤਕ ਗੱਲਾਂ ਹੀ ਕਰੀ ਜਾ ਰਹੀ ਏਂ ?" ਕਹਿੰਦੀ ਹੋਈ ਉਹ ਬੁੱਢੜੀ ਅੰਦਰ ਆਈ । ਉਸ ਨੂੰ ਰਾਮੰਣਾ ਕਦੇ ਭੁੱਲ ਨਹੀਂ ਸਕਦਾ ਹੈ । ਉਸ ਵੇਲੇ ਬੁੱਢੜੀ ਨਾ ਆਉਂਦੀ ਤਾਂ ਉਸ ਹਾਲਾਤ ਦੇ ਵੇਗ ਵਿਚ ਪਤਾ ਨਹੀਂ ਉਹ ਕੀ ਕਹਿ ਬੈਠਦਾ । ਬੁੱਢੜੀ ਦੇ ਆਉਣ ਨਾਲ ਇਹ ਕੁਝ ਨਾ ਹੋਇਆ । ਇਸੇ ਲਈ ਕੁਝ ਸਾਹਸ ਹੋਇਆ ਹੋਵੇਗਾ ! ਕੁਮੁਦ ਨੂੰ ਉਦੋਂ ਉਸਨੇ ਜੋ ਗੱਲ ਆਖੀਂ ਉਸ ਨੂੰ ਯਾਦ ਕਰ ਕੇ ਹੁਣ ਵੀ ਉਸ ਨੂੰ ਸੰਕੋਚ ਹੁੰਦਾ ਹੈ, ਉਦੋਂ ਵੀ ਸੰਕੋਚ ਹੋਇਆ ਸੀ ।

ਕੁਮੁਦ ਨਾਲ ਉਹ ਪਿਆਰ ਕਰ ਸਕਦਾ ਹੈ; ਕਹਿਣਾ ਚਾਹੀਦਾ ਹੈ ਕਿ ਪਿਆਰ ਕਰਦਾ ਹੈ; ਪਰੰਤੂ ਸਰਲਾ ਦੀ ਯਾਦ ਧੁੰਦਲੀ ਹੋਣ ਤਕ ਭਰੋਸੇ ਨਾਲ ਕਿਵੇਂ ਕਹਿ ਸਕਦਾ ਏ ਕਿ ਉਹ ਕੁਮੁਦ ਨੂੰ ਪਿਆਰ ਕਰਦਾ ਹੈ ? ਉਸ ਦਿਨ ਉਸ ਨੇ ਇਹ ਪ੍ਰਸ਼ਨ ਕੁਮੁਦ ਕੋਲੋਂ ਵੀ ਪੁੱਛਿਆ ਸੀ । ਉਸ ਦਾ ਉਤਰ ਬੜਾ ਕਠੋਰ ਸੀ ।

ਕੁਮੁਦ ਨੇ ਕਿਹਾ ਸੀ, "ਤੁਹਾਡਾ ਪਿਆਰ ਨਹੀਂ ਚਾਹੀਦਾ ਤੇ ਤੁਸੀਂ ਵੀ ਨਹੀਂ ਚਾਹੀਦੇ ।"

ਪਰੰਤੂ ਅੰਤ ਵਿਚ ਉਸ ਨੇ ਮੰਨ ਲਿਆ ਸੀ । ਉਹ ਇਸ ਦੇ ਘਰ ਵਿਚ ਇਕ ਸ਼ਰਤ ਉਤੇ—ਕੇਵਲ ਨਾਮ-ਮਾਤਰ ਰਹਿਣ ਨੂੰ ਤਿਆਰ ਹੋ ਗਈ ਸੀ । ਉਹ ਸ਼ਰਤ ਇਹ ਸੀ ਕਿ ਬੱਚੇ ਦੇ ਹੋਣ ਤਕ ਉਹ ਭੂਆ ਦੇ ਘਰ ਹੀ ਰਹੇਗੀ । ਪਿੱਛੋਂ ਉਸ ਦੇ ਇਸ ਦੇ ਘਰ ਆ ਜਾਣ ਬਾਅਦ ਉਸ ਦੇ ਨਾਲ ਦਾਪੰਤੀ ਜੀਵਨ ਦਾ ਅਧਿਕਾਰ ਨਹੀਂ ਚਲਾਏਗਾ ।

ਇਸ ਨੇ ਕਿਹਾ ਸੀ, "ਮੰਨਦਾ ਹਾਂ, ਖੁਸ਼ੀ ਨਾਲ ਮੰਨਦਾ ਹਾਂ ।"

ਮੰਨਦਾ ਹਾਂ ਕਿਹਾ ਸੀ । ਇਸੇ ਲਈ ਹੈਰਾਨੀ ਹੁੰਦੀ ਏ । ਉਹ ਕਿਹੜਾ ਪ੍ਰਸੰਗ ਸੀ ? ਕੀ ਮੰਨ ਰਿਹਾ ਹਾਂ ?...ਅੰਤ ਵਿਚ ਸਿਮ੍ਰਤੀ ਚਿੱਤਰਾਂ ਦੇ ਅਨੁਭਵ ਦੀ ਯਾਦ ਆਉਣ ਉਤੇ ਹੌਕਾ ਲੈ ਕੇ ਇਹ ਮੰਨਿਆ ਸੀ ਕਿ ਕਾਲੀਦਾਸ ਮਹਾਂਕਵੀ ਸੀ ।

## 7

ਕੁਮੁਦ ਨੇ ਸਾਹਮਣੇ ਵਾਲੀ ਕੰਧ ਨੂੰ ਕਿਹਾ, "ਉਸ ਦਿਨ ਮੰਨ ਲੈਣਾ ਹੀ ਗਲਤ ਹੋਇਆ ।" ਪਿੱਛੋਂ ਉਸ ਨੇ ਸੋਚਿਆ ਅੱਜ ਪਤੀ ਦੇ ਸਨਮਾਨ-ਸਮਾਰੋਹ ਵਿਚ ਉਸ ਨੂੰ ਉਸ ਦੇ ਪਰਛਾਵੇਂ ਵਾਂਗ ਜ਼ਰੂਰ ਹੀ ਜਾਣਾ ਪਵੇਗਾ । ਪਛਤਾਵਾ ਹੀ ਹੁੰਦਾ ਏ । ਜੋ ਵੀ ਹੋਵੇ ਔਰਤ ਦਾ ਸੁਭਾਅ ਹੈ । ਫਿਰ ਉਹ ਸ਼ੀਸ਼ੇ ਵੱਲ ਮੂੰਹ ਕਰਕੇ ਬਹਿ ਗਈ । ਉਸ ਨੇ ਆਪਣੇ ਆਪ ਨੂੰ ਕਿਹਾ, "ਸੁੱਖ ਦਿੱਸਣਾ ਚਾਹੀਦਾ, ਸਾੜ੍ਹੀ ਨਹੀਂ ਦਿੱਸਣੀ ਚਾਹੀਦੀ । ਪਾਗਲੇ ! ਦੰਪਤੀ ਜੀਵਨ ਦੀਆਂ ਸਹੂਲਤਾਂ ਚਾਹੀਦੀਆਂ ਨੇ ਅਤੇ ਇਸ ਦੀਆਂ ਔਕੜਾਂ ਨਹੀਂ ਚਾਹੀਦੀਆਂ, ਇਹ ਕਿਵੇਂ ਸੰਭਵ ? ਵਿਆਹ ਤੋਂ ਪਹਿਲਾਂ ਭਾਵੇਂ ਉਸ ਨੇ ਜਿਸ ਤਰ੍ਹਾਂ ਦਾ ਵੀ ਵਰਤਾਉ ਕੀਤਾ ਹੋਵੇ, ਹੁਣ ਉਹ ਵਿਆਹੁਤਾ ਤੀਵੀਂ ਏ, ਪਤੀ ਵਾਲੀ ਤੀਵੀਂ । ਖਾਣ ਪਹਿਨਣ ਦੀ ਚਿੰਤਾ ਨਹੀਂ ਹੈ ਪਰ ਸੁੱਖ ਦਾ ਅਧਿਕਾਰ ਵੀ ਨਹੀਂ ਹੈ ।

ਉਸੇ ਦਿਨ ਉਸ ਨੂੰ ਥੋੜ੍ਹਾ ਧੀਰਜ ਤੋਂ ਕੰਮ ਲੈਣਾ ਚਾਹੀਦਾ ਸੀ । ਉਦੋਂ ਉਸ ਨੂੰ ਗਰਭ ਵਿਚਲੇ ਜੀਵ ਲਈ ਕਮਜ਼ੋਰ ਹੋਣਾ ਪਿਆ ਸੀ । ਇਸੇ ਲਈ ਸ਼ੁਰੂ ਵਿਚ ਉਸ ਨੂੰ ਉਸ ਬੱਚੇ ਨਾਲ ਚਿੱੜ ਸੀ । ਉਹ ਰਾਮੰਣਾ ਦਾ ਬੱਚਾ ਸੀ । ਜਦ ਵੀ

ਉਸ ਨੂੰ ਵੇਖਦੀ ਰਾਮੰਣਾ ਨੂੰ ਭੁੱਲ ਨਹੀਂ ਸਕਦੀ ਸੀ। ਰਾਮੰਣਾ ਦੀ ਜਦੋਂ ਵੀ ਯਾਦ ਆਉਂਦੀ, ਇਥੋਂ ਤਕ ਕਿ ਹੁਣ ਵੀ ਕੁਮੁਦ ਦਾ ਸਰੀਰ ਪ੍ਰਸੰਨ ਹੋ ਜਾਂਦਾ।

ਇਕ ਪੱਖ ਤੋਂ ਉਹ ਬੱਚਾ ਉਸ ਦੇ ਸਵਰਗੀ ਆਨੰਦ ਵਿਚ ਰੋੜਾ ਸੀ।

ਇਕ ਦਿਨ ਉਸ ਘਰ ਦੀ ਬੁੱਢੜੀ ਨੇ ਕਿਹਾ ਸੀ, "ਕੁਮੁਦੀ ਤੇਰੇ ਭਰੇ ਭਰੇ ਸਰੀਰ ਨੂੰ ਵੇਖ ਕੇ ਲੱਗਦੈ ਕਿ ਮੁੰਡਾ ਹੀ ਹੋਵੇਗਾ।"

ਇਸ ਨੇ ਕੁਝ ਵੱਡਪਣ ਦੇ ਰੰਗ ਵਿਚ ਹੀ ਕਿਹਾ ਸੀ, "ਜੋ ਹੋਣਾ ਏ ਹੋ ਜਾਵੇ। ਇਹ ਕਿਸੇ ਦੇ ਵੱਸ ਦੀ ਗੱਲ ਏ ਭੂਆ ?"

ਕੁਮੁਦ ਦੇ ਮਨ ਵਿਚ ਕਦੇ ਕਦੇ ਇਹ ਵਿਚਾਰ ਉਠਦਾ ਸੀ ਕਿ ਇਹ ਕਿਹੋ ਜਿਹਾ ਰਹੱਸ ਏ ? ਜੇ ਕਹਿਣਾ ਹੋਵੇ ਕਿ ਮਨੁੱਖ ਪੂਰਣ ਰੂਪ ਵਿਚ ਮੁਥਾਜ ਹੈ ਤਾਂ ਮਨੁੱਖ ਦੇ ਜਨਮ ਨੂੰ ਵੇਖਣਾ ਚਾਹੀਦਾ। ਕੀ ਉਦੋਂ ਉਸ ਨੂੰ ਇਹ ਸਮਝ ਸੀ ? ਜੇ ਕੋਈ ਪੁੱਛੇ ਤਾਂ ਕਿਹਾ ਜਾ ਸਕਦਾ ਹੈ, "ਹਾਂ ਸਮਝ ਸੀ ?" ਇਹ ਸੱਚ ਹੈ। ਪਰ ਉਦੋਂ ਉਸ ਨੂੰ ਕਿਸੇ ਦੀ ਗੱਲ ਦਾ ਪਤਾ ਨਹੀਂ ਸੀ, ਕਿਸੇ ਵੀ ਚੀਜ਼ ਦੀ ਹੋਸ਼ ਨਹੀਂ ਸੀ।

ਏਡਾ ਅਸਚਰਜ ! ਹੁਣ, ਜੋ ਹੋਇਆ ਉਸ ਨੂੰ ਵੇਖ ਕੇ, ਸੋਚ ਕੇ, ਹਿਸਾਬ-ਕਿਤਾਬ ਲਗਾ ਕੇ ਘਾਟਾ-ਵਾਧਾ ਸੋਚਣ ਤੋਂ ਬਾਅਦ ਰਾਮੰਣਾ ਨਾਲ ਚਿੜ। ਜੇ ਭੂਆ ਦੀ ਆਖੀ ਹੋਈ ਗੱਲ ਠੀਕ ਏ ਤਾਂ ਰਾਮੰਣਾ ਵੀ ਦੂਜੇ ਸਭ ਮਰਦਾਂ ਵਾਂਗ ਏ ਜਾਂ ਸਾਰੇ ਮਰਦ ਰਾਮੰਣਾ ਵਰਗੇ ਹਨ। ਭੁੱਖ ਹੋਵੇ ਤਾਂ ਖਾਣਾ ਸਵਾਦ ਲੱਗਦਾ ਹੈ। ਪੇਟ ਭਰ ਜਾਵੇ ਤਾਂ ਨੀਂਦ ਆਉਂਦੀ ਏ। ਇਹ ਸੰਸਾਰ-ਪ੍ਰਸਿਧ ਗੱਲ ਏ। ਉਂਜ ਰਾਮੰਣਾ ਦਾ ਵੀ ਕੀ ਦੋਸ਼ ? ਗਲਤੀ ਉਸ ਦੀ ਵੀ ਹੈ। ਤਾੜੀ ਮਾਰਨ ਲਈ ਦੋਵੇਂ ਹੱਥ ਚਾਹੀਦੇ ਨੇ। ਇਕ ਜੀਵ ਬਣਨ ਲਈ ਦੋ ਜੀਵਾਂ ਦੀ ਲੋੜ ਹੁੰਦੀ ਹੈ। ਨਵੇਂ ਪੱਤੇ ਆਉਣ ਲਈ ਪੁਰਾਣੇ ਪੱਤਿਆਂ ਨੂੰ ਝੜਨਾ ਹੀ ਪਵੇਗਾ। ਇਹ ਤਾਂ ਠੀਕ ਹੈ ਪਰ ਉਹੀ ਇਕੱਲੀ ਕਿਉਂ ਪੁਰਾਣਾ ਪੱਤਾ ਬਣੇ ? ਰਾਮੰਣਾ ਵੀ ਕਿਉਂ ਨਾ ਝੜੇ !

ਹੌਲੀ ਹੌਲੀ ਕੁਮੁਦ ਵਿਚ ਇਕ ਪ੍ਰਕਾਰ ਦੀ ਕੋਮਲਤਾ ਆ ਗਈ ਸੀ। ਉਹ ਇਹ ਭੁੱਲ ਗਈ ਸੀ ਕਿ ਉਹ ਕਦੇ ਰਾਮੰਣਾ ਦੇ ਚਸਕੇ ਦਾ ਸ਼ਿਕਾਰ ਬਣੀ ਹੋਈ ਸੀ ਅਤੇ ਉਹ ਇਸ ਵਿਚਾਰ ਨਾਲ ਖਿੜ ਗਈ ਸੀ ਕਿ ਉਹ ਇਕ ਨਵੇਂ ਜੀਵ ਨੂੰ ਜਨਮ ਦੇ ਕੇ ਪਾਲ-ਪੋਸ ਕੇ ਵੱਡਾ ਕਰਨ ਵਾਲੀ ਮਾਂ ਹੈ। ਉਸ ਨੂੰ ਇਹ ਡਰ ਵੀ ਸੀ ਕਿ ਕੀ ਇਸ ਦੀ ਯੋਗਤਾ ਉਸ ਦੇ ਵਿਚ ਹੈ ਵੀ ? ਇਹ ਯੋਗਤਾ ਜਦੋਂ ਵੱਧ ਰਹੀ ਸੀ ਉਦੋਂ ਉਸ ਅਨੁਭਵ ਨਾਲ ਉਤਸਾਹਿਤ ਵੀ ਸੀ। ਲੱਤਾਂ ਵਿਚ ਵੱਧ ਰਹੇ ਭਾਰ ਨੂੰ ਵੇਖ ਕੇ ਉਹ ਪ੍ਰਸੰਨ ਹੁੰਦੀ। ਪੈਦਾ ਹੋਣ ਵਾਲੇ ਬੱਚੇ ਨੂੰ ਦੁੱਧ ਪਿਲਾ ਕੇ, ਖੁਆ-ਪਿਆ ਕੇ ਵੱਡਾ ਕਰਨ ਦੀ ਗੱਲ ਸੋਚ ਕੇ ਇਕ ਅਕਹਿ ਵੇਦਨਾ ਉਸ ਦੇ ਦਿਲ ਵਿਚ ਹੁੰਦੀ ਸੀ। ਪਰ ਤਦ ਉਹ ਇਹ ਸੋਚ ਕੇ ਪ੍ਰਸੰਨ ਹੁੰਦੀ ਕਿ ਵੇਦਨਾ ਦਿਲ ਦੀ ਨਹੀਂ ਸਗੋਂ ਬੱਚੇ ਦੇ ਪਾਲਣ ਪੋਸਣ ਦੀ ਪੂਰਵ-ਤਿਆਰੀ ਦੇ ਬਾਹਰੀ ਲੱਛਣ ਹਨ।

ਕਦੇ ਉਹ ਸੋਚਦੀ ਕਿ ਰਾਮੰਣਾ ਵਿਚਾਰਾ ਹੈ। ਉਸ ਉਤੇ ਗੁੱਸਾ ਕਰਨ ਦਾ ਫਾਇਦਾ ! ਕਿੰਨਾ ਵੀ ਕਿਉਂ ਨਾ ਹੋਵੇ ਆਖਰ ਮਰਦ ਹੀ ਤਾਂ ਹੈ। ਮਰਦ ਵਿਚ ਪਲ ਭਰ ਦੇ ਸੁੱਖ ਦਾ ਲੋਭ ਹੁੰਦਾ ਹੈ। ਚਿਰ ਤਕ ਰਹਿਣ ਵਾਲਾ ਮਾਂ-ਪੁਣੇ ਦਾ ਸੁੱਖੀ ਅਨੁਭਵ

ਮਰਦਾਂ ਵਿਚ ਨਹੀਂ ਹੁੰਦਾ। ਇਸੇ ਵਿਚਾਰ ਸਦਕਾ ਉਸ ਨੂੰ ਰਾਮੰਣਾ ਉਤੇ ਤਰਸ ਆਇਆ। ਇਨ੍ਹਾਂ ਵਿਚਾਰਾਂ ਦੀਆਂ ਲਹਿਰਾਂ ਵਿਚ ਆਪਣੀ ਕੁੱਖੋਂ ਪੈਦਾ ਹੋਣ ਵਾਲੇ ਬੱਚੇ ਦੇ ਮੁੰਡਾ ਹੋਣ ਦੇ ਭਰੋਸੇ ਨਾਲ ਉਸ ਨੂੰ ਉਸ ਮਰਦ ਉਤੇ ਤਰਸ ਆਉਂਦਾ। ਸ਼ੀਸ਼ੇ ਦੇ ਸਾਹਮਣੇ ਬੈਠਦਿਆਂ ਕਦੇ ਕਦੇ ਉਸ ਦੇ ਚਿਹਰੇ ਉਤੇ ਅਭਿਮਾਨ ਭਰੀ ਮੁਸਕਰਾਹਟ ਆ ਜਾਂਦੀ। ਪਾਗਲ ਮਰਦ! ਅਜਿਹੇ ਸੁਹਪਣ ਉਤੇ ਜੇ ਮੋਹਿਤ ਹੋ ਗਿਆ ਤਾਂ ਇਸ ਵਿਚ ਹੈਰਾਨੀ ਕੀ ਹੈ?

ਕਈ ਵਾਰ ਇਨ੍ਹਾਂ ਵਿਚਾਰਾਂ ਦੀਆਂ ਲਹਿਰਾਂ ਵਿਚ ਉਸ ਨੂੰ ਸਰਲਾ ਦੀਦੀ ਦੀ ਯਾਦ ਆ ਜਾਂਦੀ। ਵਿਚਾਰੀ! ਕੋਈ ਸੁੱਖ ਵੇਖੇ ਬਿਨਾਂ ਤੜਫ-ਤੜਫ ਕੇ ਮਰੀ। ਸਦਾ ਕਿਹਾ ਕਰਦੀ ਸੀ ਘਰ ਵਿਚ ਬਾਲ-ਬੱਚੇ ਹੋਣ ਤਾਂ ਹੀ ਘਰ ਘਰ ਹੁੰਦੇ। ਉਦੋਂ ਇਹ ਕਿੰਨੀ ਬੇਸਮਝ ਸੀ। ਇਕ ਦਿਨ, ਦੀਦੀ ਦੇ ਨਾਲ ਗੱਲਾਂ ਕਰਦੇ ਹੋਏ ਇਸ ਨੇ ਜੋ ਸਵਾਲ ਪੁੱਛੇ ਸਨ ਉਹ ਕਿੰਨੇ ਪਾਗਲਪੁਣੇ ਦੇ ਸਨ।

"ਵੇਖ ਕੁਮੁਦ ਔਰਤ ਦਾ ਸੁੱਖ ਇਸੇ ਵਿਚ ਹੈ ਕਿ ਉਸ ਦਾ ਆਪਣਾ ਇਕ ਘਰ ਹੋਵੇ, ਢਿੱਡ ਭਰ ਕੇ ਖਾਣ ਪਚਾਣ ਵਾਲਾ ਪਤੀ ਹੋਵੇ, ਘਰ ਵਿਚ ਖੇਡਣ ਵਾਲੇ ਬੱਚੇ ਹੋਣ।"

"ਤੁਹਾਡਾ ਆਪਣਾ ਘਰ ਹੈ..."

ਕੇਵਲ ਖਾਣ ਦੀ ਗੱਲ ਕਰਕੇ ਹੀ ਸਰਲਾ ਦੀਦੀ ਨੇ ਹੱਸਦਿਆਂ ਕਿਹਾ ਸੀ, "ਖਾ ਕੇ ਪਚਾਉਣ ਵਾਲਾ ਪਤੀ ਹੈ?"

"ਤਾਂ ਹੋਰ ਕੀ ਚਾਹੀਦਾ, ਅੱਜਕਲ੍ਹ ਵਿਚ ਬੱਚੇ ਵੀ ਹੋ ਜਾਣਗੇ।"

ਉਸਦੀ ਗੱਲ ਸੁਣ ਕੇ ਦੀਦੀ ਹੌਕਾ ਲੈ ਕੇ ਛੱਤ ਦੀਆਂ ਕੜੀਆਂ ਗਿਣਦੀ ਸੁੰਨ ਹੋ ਗਈ ਸੀ।

"ਇਸ ਤੋਂ ਬਾਅਦ..."

ਦੀਦੀ ਨੇ ਕਿਹਾ ਸੀ, "ਤੂੰ ਪਾਗਲ ਏਂ?"

ਉਸ ਨੂੰ ਕੁਝ ਵੀ ਸਮਝ ਨਾ ਆਇਆ। ਪਤੀ ਹੋਵੇ ਤਾਂ ਬੱਚੇ ਹੋ ਹੀ ਜਾਂਦੇ ਨੇ। ਇਹ ਗੱਲ ਉਸ ਦੀ ਸਮਝ ਵਿਚ ਬੈਠ ਗਈ ਸੀ।

"ਤੂੰ ਪਾਗਲ ਏਂ, ਕੁਮੁਦ। ਇਸ ਬੀਮਾਰੀ ਤੋਂ ਮੇਰਾ ਠੀਕ ਹੋਣਾ ਹੀ ਮੁਸ਼ਕਿਲ ਹੈ।"

"ਦੀਦੀ!"

"ਮੰਨ ਲਉ ਮੈਂ ਠੀਕ ਹੋ ਵੀ ਜਾਵਾਂ, ਤਾਂ ਵੀ ਬੱਚਿਆਂ ਦਾ ਸੁੱਖ ਮੇਰੇ ਭਾਗਾਂ ਵਿਚ ਨਹੀਂ।"

"ਕਿਉਂ?"

ਇਸ ਉਤੇ ਸਰਲਾ ਖਿੜਖਿੜਾ ਕੇ ਹੱਸ ਪਈ ਸੀ। ਹਾਸੇ ਨਾਲ ਥੱਕਿਆ ਉਸ ਦਾ ਚਿਹਰਾ ਹੋਰ ਵੀ ਸੁਹਣਾ ਦਿਖਾਈ ਦਿੱਤਾ ਸੀ।

ਦੀਦੀ ਨੇ ਕਿਹਾ ਸੀ, "ਅਜਿਹਾ ਕਿਉਂ ? ਕੱਲ੍ਹ ਵਿਆਹ ਹੋਇਆ ਤਾਂ ਇਨ੍ਹਾਂ ਸਾਰੀਆਂ ਗੱਲਾਂ ਦੀ ਸਮਝ ਤੈਨੂੰ ਆ ਜਾਵੇਗੀ।"

ਤਾਂ ਵਿਆਹ ਹੋਣ ਤੇ ਵੀ ਬੱਚੇ ਹੋਣ ਦਾ ਭਰੋਸਾ ਨਹੀਂ। ਔਰਤ ਜ਼ਰੂਰ ਹੀ ਮਾਂ ਬਣੇਗੀ ਇਹ ਭਰੋਸਾ ਨਹੀਂ ਹੈ। ਇਹ ਭੇਦ ਕੀ ਏ ? ਉਦੋਂ ਉਸ ਨੂੰ ਸਮਝ ਨਾ ਆਇਆ।

ਉਦੋਂ ਤਾਂ ਪਤਾ ਨਹੀਂ ਸੀ ਪਰ ਪਿੱਛੋਂ ਪਤਾ ਲੱਗਣ ਵਿਚ ਦੇਰ ਵੀ ਨਾ ਲੱਗੀ।

ਅਕਲ ਹੁੰਦਿਆਂ ਜਿਹੜੀ ਗੱਲ ਸਮਝ ਨਹੀਂ ਸੀ ਆਈ ਉਹੀ ਗੱਲ ਅਕਲ ਖੋ ਜਾਣ ਤੋਂ ਬਾਅਦ ਸਮਝ ਵਿਚ ਆਈ।

ਕਿੰਨੀ ਵੀ ਦੁੱਖੀ ਕਿਉਂ ਨਾ ਹੋਵੇ ਕੁਮੁਦ ਨੂੰ ਇਨ੍ਹਾਂ ਯਾਦਾਂ ਨਾਲ ਦਿਲ ਵਿਚ ਇਕ ਚੇਤਨਾ ਸੰਚਾਰ ਹੁੰਦਾ ਸੀ।

ਠੇਡਾ ਖਾ ਕੇ ਹੀ ਸਮਝ ਆਈ।

ਉਦੋਂ ਦੀ ਆਪਣੀ ਮਨੋ-ਸਥਿਤੀ ਨੂੰ ਯਾਦ ਕਰ ਕੇ ਹੁਣ ਵੀ ਕੁਮੁਦ ਨੂੰ ਹੈਰਾਨੀ ਹੁੰਦੀ ਹੈ। ਇਕ ਸਮਾਂ ਸੀ ਜਦ ਰਾਮੰਣਾ ਨੂੰ ਵੇਖਦਿਆਂ ਹੀ ਜਾਂ ਉਸ ਨੂੰ ਯਾਦ ਕਰਨ ਨਾਲ ਹੀ ਉਸ ਦਾ ਮਨ ਵੱਸ ਵਿਚ ਨਹੀਂ ਸੀ ਰਹਿੰਦਾ। ਇੰਜ ਕਿਉਂ ਹੁੰਦਾ ਸੀ ? ਕੀ ਹਰੇਕ ਨੂੰ ਇੰਜ ਹੁੰਦਾ ਏ ? ਅਜਿਹਾ ਨਿਸ਼ਚਿਤ ਗਿਆਨ ਕੁਮੁਦ ਨੂੰ ਨਹੀਂ ਸੀ। ਇਸ ਨੇ ਇਹੀ ਸਮਝ ਰਖਿਆ ਕਿ ਸ਼ਾਇਦ ਉਸੇ ਨੂੰ ਹੀ ਇੰਜ ਲੱਗਦਾ ਏ। ਅਕਲ ਅਤੇ ਸਰੀਰ ਦੋਹਾਂ ਉੱਤੇ ਉਸ ਦਾ ਕਾਬੂ ਨਹੀਂ ਸੀ। ਯੋਗੀਆਂ ਦੀ ਗੱਲ ਕਰਦੇ ਨੇ ਨਾ ? ਜੋ ਪ੍ਰਤੱਖ ਨਹੀਂ ਉਹ ਵੀ ਉਨ੍ਹਾਂ ਨੂੰ ਦਿਖਾਈ ਦੇਂਦਾ ਏ। ਸਰੀਰ ਦੇ ਸੁੱਖ-ਦੁੱਖ ਦਾ ਗਿਆਨ ਵੀ ਉਨ੍ਹਾਂ ਨੂੰ ਨਹੀਂ ਰਹਿੰਦਾ। ਉਸ ਨੇ ਸੋਚਿਆ ਕਿ ਮੋਹਨ ਦੀ ਮਾਂ ਬਣਨ ਤੋਂ ਪਹਿਲਾਂ ਉਸ ਵਿਚ ਵੀ ਅਜਿਹੀ ਹੀ ਯੋਗ-ਬੁੱਧੀ ਸੀ।

ਇਕ ਦਿਨ ਦੀ ਉਹ ਘਟਨਾ ਉਸ ਨੂੰ ਅਜੇ ਵੀ ਯਾਦ ਹੈ। ਉਸ ਨੂੰ ਇੰਜ ਲੱਗਾ ਸੀ ਜਿਵੇਂ ਉਸ ਦਿਨ ਉਸ ਦੀ ਕਹਾਣੀ ਹੀ ਖਤਮ ਹੋ ਗਈ ਹੋਵੇ। ਉਸ ਨੂੰ ਯਕੀਨ ਹੋ ਗਿਆ ਸੀ ਕਿ ਉਸ ਦੀ ਕਹਾਣੀ ਦਾ ਸਰਲਾ ਦੀਦੀ ਨੂੰ ਪਤਾ ਲੱਗ ਗਿਆ ਹੈ। ਉਸ ਦਿਨ ਦੇ ਅਨੁਭਵਾਂ ਬਾਰੇ ਉਸ ਨੂੰ ਆਪ ਬੜੀ ਹੈਰਾਨੀ ਹੋਈ ਸੀ।

ਗੱਲ ਤਾਂ ਨਿੱਕੀ ਜਿਹੀ ਸੀ। ਰਾਤ ਦੇ 9 ਵਜੇ ਹੋਣਗੇ, ਰਾਮੰਣਾ ਬਾਹਰੋਂ ਵਾਪਸ ਨਹੀਂ ਸੀ ਆਇਆ। ਇਸ ਲਈ ਉਸ ਨੇ ਵੀ ਖਾਣਾ ਨਹੀਂ ਖਾਧਾ। ਸਰਲਾ ਦੀਦੀ ਨੇ ਦੁੱਧ ਨਹੀਂ ਪੀਤਾ ਸੀ। ਦੀਦੀ ਦੀ ਏਨੀਂ ਦੇਰ ਕਰਨੀ ਉਸ ਨੂੰ ਚੰਗੀ ਨਹੀਂ ਲੱਗੀ ਰਹੀ ਸੀ। ਇਸ ਨੇ ਇਕ ਦੋ ਵਾਰ ਜ਼ਿਦ ਕੀਤੀ ਸੀ। ਇਸ ਨੇ ਪੁੱਛਿਆ, "ਦੀਦੀ, ਤੈਨੂੰ ਦੁੱਧ ਲਿਆ ਦੇਵਾਂ ?"

"ਮੈਨੂੰ ਕਾਹਦੀ ਕਾਹਲੀ ਏ ? ਉਹ ਆ ਜਾਣ ਖਾਣਾ ਖਾ ਲੈਣ।"

"ਮੈਨੂੰ ਕਿਹੜਾ ਕੰਮ ਏ ? ਮੈਂ ਵੀ ਉਡੀਕ ਕਰ ਹੀ ਲੈਂਦੀ ਹਾਂ।"

"ਉਡੀਕ ਕਰਦੀ ਰਹਿ ਪਰ ਦੁੱਧ ਤਾਂ ਪੀ ਲੈ।"

"ਰਹਿਣ ਦੇ ਕੁਮੁਦ। ਮੈਂ ਕੋਈ ਭੁੱਖ ਨਾਲ ਮਰੀ ਜਾ ਰਹੀ ਹਾਂ !" ਜ਼ਰਾ ਉਕਤਾਈ ਹੋਈ ਸਰਲਾ ਨੇ ਕਿਹਾ ਸੀ।

ਥੋੜ੍ਹਾ ਕੁ ਸਮਾਂ ਹੋਰ ਲੰਘ ਗਿਆ। ਪਰ ਰਾਮੰਣਾ ਨਾ ਆਇਆ। ਇਸ ਨੂੰ ਪਤਾ ਨਹੀਂ ਕਿੰਜ ਮਹਿਸੂਸ ਹੋਇਆ, ਕਾਹਲੀ ਨਾਲ ਪੁੱਛਿਆ, ''ਦੀਦੀ, ਦੁੱਧ ਲੈ ਆਵਾਂ ?''

''ਮੈਂ ਮਨ੍ਹਾਂ ਨਹੀਂ ਕੀਤਾ ? ਮੈਂ ਇੱਕਲੀ...''

''ਮੈਂ ਵੀ ਨਿਪਟਾ ਲੈਂਦੀ ਹਾਂ, ਦੀਦੀ।''

ਸਰਲਾ ਦੀਦੀ ਨੂੰ ਉਸ ਦੀ ਗੱਲ ਸਮਝ ਨਾ ਆਈ।

''ਪਾਗਲੇ ! ਤੈਨੂੰ ਭਲਾ ਕਿੰਨੇ ਮਨ੍ਹਾਂ ਕੀਤਾ ਸੀ ? ਤੈਨੂੰ ਕਦੋਂ ਦੀ ਕਹਿ ਰਹੀ ਹਾਂ। ਤੇਰੀ ਅਜੇ ਵਧਣ ਦੀ ਉਮਰ ਏ, ਭੁੱਖੇ ਨਹੀਂ ਰਹਿਣਾ ਚਾਹੀਦਾ। ਭੁੱਖ ਲੱਗੀ ਏ ਤਾਂ ਖਾਣਾ ਖਾ ਲੈ। ਮੈਂ ਉਡੀਕ ਕਰਾਂਗੀ।''

''ਇੰਜ ਨਹੀਂ ਦੀਦੀ। ਮੈਂ ਕਦੋਂ ਕਿਹਾ ਕਿ ਭੁੱਖ ਲੱਗੀ ਏ। ਕਿਸੇ ਦੇ ਘਰ ਖਾਣ ਗਏ ਨੇ।''

''ਉਨ੍ਹਾਂ ਨੇ ਕਦੋਂ ਕਿਹਾ ਸੀ ?''

''ਹੁਣੇ ਹੀ ਕਿਹਾ ਸੀ, ਇਸੇ ਲਈ ਮੈਂ ਕਹਿ ਰਹੀ ਹਾਂ ਦੋਵੇਂ ਨਿਪਟਾ ਹੀ ਲਈਏ।''

''ਪਤਾ ਨਹੀਂ ਕੀ ਕੀ ਲੱਗਾ ਰਹਿੰਦਾ ਏ। ਕਦੋਂ ਕਿਹਾ ਸੀ ?'' ਕਹਿ ਕੇ ਸਰਲਾ ਦੀਦੀ ਬੇਚੈਨੀ ਵਿਚ ਬੁੜਬੁੜਾਈ। ਉਸ ਨੇ ਦੀਦੀ ਨੂੰ ਦੁੱਧ ਲਿਆ ਕੇ ਦਿੱਤਾ ਸੀ ਅਤੇ ਅੰਦਰ ਜਾ ਕੇ ਖਾਣੇ ਦੀ ਤਿਆਰੀ ਕਰਨ ਲੱਗੀ। ਬਾਹਰੋਂ ਆਵਾਜ਼ ਜਿਹੀ ਆਈ। ਉਸ ਨੇ ਧਿਆਨ ਨਾਲ ਸੁਣਿਆ ਬਾਹਰ ਕੋਈ ਨਹੀਂ ਸੀ। ਪਰ ਇੰਜ ਲੱਗਾ ਸੀ ਕਿ ਬਾਹਰ ਕਿਸੇ ਦੀ ਆਵਾਜ਼ ਹੋਈ ਏ, ਇਸੇ ਲਈ ਖਾਣੇ ਦੀ ਤਿਆਰੀ ਰੋਕੀ ਸੀ। ਥੋੜ੍ਹੀ ਦੇਰ ਵਿਚ ਹੀ ਬਾਹਰ ਆਉਂਦੀ ਨੂੰ ਵੇਖ ਕੇ ਸਰਲਾ ਨੇ ਪੁੱਛਿਆ—

''ਨੀ ਏਨੀਂ ਛੇਤੀ ਖਾਣਾ ਖਾ ਲਿਆ, ਕੁਮੁਦ ?''

''ਨਹੀਂ, ਖਾਣਾ ਖਾਣ ਲੱਗੀ ਸਾਂ ਕਿ ਕੋਈ ਆਵਾਜ਼ ਕੰਨੀਂ ਪਈ।''

''ਕਿਸ ਦੀ ਆਵਾਜ਼ ?''

''ਕੋਈ ਸੀ ਤਾਂ ਨਹੀਂ, ਪਰ ਆਵਾਜ਼ ਸੁਣਾਈ ਦਿੱਤੀ ਸੀ।''

''ਤਾਂ ਹੀ ਉਠ ਕੇ ਆਈ ਏਂ ? ਜਾਹ ਇਥੇ ਹੀ ਲੈ ਆ ਖਾਣਾ, ਅੰਦਰ ਖਾਣ ਨਾਲੋਂ।''

''ਨਹੀਂ ਮੈਂ ਥੋੜ੍ਹੀ ਦੇਰ ਹੋਰ ਉਡੀਕ ਕਰਦੀ ਹਾਂ।''

''ਤੂੰ ਕਿਹਾ ਉਹ ਕਿਤੋਂ ਖਾ ਕੇ ਆਉਣਗੇ।''

''ਹਾਂ ਦੀਦੀ। ਪਰ ਇਹ ਵੀ ਨਹੀਂ ਕਿਹਾ ਕਿ ਕਿਸੇ ਦੀ ਆਵਾਜ਼ ਆਈ ਏ ?''

''ਉਹ ਘਰ ਆ ਗਏ ? ਮੈਨੂੰ ਪਤਾ ਹੀ ਨਹੀਂ ਲੱਗਾ ? ਇਹ ਕਹਿੰਦੀ ਏਂ ?''

''ਨਹੀਂ ਦੀਦੀ। ਦੋਸਤ ਜ਼ਬਰਦਸਤੀ ਖਾਣੇ ਵਾਸਤੇ ਲੈ ਗਏ ਹੋਣਗੇ। ਪਰ ਜਦ ਤੁਰ ਪਏ ਤਾਂ ਇਕਦਮ 'ਬਹੁਤ ਦੇਰ ਹੋ ਜਾਵੇਗੀ' ਕਹਿ ਕੇ ਵਾਪਸ ਆ ਰਹੇ ਨੇ— ਮੈਨੂੰ ਇੰਜ ਲੱਗਾ ਏ।''

''ਭੁੱਖੇ ਪੇਟ ਕਰਕੇ ਬੌਂਦਲ ਤਾਂ ਨਹੀਂ ਗਈ ?'' ਦੀਦੀ ਇਹ ਕਹਿ ਰਹੀ ਸੀ ਕਿ

ਬਾਹਰ ਦਰਵਾਜ਼ੇ ਉਤੇ ਠਕ-ਠਕ ਹੋਈ । ਸਿਰ ਢੱਕ ਕੇ ਦਰਵਾਜ਼ਾ ਖੋਲ੍ਹਿਆ। ਸਾਹਮਣੇ ਰਾਮੰਣਾ ਹੀ ਸੀ । ਇਕਦਮ ਵਾਪਸ ਦੌੜੀ ਆਈ। ਪਤਾ ਨਹੀਂ ਕਿਉਂ ਦਿਲ ਧੱਕ-ਧੱਕ ਕਰ ਰਿਹਾ ਸੀ। ਉਹ ਰਸੋਈ ਦੀ ਓਟ ਵਿਚ ਖਲੋ ਕੇ ਸੁਣਨ ਲੱਗੀ।

ਰਾਮੰਣਾ ਨੇ ਆਉਂਦਿਆਂ ਹੀ ਇਧਰ ਉਧਰ ਵੇਖ ਕੇ ਕਿਹਾ, "ਉਹ ! ਤੂੰ ਦਵਾਈ ਤੇ ਦੁੱਧ ਲੈ ਲਿਆ । ਚੰਗਾ ਕੀਤਾ। ਮੈਂ ਮਨ ਵਿਚ ਸੋਚਿਆ ਸੀ ਕਿ ਤੁਸੀਂ ਬੇਕਾਰ ਮੇਰਾ ਰਾਹ ਵੇਖਦੀਆਂ ਰਹੋਗੀਆਂ।"

"ਤੁਸੀਂ ਖਾਣਾ ਖਾ ਲਿਐ ?" ਸਰਲਾ ਦੀਦੀ ਨੇ ਪੁੱਛਿਆ।

ਰਾਮੰਣਾ ਨੂੰ ਸ਼ਾਇਦ ਪ੍ਰਸੰਗ ਦਾ ਹੀ ਪਤਾ ਨਹੀਂ ਸੀ। ਉਸ ਨੇ ਪੁੱਛਿਆ, "ਕੀ ਕਿਹਾ ?"

"ਨਹੀਂ, ਕਿਸੇ ਦੋਸਤ ਨੇ ਬੜੀ ਜ਼ਿਦ ਨਾਲ ਬੁਲਾਇਆ ਸੀ ਨਾ ?"

"ਹਾਂ। ਤੈਨੂੰ ਕਿਸ ਨੇ ਕਿਹਾ ਸੀ ?"

"ਕੁਮੁਦ ਨੇ ਕਿਹਾ ਸੀ।"

"ਉਸ ਨੂੰ ਕਿਸ ਨੇ ਦੱਸਿਆ ?"

"ਕਿਉਂ ? ਤੁਸਾਂ ਹੀ ਤਾਂ ਜਾਣ ਵੇਲੇ ਦੱਸਿਆ ਸੀ।"

ਰਾਮੰਣਾ ਨੇ ਫਿੱਕਾ ਜਿਹਾ ਪੈ ਕੇ ਇਧਰ ਉਧਰ ਵੇਖਿਆ। ਸ਼ਾਇਦ ਉਹ ਆਪਣੇ ਆਪ ਨੂੰ ਹੀ ਲੱਭ ਰਿਹਾ ਸੀ। ਸਰਲਾ ਵੱਲ ਅੱਖਾਂ ਪਾੜ ਪਾੜ ਵੇਖਦਾ ਰਿਹਾ।

"ਕਿਉਂ ? ਹੁਣ ਕੀ ਹੋਇਆ ? ਕਿਤੋਂ ਖਾ ਆਏ ਹੋ ?"

ਦੀਦੀ ਦੀ ਗੱਲ ਸੁਣ ਕੇ ਰਾਮੰਣਾ ਜ਼ੋਰ ਨਾਲ ਹੱਸ ਪਿਆ ਸੀ।

"ਲੱਗਦੈ ਤੁਸਾਂ ਦੋਹਾਂ ਨੇ ਮਿਲ ਕੇ ਅੱਜ ਮੈਨੂੰ ਦੇਰ ਨਾਲ ਆਉਣ ਕਾਰਣ ਭੁੱਖ ਹੜਤਾਲ ਦੀ ਸਜ਼ਾ ਦੇਣ ਦਾ ਫੈਸਲਾ ਕੀਤਾ ਏ। ਪਰ ਮੈਂ ਆਪਣੀ ਗਲਤੀ ਮੰਨ ਲੈਂਦਾ ਹਾਂ, ਕਿਉਂ ਕਿ ਬਹੁਤ ਭੁੱਖ ਲੱਗੀ ਹੋਈ ਹੈ।"

"ਭੁੱਖ ਲੱਗੀ ਏ ? ਕੀ ਦੋਸਤਾਂ ਦੇ ਨਾਲ ਖਾਣਾ...?"

"ਉਸ ਦੋਸਤ ਨੇ ਬੜੀ ਜ਼ਿਦ ਕੀਤੀ ਸੀ, ਤਾਂ ਮੈਂ ਵੀ ਮੰਨ ਕੇ ਅੱਧੇ ਰਸਤੇ ਤਕ ਗਿਆ। ਪਰ ਏਨੇਂ ਨੂੰ ਮੈਨੂੰ ਲੱਗਾ ਕਿ ਇਸ ਸਭ ਕਾਸੇ ਨੂੰ ਨਿਪਟਾਂਦਿਆਂ ਪਤਾ ਨਹੀਂ ਕਿੰਨੀਂ ਦੇਰ ਲੱਗ ਜਾਵੇਗੀ। ਇਸ ਲਈ ਵਿਚੇ ਹੀ ਉਸ ਨੂੰ ਕਹਿ ਕੇ ਵਾਪਸ ਆ ਗਿਆ। ਹਾ-ਹਾ।"

"ਤਾਂ ਤੁਸੀਂ ਖਾਣਾ ਨਹੀਂ ਖਾਧਾ ?" ਸਰਲਾ ਨੇ ਬੜੀ ਹੈਰਾਨੀ ਨਾਲ ਪੁੱਛਿਆ। ਰਾਮੰਣਾ ਨੇ ਸਿਰ ਫੇਰਿਆ ।

"ਪਹਿਲਾਂ ਉਸ ਦੀ ਜ਼ਿਦ ਉਤੇ ਮੰਨ ਗਏ। ਬਾਅਦ ਵਿਚ ਦੇਰ ਹੋ ਜਾਵੇਗੀ ਸੋਚ ਕੇ ਮੁੜ ਆਏ।" ਸਰਲਾ ਦੀਦੀ ਨੇ ਇਸ ਅੰਦਾਜ ਵਿਚ ਕਿਹਾ ਜਿਵੇਂ ਆਪਣੇ ਆਪ ਨਾਲ ਗੱਲ ਕਰ ਰਹੀ ਹੋਵੇ।

ਏਨੇਂ ਨੂੰ ਕੁਮੁਦ ਇਨ੍ਹਾਂ ਦੋਹਾਂ ਦੀਆਂ ਹੋਰ ਗੱਲਾਂ ਸੁਣਨ ਲਈ ਖਲੋਤੀ ਨਾ ਰਹੀ ਅਤੇ ਰਾਮੰਣਾ ਦੇ ਖਾਣੇ ਦੀ ਤਿਆਰੀ ਕਰਨ ਲਈ ਉਥੋਂ ਖਿੱਸਕ ਗਈ। ਉਸ ਸਮੇਂ

ਰਾਮੰਣਾ ਅਤੇ ਸਰਲਾ ਦੀਦੀ ਉਸ ਨੂੰ ਜਿਸ ਅੰਦਾਜ਼ ਵਿਚ ਵੇਖ ਰਹੇ ਸਨ ਉਸ ਦਾ ਅਰਥ ਉਹ ਸਮਝ ਗਈ ਸੀ।

ਬਾਹਰ ਹੋ ਰਹੀ ਗੱਲ ਨੂੰ ਇਸ ਨੇ ਹੂ-ਬ-ਹੂ ਦੱਸ ਦਿੱਤਾ; ਇਸ ਗੱਲ ਦਾ ਉਨ੍ਹਾਂ ਨੂੰ ਯਕੀਨ ਨਹੀਂ ਹੋ ਰਿਹਾ ਸੀ। ਯਕੀਨ ਕਰਨ ਤੋਂ ਬਿਨਾਂ ਵੀ ਨਹੀਂ ਸਨ ਰਹਿ ਸਕਦੇ। ਇਹ ਕਿਉਂ ? ਉਸ ਨੂੰ ਆਪ ਵੀ ਵਿਸ਼ਵਾਸ ਨਹੀਂ ਸੀ ਹੋ ਰਿਹਾ। ਪਰ ਤਾਂ ਵੀ ਦੋਸਤ ਦੀ ਜ਼ਿਦ ਅਤੇ ਰਾਮੰਣਾ ਦੇ ਬਹਾਂਨੇ ਦੀਆਂ ਦੋਵੇਂ ਗੱਲਾਂ ਇਸ ਨੇ ਸਪੱਸ਼ਟ ਰੂਪ ਵਿਚ ਸੁਣੀਆਂ ਸਨ। ਤਾਂ ਉਸ ਨੂੰ ਜੋ ਲੱਗਾ ਉਹੀ ਸੱਚ ਸੀ। ਖ਼ੈਰ, ਸਭ ਠੀਕ ਹੋ ਗਿਆ ਸੀ ਪਰ ਇਹ ਸਭ ਐਸਾ ਹੋਇਆ ਸੀ ਜਿਸ ਉਤੇ ਉਸ ਨੂੰ ਖ਼ੁਦ ਵੀ ਵਿਸ਼ਵਾਸ ਨਹੀਂ ਸੀ ਹੋ ਰਿਹਾ। ਅਤੇ ਸ਼ਾਇਦ ਹੁੰਦਾ ਵੀ ਨਾ ਜੇ ਇਕ ਹੋਰ ਘਟਨਾ ਵਾਪਰਦੀ।

ਉਸ ਦੂਸਰੀ ਘਟਨਾ ਨਾਲ ਹੀ ਇਸ ਦਾ ਮਨ ਚੰਚਲ ਹੋ ਉਠਿਆ ਸੀ। ਇਹਨੂੰ ਡਰ ਵੀ ਲੱਗਾ ਸੀ ਕਿ ਇਹ ਕੋਈ ਭੂਤ-ਪ੍ਰੇਤ ਵਾਲੀ ਗੱਲ ਤਾਂ ਨਹੀਂ। ਪਹਿਲਾਂ ਰਾਮੰਣਾ ਦੇ ਰਾਤ ਦੇ ਖਾਣੇ ਬਾਰੇ ਜੋ ਘਟਨਾ ਵਾਪਰੀ ਉਸ ਉਤੇ ਉਸ ਨੂੰ ਹੈਰਾਨੀ ਹੋਣ ਤੇ ਵੀ ਉਹ ਇਸ ਨੂੰ ਕੁਝ ਦਿਨ ਬਾਅਦ ਭੁੱਲ ਗਈ ਸੀ। ਦੀਦੀ ਅਤੇ ਰਾਮੰਣਾ ਨੂੰ ਵੀ ਹੈਰਾਨੀ ਹੋਈ ਸੀ ਪਰ ਉਹ ਵੀ ਉਸ ਗੱਲ ਨੂੰ ਭੁੱਲ ਗਏ। ਕਈ ਦਿਨ ਗੱਲਾਂ ਗੱਲਾਂ ਵਿਚ, "ਅੱਜ ਦੀ ਭਵਿੱਖ ਬਾਣੀ ਕੀ ਏ ?" ਕਹਿ ਕੇ ਇਸ ਨੂੰ ਚਿੜਾਉਂਦੇ ਰਹਿੰਦੇ ਸਨ। ਪਿੱਛੋਂ ਉਹ ਵੀ ਭੁੱਲ ਗਏ। ਸਭ ਠੀਕ ਠਾਕ ਚਲ ਰਿਹਾ ਸੀ।

ਇਕ ਦਿਨ; ਪਰਛਾਵੇਂ ਢਲ ਰਹੇ ਸਨ। ਉਹ ਵੀ ਦੀਦੀ ਦੇ ਨਾਲ ਗੱਲਾਂ ਕਰ ਰਹੀ ਸੀ। ਰਾਮੰਣਾ ਕੋਈ ਕਿਤਾਬ ਲਿਆਉਣ ਲਈ ਕਾਹਲੀ ਕਾਹਲੀ ਬਾਹਰ ਗਿਆ। ਜਾਂਦਿਆਂ ਕਹਿ ਗਿਆ, "ਹੁਣੇ ਈ ਆਇਆ, ਇਕ ਪ੍ਰਸੰਗ ਨਾ ਮਿਲਣ ਦੇ ਕਾਰਣ ਕੰਮ ਰੁਕ ਗਿਆ ਏ। ਉਸ ਲਈ ਕਿਤਾਬ ਲੈਣ ਜਾ ਰਿਹਾ ਹਾਂ।"

ਪੰਜ ਸੱਤ ਮਿੰਟ ਦੀਦੀ ਨਾਲ ਗੱਲਾਂ ਕਰਨ ਤੋਂ ਬਾਅਦ ਉਹ ਇਕਦਮ ਉਠੀ। ਉਠਦਿਆਂ ਹੀ 'ਹਾਇ ਹਾਇ' ਕਹਿੰਦੀ ਪੈਰ ਫੜ ਕੇ ਬੈਠ ਗਈ।

"ਕਿਉਂ। ਕੀ ਹੋਇਆ ਪੈਰ ਨੂੰ ?',

"ਠੇਡਾ ਲੱਗ ਗਿਐ।"

"ਕੀ ਕਿਹਾ ?" ਦੀਦੀ ਦੇ ਪੁੱਛਣ ਤੇ ਉਸ ਨੂੰ ਸੁਰਤ ਆਈ। ਫਿੱਕੇ ਜਿਹੇ ਮੂੰਹ ਨਾਲ ਉਹ ਦੀਦੀ ਵੱਲ ਵੇਖਣ ਲੱਗ ਪਈ।

ਤਾਂ ਦੀਦੀ ਨੇ ਹੱਸਦਿਆਂ ਪੁੱਛਿਆ, "ਦਿਨ ਵੇਲੇ ਹੀ ਸੁਪਨੇ ਵੇਖਦੀ ਏਂ ਕੁਮੁਦ ?"

"ਨਹੀਂ ਦੀਦੀ। ਸੱਚਮੁੱਚ ਕਿਸੇ ਚੀਜ਼ ਨਾਲ ਠੇਡਾ ਲੱਗ ਜਾਣ ਨਾਲ ਪੈਰ ਨੂੰ ਸੱਟ ਲੱਗੀ, ਬੜੀ ਪੀੜ ਹੋਈ," ਕਹਿ ਕੇ ਪੈਰ ਫੜ ਕੇ ਉਠ ਕੇ ਵੇਖਣ ਨਾਲ ਇਸ ਨੂੰ ਅਤੇ ਦੀਦੀ ਨੂੰ ਸਪੱਸ਼ਟ ਹੋ ਗਿਆ ਕਿ ਕੋਈ ਸੱਟ ਨਹੀਂ ਲੱਗੀ।

"ਅੱਛਾ ! ਤਾਂ ਤੈਨੂੰ ਇਸ ਪੀੜ ਦੀ ਦਵਾਈ ਛੇਤੀ ਹੀ ਦਿਵਾਣੀ ਪਵੇਗੀ।" ਦੀਦੀ ਹੱਸ ਕੇ ਇਹ ਕਹਿ ਰਹੀ ਸੀ ਕਿ ਕਿਸੇ ਨੇ 'ਬੂਹਾ ਖੋਲ੍ਹੋ' ਆਵਾਜ਼ ਦਿੱਤੀ।

ਬੂਹਾ ਖੁਲ੍ਹਦਿਆਂ ਹੀ ਰਾਮੰਣਾ ਕਿਸੇ ਦੇ ਮੋਢੇ ਦਾ ਸਹਾਰਾ ਲੈ ਕੇ ਖਲੋਤਾ ਸੀ। ਕਾਹਲੀ ਕਾਹਲੀ ਜਾਣ ਨਾਲ ਉਹ ਠੇਡਾ ਖਾ ਕੇ ਆਇਆ ਸੀ। ਪੈਰ ਨੂੰ ਸੱਟ ਲੱਗੀ ਸੀ।

ਤਦ ਤੋਂ ਕੁਮੁਦ ਨੂੰ ਪੱਕਾ ਵਿਸ਼ਵਾਸ ਹੋ ਗਿਆ ਸੀ। ਪਰ ਇੰਜ ਕਿਉਂ ਹੁੰਦਾ ਹੈ—ਇਹ ਨਾ ਸਮਝ ਸਕਣ ਤੇ ਵੀ ਰਾਮੰਣਾ ਨਾਲ ਸੰਬੰਧਿਤ ਅਜਿਹੇ ਅਨੁਭਵਾਂ ਦੇ ਕਾਰਣ ਉਸ ਨੂੰ ਇਹ ਵਿਸ਼ਵਾਸ ਹੋ ਜਾਣਾ ਸੁਭਾਵਿਕ ਸੀ ਕਿ ਉਸ ਦਾ ਮਨ ਪੂਰਣ ਰੂਪ ਵਿਚ ਰਾਮੰਣਾ ਦਾ ਹੋ ਚੁੱਕਾ ਹੈ।

ਇਸ ਨੇ ਕਈ ਵਾਰ ਸੋਚਿਆ ਕੀ ਪਿਆਰ ਅਜਿਹਾ ਹੁੰਦਾ ਹੈ ? ਜਿਸ ਚੀਜ਼ ਨਾਲ ਅਸੀਂ ਪਿਆਰ ਕਰਦੇ ਹਾਂ ਉਸ ਨਾਲ ਏਨੀਂ ਅਪਣੱਤ ਹੋ ਜਾਂਦੀ ਹੈ ?

ਇਸ ਦੀ ਤਾਂ ਇਹ ਹਾਲਤ ਸੀ। ਗਰਭ ਵਿਚ ਪਲਣ ਵਾਲੇ ਜੀਵ ਨੂੰ ਰੂਪ ਦੇਣ ਲਈ ਉਸ ਨੂੰ ਅਜਿਹਾ ਵਿਹਾਰ ਕਰਨਾ ਸੀ। ਮਾਂ-ਪੁਣਾ ਕਾਮ ਤ੍ਰਿਪਤੀ ਦੀ ਸਜ਼ਾ ਨਹੀਂ, ਸੰਭੋਗ ਦੀ ਮਿਹਨਤ ਦਾ ਫਲ ਨਹੀਂ, ਅਤੇ ਔਰਤ ਤੇ ਮਰਦ ਦੀ ਮਿਲਣੀ ਦਾ ਨਤੀਜਾ ਵੀ ਨਹੀਂ, ਇਹ ਦੋ ਦਿਲਾਂ ਦੇ ਇਕ ਹੋਣ ਦਾ ਬਾਹਰੀ ਸੰਕੇਤ ਹੈ। ਇਹ ਭਾਵਨਾ ਉਸ ਦੀ ਅਕਲ ਤੋਂ ਕੋਹਾਂ ਦੂਰ ਹੋਣ ਤੇ ਵੀ ਅਸਪੱਸ਼ਟ ਰੂਪ ਵਿਚ ਮੌਜੂਦ ਸੀ। ਮਾਂ-ਪੁਣੇ ਦੇ ਪ੍ਰਭਾਵ ਸਦਕਾ ਹੀ ਉਹ ਉਸ ਦਿਨ ਮੰਨ ਗਈ ਸੀ ਕਿ ਬੱਚੇ ਦਾ ਜਨਮ ਹੋਣ ਤੋਂ ਬਾਅਦ ਰਾਮੰਣਾ ਦੇ ਨਾਲ ਰਹਿਣ ਲੱਗੇਗੀ। ਤਾਂ ਵੀ ਜ਼ਿਦ ਵਿਚ ਇਸ ਨੇ ਇਕ ਸ਼ਰਤ ਰੱਖੀ ਸੀ ਕਿ ਦੋਵੇਂ ਦੰਪਤੀ ਜੀਵਨ ਤੋਂ ਦੂਰ ਰਹਿਣਗੇ।

ਫਿਰ ਵੀ ਕਦੇ ਕਦੇ ਇਹ ਲੱਗਦਾ ਕਿ ਇਸ ਨੂੰ ਮੰਨਣਾ ਨਹੀਂ ਸੀ ਚਾਹੀਦਾ। ਪਿੱਛੋਂ ਉਸ ਸਾੜ੍ਹੀ ਦੇ ਪ੍ਰਸੰਗ ਵਿਚ ਤਾਂ ਇਹ ਲੱਗਾ ਕਿ 'ਮੰਨ ਜਾਣਾ ਗਲਤ ਹੀ ਸੀ।'

ਉਹ ਆਪਣੇ ਆਪ ਨੂੰ ਕਹਿਣ ਲੱਗੀ, "ਮੈਨੂੰ ਮੰਨਣਾ ਨਹੀਂ ਚਾਹੀਦਾ ਸੀ।" ਪਿੱਛੋਂ ਉਸ ਨੇ ਚਾਰੇ ਪਾਸੇ ਵੇਖਿਆ। ਮੈਂ ਕੁਝ ਕਹਿ ਰਹੀ ਸਾਂ ਨਾ ? ਕਿਹਾ ਸੀ ਨਾ ਕਿ ਮੈਨੂੰ ਮੰਨਣਾ ਨਹੀਂ ਸੀ ਚਾਹੀਦਾ ? ਪਿੱਛੋਂ ਉਸ ਨੇ ਹੱਥ ਦੀ ਘੜੀ ਵੇਖੀ ਤਾਂ ਯਾਦ ਆਇਆ ਕਿ ਅੱਜ ਉਨ੍ਹਾਂ ਦੇ ਨਾਲ ਸਨਮਾਨ-ਸਭਾ ਵਿਚ ਜਾਣ ਲਈ ਉਸ ਨੂੰ ਮੰਨਣਾ ਨਹੀਂ ਚਾਹੀਦਾ ਸੀ। ਇਹ ਸੋਚ ਕੇ ਉਸ ਨੂੰ ਤਸੱਲੀ ਹੋਈ ਕਿ ਇਸ ਵਾਸਤੇ ਉਸ ਦੇ ਮੂੰਹੋਂ ਇਹ ਸ਼ਬਦ ਨਿਕਲੇ ਹੋਣਗੇ, "ਇਸ ਮੁੰਡੇ ਦੇ ਸੁਭਾਅ ਦਾ ਮੈਨੂੰ ਪਤਾ ਹੈ। ਖੇਡਣ ਜਾਂਦਾ ਏ ਤਾਂ ਇਸ ਨੂੰ ਕਿਸੇ ਦੀ ਪਰਵਾਹ ਨਹੀਂ ਰਹਿੰਦੀ। ਕਿੰਨਾ ਸਮਝਾਇਆ ਸੀ ਕਿ ਅੱਜ ਸਭਾ ਵਿਚ ਜਾਣਾ ਹੈ ਜਲਦੀ ਆ ਜਾਵੀਂ। ਪਰ ਅਜੇ ਤਕ ਉਸ ਦਾ ਕੋਈ ਪਤਾ ਨਹੀਂ। ਕਦੋਂ ਆਵੇਗਾ ਤੇ ਕਦੋਂ ਤਿਆਰ ਹੋਵੇਗਾ ?" ਇਹ ਕਹਿੰਦਿਆਂ ਉਸ ਨੇ ਫਿਰ ਹੱਥ ਵਾਲੀ ਘੜੀ ਵੇਖੀ। "ਸਿਰਫ ਅੱਧਾ ਘੰਟਾ ਹੀ ਰਹਿ ਗਿਆ ਏ ਜਾਣ ਨੂੰ," ਕਹਿ ਕੇ ਛਟਪਟਾਉਂਦੀ ਹੋਈ ਦਰਵਾਜ਼ੇ ਦੇ ਕੋਲ ਜਾ ਕੇ ਮੋਹਨ ਦਾ ਰਾਹ ਵੇਖਣ ਲੱਗ ਪਈ।

## 8

ਰਾਮੰਣਾ ਨੇ ਘੜੀ ਵੇਖ ਕੇ ਕਿਹਾ, "ਅਜੇ ਵੀ ਅੱਧਾ ਘੰਟਾ ਬਾਕੀ ਏ। ਕਮਾਲ ਏ ! ਸਮਾਂ ਬੀਤਦਾ ਹੀ ਨਹੀਂ ।" ਕਿਹਾ ਪਾਗਲ ਏ ਉਹ ! ਲੱਗਦਾ ਹੈ ਕਿ ਬੀਤੇ ਸਾਲਾਂ ਦੀਆਂ ਯਾਦਾਂ ਨੂੰ ਲੰਘਣ ਵਿਚ ਸਮਾਂ ਬੀਤਦਾ ਹੀ ਨਹੀਂ। ਛੱਡੋ ਪਰ੍ਹੇ ਅੱਜ ਦੀ ਸਨਮਨ-ਸਭਾ ਤਾਂ ਯਾਦ ਦਾ ਹਿੱਸਾ ਨਹੀਂ ਹੈ । ਇਸੇ ਦੀ ਤਾਂ ਉਹ ਰਾਹ ਵੇਖ ਰਿਹਾ ਏ। ਉਸ ਦਾ ਲੇਖਕ ਦੇ ਰੂਪ ਵਿਚ ਸਨਮਾਨ ਕਰਨ ਲਈ ਅੱਜ ਅਭਿਨੰਦਨ ਸਮਾਰੋਹ ਕੀਤਾ ਜਾ ਰਿਹਾ ਏ। ਹੁਣ ਉਹ ਪੈਂਤੀ ਵਰ੍ਹਿਆਂ ਦਾ ਹੋ ਚੁੱਕਾ ਏ। ਇਹ ਅਸਲ ਵਿਚ ਮਾਣ ਕਰਨ ਵਾਲੀ ਗੱਲ ਏ। ਲੋਕਰਾਜ ਦੇ ਇਸ ਯੁੱਗ ਵਿਚ ਜਨਤਾ ਉਸ ਦਾ ਸਨਮਾਨ ਕਰ ਰਹੀ ਹੈ। ਇਹ ਅਸਲੋਂ ਹੀ ਮਾਣ ਵਾਲੀ ਗੱਲ ਏ। ਫਿਰ ਵੀ ਉਸ ਨੂੰ ਇਸ ਬਾਰੇ ਕੋਈ ਉਤਸਾਹ ਕਿਉਂ ਨਹੀਂ ਹੈ ? ਇਹਦੇ ਵਿਚ ਕੀ ਏ ? ਸਾਰਾ ਸੰਸਾਰ ਧੋਖਾ ਹੀ ਹੈ ? ਮੁਆਫ ਕਰੋ ? ਇਹ ਕਹਿਣਾ ਸ਼ਾਇਦ ਜਚਦਾ ਨਹੀਂ—ਸਾਰਾ ਸੰਸਾਰ ਮਾਇਆ ਹੈ। ਹਾਂ ! ਧੋਖਾ ਸ਼ਬਦ ਜ਼ਰਾ ਕਠੋਰ ਹੈ। ਮਾਇਆ ਸ਼ਬਦ ਤੱਤਗਿਆਨ ਦਾ ਸੂਚਕ ਏ। ਹਾਂ ਇਹੀ ਤਾਂ ਹੈ ਸਾਂਹਤ ਦੀ ਸ਼ਕਤੀ। ਫਿਰ ਵੀ ਘਰ ਵਿਚ ਸੋਚਣ ਵੇਲੇ 'ਧੋਖਾ' ਸ਼ਬਦ ਦੀ ਵਰਤੋਂ ਠੀਕ ਹੋ ਸਕਦੀ ਹੈ। 'ਧੋਖਾ' ਉਸ ਦਾ ਸਾਹਿਤ ਵੀ ਧੋਖਾ ਹੈ। ਅਜ ਦਾ ਸਮੂਹਕ ਸਨਮਾਨ ਵੀ ਧੋਖਾ ਹੈ। ਉਸ ਦਾ ਸਾਹਿਤ ਕਿਸ ਤਰ੍ਹਾਂ ਦਾ ਹੈ ? ਉਸ ਨੇ ਹੁਣ ਤਕ ਜੋ ਕੁਝ ਕੀਤਾ ਹੈ ਉਹੋ ਜਿਹਾ ਹੀ ਹੈ ਨਾ ? ਕੀ ਅਜਿਹੇ ਵਿਸ਼ੇ ਬਾਰੇ ਏਨੇਂ ਦਿਨਾਂ ਤੋਂ ਜੋ ਅਨੁਭਵ ਪ੍ਰਾਪਤ ਕੀਤਾ ਹੈ ਉਸ ਦਾ ਉਸ ਨੇ ਕਿਤੇ ਵਰਣਨ ਕੀਤਾ ਹੈ ? ਇਕ ਪਤਨੀ ਨੂੰ ਪਿਆਰ ਨਾਲ ਅਪਣਾਇਆ, ਦੂਜੀ ਨੂੰ ਬਦਨਾਮੀ ਦੇ ਡਰੋਂ। ਕੀ ਉਸ ਨੇ ਇਹ ਕਹਾਣੀ ਲਿਖੀ ਹੈ ? ਇਹ ਕਹਾਣੀ ਬਿਆਨਣ ਲਈ ਉਸ ਕੋਲ ਭਾਸ਼ਾ ਨਹੀਂ ਹੈ, ਤਕਨੀਕ ਨਹੀਂ, ਉਂਜ ਉਚਿਤ ਵੀ ਨਹੀਂ ਹੈ, ਕਹੇ ਤਾਂ ਸੁਣਨ ਵਾਲੇ ਸਮਝਣਗੇ ਵੀ ?

ਪਾਗਲ ! ਉਇ ਪਾਗਲ ! ਤੂੰ ਇਹ ਸੋਚ ਕੇ ਕਿ ਜਨਤਾ ਸਮਝੇਗੀ, ਏਨੇਂ ਸਾਲਾਂ ਤਕ ਆਪਣੀ ਹੀ ਸ਼ੈਲੀ ਵਿਚ ਵਿਚਾਰ ਲਿਖੇ, ਵਿਚਾਰਾਂ-ਲੱਦੇ ਕਿੰਨੇ ਭਾਸ਼ਣ ਦਿੱਤੇ ਨੇ, ਇਹ ਪਤਾ ਹੈ ਤੈਨੂੰ, ਕਿੰਨੀਆਂ ਸਾਹਿਤਕ ਰਚਨਾਵਾਂ ਰਚੀਆਂ ਨੇ ? ਪਰ ਸਮਾਜ ਨੇ ਤੇਰੀ ਉਸ 'ਸੇਵਾ' ਤੋਂ ਕੋਈ ਤਰੱਕੀ ਕੀਤੀ ?

ਧੋਖਾ ! ਸਾਰਾ ਸੰਸਾਰ ਧੋਖਾ ਹੈ। ਜੇ ਕੋਈ ਸੱਚਾਈ ਹੈ ਤਾਂ ਇਹੀ ਇਕ ਹੈ—ਇਹ ਹੈ ਸਾਡਾ ਪਸ਼ੂ-ਬਿਰਤੀ ਵਾਲਾ ਜੀਵਨ । ਭਰਤ ਹਰੀ ਦੇ ਕੱਥਨ ਅਨੁਸਾਰ, ਭੋਜਨ, ਨੀਂਦ, ਡਰ, ਲਿੰਗ ਇਹੀ ਵਾਸਤਵਿਕ ਜੀਵਨ ਹੈ । ਮਨੁੱਖ ਦਾ ਸਹਿਜ ਜੀਵਨ ਇਨ੍ਹਾਂ ਬਿਰਤੀਆਂ ਵਿਚ ਹੀ ਹੈ। ਬਾਕੀ ਸਭ ਕੁਝ ਦਿਖਾਵਾ ਹੀ ਹੈ, ਧੋਖਾ ਹੈ; ਥੋੜ੍ਹੇ ਸਮੇਂ ਲਈ ਇਨ੍ਹਾਂ ਬਿਰਤੀਆਂ ਨੂੰ ਦੂਰ ਰਖ ਕੇ ਅਸੀਂ ਆਪਣੇ ਆਪ ਨੂੰ ਸਭਿਆ ਕਹਿੰਦੇ ਹਾਂ ਇਕ ਦਿਨ ਉਨ੍ਹਾਂ ਦੇ ਦਬਾਉ ਨੂੰ ਰੋਕ ਨਾ ਸਕਣ ਕਾਰਣ ਜੋ ਸੰਘਰਸ਼ ਹੁੰਦਾ ਹੈ ਉਸ ਦਿਨ ਸਾਰੇ ਸੰਜਮ ਦੇ ਬੰਧਨ ਟੁੱਟ ਜਾਂਦੇ ਨੇ। ਤਦ ਥੋੜ੍ਹੀ ਦੇਰ ਦੇ ਲਈ

ਸ਼ਰਮ ਆਉਂਦੀ ਹੈ; ਆਹਮੋ-ਸਾਹਮਣੇ ਨਹੀਂ ਹੁੰਦੇ, ਇਕ ਦੂਜੇ ਤੋਂ ਬਚਦੇ ਹਨ, ਸਭਿਆ ਹੋ ਜਾਂਦੇ ਨੇ; ਤੇ ਫੇਰ ਬਾਅਦ ਵਿਚ—

ਨੀਚੈਗਰਛਯੁਪਰਿ ਚ ਦਸ਼ਾ ਚਕ੍ਰਨੇਮਿਤ੍ਰਮੇਣ

ਅਜ ਦੀ ਸਭਾ ਵਿਚ ਇਸੇ ਵਿਸ਼ੇ ਉਤੇ ਬੋਲੇ ਤਾਂ ? ਓ—ਹਾਂ ਮਾਣ ਪੱਤਰ ਭੇਟਾ ਕਰਨ ਦਾ ਵੀ ਪ੍ਰੋਗਰਾਮ ਹੈ ਨਾ ? ਇਸੇ ਲਈ ਤਾਂ ਵਿਧੀ ਨੂੰ ਕੁਰੱਖਤ ਕਿਹਾ ਜਾਂਦਾ ਹੈ; ਮਾਣਪੱਤਰ ਵਿਚ ਉਸ ਦੀ ਸਾਹਿਤ-ਸੇਵਾ ਹੀ ਨਹੀਂ ਉਸ ਦੇ ਦੰਪਤੀ ਜੀਵਨ ਦੀ ਵੀ ਸਿਫਤ ਕੀਤੀ ਗਈ ਹੈ ।

ਕਿਹਾ ਆਦਰਸ਼ ! ਦਸ ਸਾਲ ਬੀਤ ਗਏ, ਦੰਪਤੀ ਜੀਵਨ ਦੇ ਆਨੰਦ ਨੂੰ ਜਾਣੇ ਬਿਨਾਂ । ਦਸ ਸਾਲ ਹੋ ਗਏ ਇਸ ਗ੍ਰਹਿਸਥੀ ਦਾ ਨਾਟਕ ਖੇਡਦਿਆਂ ।

ਫਿਰ ਵੀ ਅੱਜ ਦੀ ਸਭਾ ਵਿਚ ਜਾਣ ਲਈ ਕੁਮੁਦ ਮੰਨ ਗਈ ਹੈ । ਇਹ ਅਸਚਰਜ ਹੈ ! ਪਹਿਲਾਂ ਵੀ ਵਿਕ ਵਾਰ ਇੰਜ ਹੀ ਮੰਨ ਲਈ ਸੀ ਜਿਸ ਨਾਲ ਹੈਰਾਨੀ ਹੋਈ ਸੀ । ਮੋਹਨ ਦੇ ਜਨਮ ਤੋਂ ਬਾਅਦ ਘਰ ਪਰਤੀ ਸੀ । ਹਾਂ—ਹੁਣ ਯਾਦ ਆਇਆ, ਸਾੜ੍ਹੀ ਵਾਲੀ ਘਟਨਾ ਉਸ ਤੋਂ ਬਾਅਦ ਵਾਪਰੀ ਸੀ । ਮੋਹਨ ਦਾ ਪਹਿਲਾ ਜਨਮ ਦਿਨ ਸੀ । ਉਸ ਦਿਨ ਵੀ ਚਲੀ ਗਈ ਸੀ ਨਾ ? ਇਸ ਦੇ ਨਾਲ ਰਹਿਣਾ ਉਹ ਮੰਨ ਵੀ ਚੁੱਕੀ ਸੀ । ਸ਼ਰਤ ਦੇ ਅਨੁਸਾਰ ਉਹ ਬ੍ਰਹਮਚਾਰੀ ਬਣਿਆ ਰਿਹਾ । ਤਦ ਵੀ ਉਹ ਚਲੀ ਗਈ ਸੀ । ਜੇ ਅੱਜ ਵੀ ਇਵੇਂ ਕਰੇ ਤਾਂ ? ਸਨਮਾਨ-ਸਭਾ ਵਾਲਿਆਂ ਦੇ ਬੁਲਾਉਣ ਆਉਣ ਤੋਂ ਪਹਿਲਾਂ ਹੀ ਜੇ ਉਹ ਚਲੀ ਜਾਵੇ ਤਾਂ ?

ਰਾਮੰਨਾ ਨੂੰ ਘਬਰਾਹਟ ਹੋਈ । ਹੌਲੀ ਜਿਹੇ ਥੱਲੇ ਉਤਰ ਕੇ ਬਰੂਹਾਂ ਉਤੇ ਆ ਖੜ੍ਹਾ ਹੋਇਆ । ਕੁਮੁਦ ਦੀ ਮੌਜੂਦਗੀ ਦਾ ਅਹਿਸਾਸ ਹੋਇਆ । ਤਦ ਉਸ ਨੇ ਫਿਰ ਸੋਚਿਆ—

ਉਫ ! ਉਹ ਕਿੰਨਾ ਕਮਜ਼ੋਰ ਦਿਲ ਹੋ ਗਿਆ ਹੈ—ਉਫ !—ਹੋਰ ਇਕ ਗੱਲ ਮੋਹਨ ਘਰ ਨਹੀਂ ਹੈ, ਉਸ ਨੂੰ ਛੱਡ ਕੇ ਉਹ ਜਾ ਨਹੀਂ ਸਕਦੀ ।

ਮੋਹਨ ਦੇ ਬਿਨਾਂ ਉਹ ਵੀ ਨਹੀਂ ਰਹਿ ਸਕਦਾ । ਮੋਹਨ ਨੂੰ ਛੱਡ ਕੇ ਕੁਮੁਦ ਵੀ ਨਹੀਂ ਰਹਿ ਸਕਦੀ । ਇਸ ਲਈ ਕੁਮੁਦ ਅਤੇ ਉਹ ਇਕ ਦੂਜੇ ਬਿਨਾਂ ਨਹੀਂ ਰਹਿ ਸਕਦੇ ।

"ਇਹ ਇਕ ਚੰਗਾ ਵਿਚਾਰ ਹੈ" ਕਹਿੰਦਾ ਹੋਇਆ ਉਹ ਉਪਰ ਵੱਲ ਤੁਰ ਪਿਆ ।

ਇਕ ਹੀ ਚੀਜ਼ ਵਾਂਗ ਰਹਿਣ ਵਾਲੀਆਂ ਦੋ ਚੀਜ਼ਾਂ ਆਪਸ ਵਿਚ ਬਰਾਬਰ ਹੁੰਦੀਆਂ ਹਨ ।

ਇਕ ਹੀ ਜੀਵ ਨਾਲ ਚਿਪਕੇ ਦੋ ਜੀਵਾਂ ਨੂੰ ਪਰਸਪਰ ਚਿਪਕ ਕੇ ਰਹਿਣਾ ਚਾਹੀਦਾ ਏ ਨਾ ?

ਭਵਭੂਤੀ ਨੇ ਵੀ ਕਿਹਾ ਹੈ, "ਆਨੰਦਗ੍ਰੰਥਿਰੇਕੋਯੰ ਅਪਤਯਮਿਤੀ ਬਧਯਤੇ" ਅਰਥਾਤ ਪਤੀ ਪਤਨੀ ਨੂੰ ਮਿਲਾਣ ਵਾਲੀ ਕੜੀ ਬੱਚਾ ਹੁੰਦਾ ਏ ।

ਮੋਹਨ ਨੂੰ ਲੈ ਕੇ ਭੂਆ ਦੇ ਘਰੋਂ ਜਦ ਕੁਮੁਦ ਪਹਿਲੀ ਵਾਰ ਮੁੜੀ ਸੀ ਤਦ ਇਸ

ਨੇ ਇਹੋ ਹੀ ਸਮਝਿਆ ਸੀ। ਬੱਚੇ ਬਾਰੇ ਉਹ ਇਸ ਨਾਲ ਗੱਲਾਂ ਕਰਦੀ। ਭੂਆ ਦੇ ਘਰ ਵਿਚ ਬੱਚੇ ਦੀ ਲੀਲਾ ਦਾ ਵਰਣਨ ਕਰਦੀ। ਜਦ ਉਹ ਬੱਚੇ ਨੂੰ ਕੁਝ ਖੁਵਾਉਂਦਾ ਤਾਂ ਉਹ ਬੜੇ ਮਾਣ ਨਾਲ ਇਸ ਨੂੰ ਵੇਖਦੀ। ਹੌਲੀ ਹੌਲੀ ਉਸ ਨੂੰ ਲੱਗਿਆ ਕਿ ਉਨ੍ਹਾਂ ਦੋਹਾਂ ਦੀ ਨਾਰਾਜ਼ਗੀ ਦੂਰ ਹੋ ਗਈ ਏ। ਉਹ ਅਤੇ ਕੁਮੁਦ, ਉਹ ਅਤੇ ਕੁਮੁਦ—ਕੀ—?

ਪਿਆਰ ਦੀ ਗ੍ਰਹਿਸਥੀ ਚਲਾ ਸਕਦੇ ਹੋ ? ਨਹੀਂ, ਅਜਿਹਾ ਤਾਂ ਵਿਚਾਰ ਹੀ ਇਸ ਨੂੰ ਨਹੀਂ ਆਇਆ। ਪਰੰਤੂ ਪੂਰੀ ਆਸ ਹੋ ਗਈ ਸੀ ਕਿ ਕੁਮੁਦ ਅਤੇ ਉਹ ਪਹਿਲਾਂ ਵਾਂਗ ਰਹਿ ਸਕਦੇ ਨੇ। ਪਹਿਲਾਂ ਵਾਂਗ ਕਿਉਂ ਨਹੀਂ ਰਹਿਣਾ ਚਾਹੀਦਾ ਇਹ ਸੋਚ ਕੇ ਹੌਸਲੇ ਨਾਲ ਇਸ ਨੇ ਉਸ ਕੋਲੋਂ ਪੁੱਛ ਵੀ ਲਿਆ ਸੀ।

ਕੁਮੁਦ ਨੇ ਜਵਾਬ ਵਿਚ ਪੁੱਛਿਆ ਸੀ, "ਪਹਿਲਾਂ ਵਾਂਗ ਦਾ ਮਤਲਬ ?"

"ਨਹੀਂ। ਮਤਲਬ ਇਵੇਂ ਹੀ ਰਹਿਣ ਨਾਲੋਂ....ਕਿਹਾ ਸੀ ?"

"ਇਵੇਂ ਤੋਂ ਤੁਹਾਡਾ ਮਤਲਬ ?"

"ਨਹੀਂ—ਇਨ੍ਹਾਂ ਸਾਰਿਆਂ ਤੋਂ ਬਿਨਾਂ...ਮਤਲਬ..."

"ਹੁਣ ਤੁਹਾਨੂੰ ਕਾਹਦੀ ਘਾਟ ਏ ?"

"ਘਾਟ ਨਹੀਂ ਹੈ। ਮਤਲਬ ਇਹੀ ਹੈ। ਇਕੋ ਘਰ ਵਿਚ ਰਹਿੰਦਿਆਂ ਕਿਉਂ...?"

"ਜੇ ਤੁਸੀਂ ਚਾਹੋ ਤਾਂ ਇਕੋ ਘਰ ਵਿਚ ਰਹਿਣ ਦੀ ਲੋੜ ਨਹੀਂ ਹੈ।"

"ਉਫ ! ਇਹ ਨਹੀਂ ਕਿਹਾ ਸੀ ਮੈਂ।"

"ਤਾਂ ਕੀ ਕਿਹਾ ਸੀ ?"

ਇਹੀ ਕਹਿੰਦਾ ਜਾਂ ਪਤਾ ਨਹੀਂ ਕੀ ਕਹਿੰਦਾ ? ਪਰ ਇਹ ਮੌਕਾ ਹੀ ਨਹੀਂ ਆਇਆ। ਜਦ ਇਹ ਗੱਲਾਂ ਹੋ ਰਹੀਆਂ ਸਨ ਤਾਂ ਕੁਮੁਦ ਕੁੱਛੜੋਂ ਮੋਹਨ ਲਗਾਤਾਰ ਇਸ ਦੇ ਵੱਲ ਆਉਣ ਦਾ ਜਤਨ ਕਰ ਰਿਹਾ ਸੀ। ਕੁਮੁਦ ਆਮ ਵਾਂਗ ਉਸ ਨੂੰ ਰੋਕ ਰਹੀ ਸੀ। ਬੱਚੇ ਨੇ ਜ਼ਿਦ ਕੀਤੀ। ਉਸ ਨੇ ਸ਼ਾਇਦ ਉਸ ਨੂੰ ਜ਼ਰਾ ਘੁੱਟ ਕੇ ਫੜ ਰੱਖਿਆ ਸੀ। ਬੱਚੇ ਨੇ ਹੱਥ ਅੱਗੇ ਕਰਕੇ ਰੋਣ ਦੀ ਸੂਚਨਾ ਦਿੱਤੀ। ਰਾਮੰਣਾ ਦੀ ਜਾਨ ਬੱਚ ਗਈ। ਉਦੋਂ ਤਕ ਵਾਰਤਾਲਾਪ ਉਸ ਦੀ ਮਰਜੀ ਅਨੁਸਾਰ ਅੱਗੇ ਨਹੀਂ ਵਧੀ ਸੀ। ਉਸ ਨੂੰ ਕਹਿਣ ਲਈ ਇਸ ਨੇ ਜੋ ਸੋਚ ਰੱਖਿਆ ਸੀ ਉਹ ਸਭ ਗੱਲਾਂ ਸਰਵਨਾਮ ਧਾਰਣ ਕਰ ਚੁੱਕੀਆਂ ਸਨ। ਇਸ ਨੂੰ ਇਹ ਸਮਝ ਨਹੀਂ ਆ ਰਹੀ ਸੀ ਕਿ ਚਰਚਾ ਅੱਗੇ ਕਿਵੇਂ ਵਧਾਈ ਜਾਵੇ। ਉਸ ਮੌਕੇ ਉਤੇ ਰਾਮੰਣਾ ਨੂੰ ਬੱਚੇ ਦਾ ਉਹਦੀ ਵੱਲ ਹੱਥ ਵਧਾਉਣਾ ਇੰਜ ਲੱਗਾ ਜਿਵੇਂ ਪਰਮਾਤਮਾ ਨੇ ਉਸ ਬੱਚੇ ਦਾ ਰੂਪ ਧਾਰਣ ਕਰਕੇ ਇਸ ਨੂੰ ਸੰਕਟ ਵਿਚੋਂ ਕੱਢ ਲਿਆ ਹੋਵੇ। ਸ਼ਰਧਾਲੂ ਭਗਤ ਵਾਂਗ ਇਸ ਨੇ ਵੀ ਬੱਚੇ ਨੂੰ ਫੜਨ ਲਈ ਆਪਣਾ ਹੱਥ ਅੱਗੇ ਵਧਾਇਆ ਸੀ। ਛੋਟੇ ਬੱਚਿਆਂ ਨੂੰ ਪਤਾ ਨਹੀਂ ਕਿਥੋਂ ਤੰਗ ਕਰਨ ਦੀ ਜਾਚ ਆ ਜਾਂਦੀ ਹੈ ? ਉਦੋਂ ਤਕ ਇਹਦੇ ਵੱਲ ਆਉਣ ਦੀ ਜ਼ਿਦ ਕਰਨ ਵਾਲੇ ਬੱਚੇ ਨੇ ਇਸ ਦੇ ਹੱਥ ਅੱਗੇ ਵਧਾਉਂਦੇ

ਹੀ ਆਪਣੀ ਮਾਂ ਨੂੰ ਜ਼ੋਰ ਨਾਲ ਪਕੜ ਲਿਆ ਸੀ । ਇਸ ਕਲਪਨਾ ਤੋਂ ਬਿਨਾਂ ਕਿ ਉਹ ਇੰਜ ਕਰੇਗਾ ਉਸ ਨੂੰ ਚੁੱਕਣ ਲਈ ਵਧੇ ਹੋਏ ਇਸ ਦੇ ਹੱਥ ਬੱਚੇ ਦੇ ਹੱਥ ਨੂੰ ਮਾਂ ਕੋਲੋਂ ਛੁਡਾਉਣ ਵੇਲੇ—

ਓਸ ਨੂੰ ਯਾਦ ਕਰ ਕੇ ਰਾਮੰਣਾ ਦਾ ਸਰੀਰ ਕੰਬ ਉਠਿਆ। ਉਸ ਨੇ ਇਸ ਕਿਸਮ ਦੇ ਬਿਜਲਈ ਸੰਚਾਰ ਦੇ ਸੁੱਖ ਦਾ ਅਨੁਭਵ ਕਦੇ ਨਹੀਂ ਕੀਤਾ ਸੀ। ਅੱਖ ਝਮਕਣ ਦੇ ਸਮੇਂ ਵਿਚ, ਨਹੀਂ ਇਸ ਨਾਲੋਂ ਵੀ ਦਸ ਗੁਣਾ, ਨਹੀਂ ਸੌਗੁਣਾ ਨਾਲੋਂ ਵੀ ਘੱਟ ਸਮੇਂ ਵਿਚ ਉਸ ਦੇ ਸਰੀਰ ਵਿਚੋਂ ਇਸ ਦੇ ਸਰੀਰ ਵਿਚ, ਇਸ ਦੇ ਸਰੀਰ ਵਿਚੋਂ ਉਸ ਦੇ ਸਰੀਰ ਵਿਚ ਕੇਵਲ ਇਕ ਬਿਜਲਈ ਸੰਚਾਰ ਹੀ ਨਹੀਂ, ਉਸ ਅਨੁਭਵ ਦੇ ਬਾਰੇ ਵਿਚ ਇਕ ਦੂਸਰੇ ਦੇ ਬਾਰੇ ਸੰਕੇਤ, ਉਸ ਸੰਕੇਤ ਲਈ ਇਕ ਦਾ ਦੂਸਰੇ ਨੂੰ ਉੱਤਰ, ਉਸ ਉੱਤਰ ਵਿਚ ਇਕ ਨੂੰ ਦੂਜੇ ਦੀ ਸਹਿਮਤੀ—ਏਨਾ ਹੀ ਨਹੀਂ ਹੋਰ ਬਹੁਤ ਕੁਝ ਹੋ ਗਿਆ ਹੋਵੇਗਾ। ਉਸ ਸਮੇਂ ਵਿਚ ਇੰਜ ਜਾਪਿਆ ਸੀ ਜਿਵੇਂ ਦੋਵੇਂ ਮੂਰਤੀ ਵਾਂਗ ਖੜੇ ਸਨ।

ਪਤਾ ਨਹੀਂ ਕਿੰਨੇ ਯੁੱਗਾਂ ਦਾ, ਕਿੰਨੇ ਜਨਮਾਂ ਦਾ ਅਨੁਭਵ ਅੱਖ ਫਲਕਾਰੇ ਵਿਚ ਹੀ ਚਮਕ ਪਿਆ ਸੀ। ਦੋਵਾਂ ਜੀਆਂ ਨੇ, ਕੁਦਰਤ ਨੇ ਉਨ੍ਹਾਂ ਨੂੰ ਜੋ ਕਰਤਵ ਸੌਂਪਿਆ ਸੀ ਉਸ ਦੀ ਜ਼ਿੰਮੇਵਾਰੀ ਨੂੰ, ਉਸ ਦੀ ਗਹਿਰਾਈ ਨੂੰ, ਉਸ ਦੇ ਗਿਆਨ ਨੂੰ ਉਸ ਨੇ ਇਕ ਪਲ ਵਿਚ ਅਨੁਭਵ ਕਰ ਲਿਆ ਸੀ। ਦੋਹਾਂ ਦੇ ਸਰੀਰ ਅਚਾਨਕ ਆਪਸ ਵਿਚ ਮਿਲ ਕੇ ਇੰਜ ਹੋ ਗਏ ਸਨ ਜਿਵੇਂ ਦੋਹਾਂ ਦੀ ਹੋਂਦ ਹੀ ਨਹੀਂ ਹੈ।

ਰਾਮੰਣਾ ਬੇਹੱਦ ਨਿਰਾਸ਼ਾ ਵਿਚ ਹੱਸ ਪਿਆ। ਉਸ ਦਿਨ ਦੀ ਯਾਦ ਅਤੇ ਉਸ ਬਾਰੇ ਜੋ ਅੱਜ ਵਿਚਾਰ ਆ ਰਹੇ ਹਨ ਉਨ੍ਹਾਂ ਕਰਕੇ। ਉਸ ਨੇ ਇਹ ਗੱਲ ਆਪਣੀ ਸਾਹਿਤ ਸ਼ਕਤੀ ਦੀ ਕਲਪਨਾ ਦੇ ਕਾਰਣ ਨਹੀਂ ਆਖੀ ਸੀ ਕਿ ਦੋਹਾਂ ਸਰੀਰਾਂ ਦੀ ਹੋਂਦ ਹੀ ਨਾ ਰਹੀ। ਅਸਲ ਵਿਚ ਹੋਇਆ ਇਹ ਕਿ ਉਥੇ ਇਕ ਸਰੀਰ ਨਾ ਰਿਹਾ। ਰਾਮੰਣਾ ਨੂੰ ਜਦੋਂ ਹੋਸ਼ ਆਈ ਤਦ ਕੁਮੁਦ ਉਥੇ ਨਹੀਂ ਸੀ।

ਤਦ ਵੀ ਰਾਮੰਣਾ ਨੂੰ ਆਨੰਦ ਆਇਆ ਸੀ। ਉਸ ਇਕ ਪਲ ਦੇ ਅਨੁਭਵ ਨਾਲ ਉਹ ਪਿਛਲੇ ਕਈ ਮਹੀਨਿਆਂ ਦੀ ਤਕਲੀਫ ਭੁੱਲ ਗਿਆ, ਨਹੀਂ—ਦੂਰ ਕਰ ਲਈ ਸੀ। ਤਦ ਉਸ ਨੂੰ ਇਕ ਹੋਰ ਵਿਚਾਰ ਸੁਝਿਆ ਸੀ। ਏਨੇਂ ਮਹੀਨਿਆਂ ਤਕ ਕੁਮੁਦ ਉਸ ਪ੍ਰਕਾਰ ਅਸਹਿਯੋਗ ਵਿਖਾ ਕੇ, ਅੰਤ ਕੋਈ ਅਸਹਿਯੋਗ ਪ੍ਰਗਟ ਕੀਤੇ ਬਿਨਾਂ ਆਪਣੇ ਆਪ ਆ ਕੇ ਉਸ ਦੇ ਨਾਲ ਰਹਿਣ ਲਈ ਮੰਨ ਕਿਉਂ ਗਈ ਸੀ।

ਕੁਮੁਦ ਇਹਦੇ ਨਾਲ ਪਹਿਲਾਂ ਵਾਂਗ ਪਿਆਰ ਕਰਦੀ ਹੈ।

ਇਸ ਬਾਰੇ ਰਾਮੰਣਾ ਨੂੰ ਸ਼ੱਕ ਨਹੀਂ ਸੀ। ਕੁਮੁਦ ਦੇ ਸਰੀਰ ਨੂੰ ਛੋਹਣ ਵਾਲੇ ਉਸ ਦੇ ਹੱਥ ਨੇ ਉਸ ਨੂੰ ਇਹ ਭਰੋਸਾ ਦਿੱਤਾ ਸੀ। ਕੁਦਰਤ ਦਾ ਕੈਸਾ ਚਮਤਕਾਰ! ਸਰੀਰ ਨੂੰ ਜੜ ਮੰਨਦੇ ਹਨ। ਪਰੰਤੂ ਉਹੀ ਸਰੀਰ ਬੇਹੱਦ ਸੂਖਮ, ਬੇਹੱਦ ਗਹਿਰਾ ਹੈ। ਅਨੁਭਵ ਨੂੰ ਕਿੰਨੀ ਛੇਤੀ ਅਤੇ ਕਿੰਨੀ ਆਸਾਨੀ ਨਾਲ ਸਮਝਾ ਦੇਂਦਾ ਹੈ; ਇਹ ਸੋਚੀਏ ਤਾਂ ਇਹ ਮੰਨਣਾ ਪਵੇਗਾ ਕਿ ਸਰੀਰ ਦੇ ਬਾਰੇ ਸਾਡੀ ਧਾਰਣਾ ਗਲਤ ਹੈ। ਸਰੀਰ ਨਾਸ਼ਵਾਨ ਹੈ, ਇਹ ਗੱਲ ਤਾਂ ਸੱਚ ਏ ਪਰ ਸਰੀਰ ਜੜ੍ਹ ਨਹੀਂ ਹੈ।

ਉਸ ਦਿਨ ਉਸ ਦੇ ਹੱਥ ਛੂਹ ਜਾਣ ਨਾਲ ਕੁਮੁਦ ਦੇ ਸਰੀਰ ਨੇ ਇਕਦਮ ਕਿਵੇਂ ਉਤਰ ਦੇ ਦਿੱਤਾ ਸੀ ? ਕਾਰਜ-ਪ੍ਰਤੀ ਕਾਰਜ ਦੇ ਸੰਬੰਧ ਵਾਂਗ ਇਸ ਦੇ ਹੱਥ ਲੱਗਦਿਆਂ ਹੀ ਉਸ ਦਾ ਸਰੀਰ ਆਕੜ ਨਹੀਂ ਗਿਆ ਸੀ ਪਰ ਏਨੀਂ ਕੋਮਲ ਹੋ ਗਈ ਸੀ ਕਿ ਇਸ ਨੂੰ ਇਹ ਜਾਪਿਆ ਸੀ ਕਿ ਉਸ ਦੀ ਮੁੱਠੀ ਵਿਚ ਆ ਜਾਵੇਗੀ। ਸਰਦੀ ਦਾ ਆਨੰਦ ਲੈਂਦਿਆਂ ਗੁੱਛਾ-ਮੁੱਛਾ ਹੋ ਕੇ ਖੇਸ ਵਿਚ ਵੜ ਜਾਣ ਵਾਲੇ ਵਾਂਗ ਇੰਜ ਲੱਗਾ ਸੀ ਜਿਵੇਂ ਕੁਮੁਦ ਦਾ ਸਾਰਾ ਸਰੀਰ ਇਸ ਦੀ ਮੁੱਠੀ ਵਿਚ ਆ ਜਾਵੇਗਾ।

ਉਸ ਦਿਨ ਦਾ ਭਰੋਸਾ ਰਾਮੰਣਾ ਨੂੰ ਅਜੇ ਤਕ ਬਣਿਆ ਹੋਇਆ ਹੈ। ਉਸ ਨੂੰ ਇਸ ਗੱਲ ਦਾ ਭਰੋਸਾ ਹੈ ਕਿ ਉਸ ਦਿਨ ਉਹ ਜਿੰਨੀਂ ਦੂਰ ਸੀ ਓਨੀਂ ਨੇੜੇ ਵੀ ਸੀ। ਇਕ ਦੋ ਵਾਰ ਵਿਰੋਧ ਕਾਰਣ ਅਤੇ ਦੂਜੇ ਜਾਣ ਦੀ ਇੱਛਾ ਕਾਰਣ ਵੀ ਉਹ ਰਬੜ ਨਾਲ ਬੰਨ੍ਹੀਂ ਹੋਈ ਗੇਂਦ ਵਾਂਗ ਉਸ ਦੇ ਨੇੜੇ ਆਈ ਸੀ।

ਕੁਮੁਦ ਇਸ ਨਾਲ ਪਿਆਰ ਕਰ ਰਹੀ ਹੈ।

ਇਸੇ ਲਈ ਤਾਂ ਅਜ ਉਸ ਨੇ ਇਸ ਨੂੰ ਸਨਮਾਨ-ਸਭਾ ਵਿਚ ਲਿਜਾਣਾ ਮੰਨ ਲਿਆ ਹੈ।

ਪਰ ਕੌਣ ਜਾਵੇ ? ਅੱਜ ਦੇ ਸਨਮਾਨ ਨੂੰ ਵੇਖ ਕੇ ਉਸ ਦਾ ਦਿਲ ਪਸੀਜ ਵੀ ਸਕਦਾ ਹੈ।

ਇਸੇ ਉਮੀਦ ਵਿਚ ਰਾਮੰਣਾ ਨੇ ਆਪਣੇ ਹੱਥ ਵਾਲੀ ਘੜੀ ਵੇਖੀ। "ਉਫ ! ਘੱਟ ਤੋਂ ਘੱਟ ਹੁਣ ਵੀ ਅੱਧਾ ਘੰਟਾ ਹੈ। ਉਨ੍ਹਾਂ ਨੂੰ ਜ਼ਰਾ ਜਲਦੀ ਆਉਣਾ ਨਹੀਂ ਚਾਹੀਦਾ ? ਉਫ ! ਸਾਡੀ ਜਨਤਾ ਨੂੰ ਸਮੇਂ ਦੀ ਪਾਬੰਦੀ ਦਾ ਮਹੱਤਵ ਹੀ ਪਤਾ ਨਹੀਂ ਹੈ," ਇੰਜ ਬੁੜਬੁੜਾਂਦਿਆਂ ਕਿਸੇ ਚੀਜ਼ ਨੂੰ ਵੇਖਣ ਦੇ ਇਰਾਦੇ ਨਾਲ ਉਹ ਖਿੜਕੀ ਵੱਲ ਗਿਆ।

## 9

ਮੋਹਨ ਦੀ ਉਡੀਕ ਕਰਨ ਵਾਲੀ ਕੁਮੁਦ ਨੂੰ ਇਕਦਮ ਡਰ ਲੱਗਾ। ਰਾਹ ਵਿਚ ਕੋਈ ਜ਼ਿਆਦਾ ਭੀੜ ਭੜੱਕਾ ਨਹੀਂ ਸੀ, ਤਰਕਾਲਾਂ ਪੈ ਗਈਆਂ ਨੇ, ਹਰ ਜੀਵ ਦੇ ਘਰ ਪਹੁੰਚਣ ਦਾ ਸਮਾਂ ਹੋ ਗਿਆ ਸੀ। ਪਰ ਮਨੁੱਖ ਤਾਂ ਸਭ ਜੀਵਾਂ ਨਾਲੋਂ ਵੱਖਰਾ ਹੁੰਦਾ ਹੈ। ਇਹ ਵਿਚਾਰ ਆਉਂਦਿਆਂ ਹੀ ਕੁਮੁਦ ਦੇ ਚਿਹਰੇ ਉਤੇ ਮੁਸਕਰਾਹਟ ਛਾ ਗਈ। ਮਨੁੱਖ ਦੇ ਨਾਗਰਿਕ ਜੀਵਨ ਦਾ ਅਰਥ ਹੈ ਕੁਦਰਤ ਦੇ ਨਿਯਮਾਂ ਦੇ ਵਿਰੁੱਧ ਜੀਵਨ ਜੀਉਣਾ। ਹਰੇਕ ਜੀਵ ਜਦ ਆਪਣੇ ਘਰ ਪਰਤਣਾ ਚਾਹੁੰਦਾ ਹੈ ਤਦ ਇਸ ਤਰਕਾਲਾਂ ਦੇ ਵੇਲੇ ਜਿਹੜਾ ਨਾਗਰਿਕ ਘਰੋਂ ਬਾਹਰ ਨਿਕਲ ਪੈਂਦਾ ਏ ਉਹ ਪਾਗਲ ਹੈ। ਉਸ ਦਾ ਮੋਹਨ ਹੋਰ ਵੀ ਪਾਗਲ ਹੈ।

ਪਿਉ ਵਰਗਾ ਹੀ ਪੁੱਤਰ ਹੁੰਦਾ ਹੈ ! ਉਹ ਵੀ ਆਪਣੀ ਮਰਜ਼ੀ ਅਨੁਸਾਰ ਚਲਦਾ

ਹੈ। ਮੈਂ ਬੁਲਾਵਾਂ ਤਾਂ ਆਏਗਾ ? ਆ ਸਕਦਾ ਹੈ—ਹਾਂ, ਭੁੱਖ ਲੱਗਣ ਕਰ ਕੇ—ਇਹ ਕਹਿ ਕੇ ਕੁਮੁਦ ਅੰਦਰ ਗਈ।

ਭੁੱਖ ਲੱਗੇਗੀ ਤਾਂ ਆਵੇਗਾ ਕਹਿਣ ਵੇਲੇ ਅਤੇ ਇਕ ਵਿਚਾਰ ਆਉਣ ਕਾਰਣ ਕੁਮੁਦ ਮਨ ਅੰਦਰ ਹੀ ਅੰਦਰ ਹੱਸ ਪਈ। ਪਿਤਾ ਵਰਗਾ ਪੁੱਤਰ ! ਮਨ ਵਿਚ ਵਿਚਾਰ ਆਉਂਦਿਆਂ ਹੀ, ਦੂਸਰਿਆਂ ਵਲ ਧਿਆਨ ਨਾ ਦੇਂਦਿਆਂ, ਉਸ ਨੂੰ ਪੂਰਾ ਕਰ ਲੈਣ ਦਾ ਹਠ ! ਰਾਮੰਣਾ ਵਰਗਾ ਹੀ ਤਾਂ।

ਸੁੱਖ ਦੀਆਂ ਕਿੰਨੀਆਂ ਯਾਦਾਂ। ਇਸ ਲਈ ਤਾਂ ਅੱਜ ਵੀ ਉਹ ਰਾਮੰਣਾ ਦਾ ਨੇੜ ਚਾਹੁੰਦੀ ਏ। ਕਈ ਵਾਰ ਉਸ ਨੇ ਫੈਸਲਾ ਨਹੀਂ ਕੀਤਾ ? ਇਹ ਭਰੋਸਾ ਨਹੀਂ ਹੈ ਕਿ ਰਾਮੰਣਾ ਉਸ ਨੂੰ ਪਿਆਰ ਕਰਦਾ ਹੈ। ਰਾਮੰਣਾ ਦੇ ਘਰ ਵਿਚ, ਰਾਮੰਣਾ ਦੇ ਮਨ ਵਿਚ, ਉਹ ਦੇ ਲਈ ਇੱਜ਼ਤ ਵੀ ਨਹੀਂ ਹੈ। ਰਾਮੰਣਾ ਦੀਆਂ ਨਜ਼ਰਾਂ ਵਿਚ ਉਹ ਸਮੂਰਤ ਪਛਤਾਵਾ ਹੈ। ਇਹ ਜਾਣਦਿਆਂ ਹੋਇਆ ਵੀ ਉਹ ਉਹੀ ਹੈ। ਇਹ ਇਕ ਕਠਿਨ ਸਮੱਸਿਆ ਹੈ ਕਿ ਰਾਮੰਣਾ ਦੇ ਨਾਲ ਰਹਿੰਦਿਆਂ ਵੀ ਰਾਮੰਣਾ ਕੋਲੋਂ ਦੂਰ ਰਹਿਣਾ ਪੈਂਦਾ ਹੈ। ਫਿਰ ਉਹ ਉਹੀ ਬਣੀ ਬੈਠੀ ਹੈ।

ਮੋਹਨ ਰਾਮੰਣਾ ਦਾ ਹੀ ਅਵਤਾਰ ! ਨਹੀਂ—ਰਾਮੰਣਾ ਦੇ ਨਾਲ ਉਸ ਨੇ ਜੋ ਜੀਵਨ ਬਤੀਤ ਕੀਤਾ ਉਸ ਸੁੱਖ ਦੇ ਅਨੁਭਵ ਦਾ ਪ੍ਰਤੀਕ ਹੈ ਮੋਹਨ। ਇਸੇ ਲਈ ਮੋਹਨ ਨਾਲ ਉਸ ਨੂੰ ਏਨੀਂ ਮਮਤਾ ਹੈ। ਕਹਿੰਦੇ ਨੇ ਕਿ ਮਾ-ਪੁਣੇ ਦੀ ਮਮਤਾ ਸੁਆਰਥ ਰਹਿਤ ਹੁੰਦੀ ਏ। ਕੁਮੁਦ ਦੇ ਮਨ ਵਿਚ ਕਈ ਵਾਰ ਇਹ ਵਿਚਾਰ ਉਠਦਾ ਹੈ ਕਿ ਉਸ ਦੀ ਦ੍ਰਿਸ਼ਟੀ ਇਹੋ ਜਿਹੀ ਨਹੀਂ ਹੈ। ਮੋਹਨ ਨਾਲ ਪਿਆਰ, ਉਹ ਮੋਹਨ ਦੇ ਕਾਰਣ ਨਹੀਂ ਕਰ ਰਹੀ ਹੈ। ਸਗੋਂ ਮੋਹਨ ਵਿਚ ਜੋ ਰਾਮੰਣਾ ਦਿਖਾਈ ਦੇ ਰਿਹਾ ਉਸ ਦੇ ਕਾਰਣ ਕਰ ਰਹੀ ਹੈ। ਇਸ ਲਈ ਸ਼ੁਰੂ ਸ਼ੁਰੂ ਵਿਚ ਮੋਹਨ ਉਤੇ ਬੇਲੋੜਾ ਗੁੱਸਾ ਆਉਂਦਾ ਸੀ। ਵਿਚਾਰਾ ! ਦੂਜਿਆਂ ਦੀ ਗਲਤੀ ਕਾਰਣ ਕਈ ਵਾਰ ਉਸ ਨੇ ਮੋਹਨ ਨੂੰ ਨਹੀਂ ਕੁੱਟਿਆ !

ਇਕ ਵਾਰ ਦੀ ਗੱਲ ਤਾਂ—ਕੁਮੁਦ ਇਸ ਨੂੰ ਭੁੱਲ ਵੀ ਨਹੀਂ ਸਕਦੀ ਹੈ। ਹੁਣ ਵੀ ਉਹ ਦ੍ਰਿਸ਼ ਉਸ ਦੀਆਂ ਅੱਖਾਂ ਦੇ ਸਾਹਮਣੇ ਹੈ। ਮੋਹਨ ਨੂੰ ਗੋਦ ਵਿਚ ਲੈ ਕੇ ਉਹ ਖਲੋਤੀ ਹੋਈ ਸੀ; ਸਾਹਮਣੇ ਰਾਮੰਣਾ ਕੁਝ ਕਰ ਰਿਹਾ ਸੀ। ਪਤੀ ਦੇ ਸੁਭਾਅ ਦੇ ਅਨੁਕੂਲ ਉਹ ਇਸ ਨੂੰ ਆਪਣੇ ਵੱਲ ਖਿੱਚਣ ਦਾ ਜਤਨ ਕਰ ਰਿਹਾ ਸੀ। ਉਸ ਦੀਆਂ ਅੱਖਾਂ ਵਿਚਲੀ ਚਮਕ ਵੇਖਦਿਆਂ ਹੀ ਕੁਮੁਦ ਨੂੰ ਇਹ ਸਮਝ ਆ ਗਈ ਸੀ ਕਿ ਉਸ ਦਾ ਦਿਲ ਇਹਦੇ ਲਈ ਵਿਆਕੁਲ ਹੋ ਰਿਹਾ ਹੈ। ਤਦ ਇਸ ਨੇ ਸੋਚਿਆ ਕਿ ਇਸ ਨੂੰ ਹੁਸ਼ਿਆਰੀ ਨਾਲ ਰਹਿਣਾ ਚਾਹੀਦਾ ਏ। ਉਸ ਦੇ ਲਈ ਉਹ ਕੇਵਲ ਵਿਲਾਸ-ਵਸਤੂ ਹੋ ਗਈ ਹੈ, ਪੁਰਾਣੇ ਜ਼ਮਾਨੇ ਦੀਆਂ ਪਤਨੀਆਂ ਵਾਂਗ ਜੂਠਾ ਡੂਨਾ ਹੋ ਗਈ ਹੈ, ਉਹ ਇਹ ਵੀ ਭੁੱਲ ਗਿਆ ਹੈ ਕਿ ਇਸ ਦੇ ਵੀ ਕੁਝ ਅਧਿਕਾਰ ਹਨ। ਹੁਸ਼ਿਆਰੀ ਨਾਲ ਰਹਿਣਾ ਚਾਹੀਦਾ ਹੈ। ਇਹ ਸੋਚ ਕੇ ਉਹ ਉਸ ਨਾਲ ਜ਼ਿਆਦਾ ਗੱਲ ਨਾ ਕਰਦੀ ਹੋਈ ਉਸ ਦੀਆਂ ਗੱਲਾਂ ਦੇ ਜਾਲ ਤੋਂ ਬਚੀ ਰਹੀ। ਤਦ ਹੋਈ ਮੋਹਨ ਦੀ ਸ਼ਰਾਰਤ ! ਮੋਹਨ ਨੂੰ ਆਪਣੀ ਗੋਦ ਵਿਚ ਲੈਣ ਦੇ ਬਹਾਨੇ ਹੋਈ ਸੀ ਰਾਮੰਣਾ ਦੀ ਸ਼ਰਾਰਤ।

ਉਸ ਦਿਨ ਇਸ ਨੇ ਮੋਹਨ ਦੀ ਕਿੰਨੀ ਬੁਰੀ ਤਰ੍ਹਾਂ ਮੁਰੰਮਤ ਕੀਤੀ ਸੀ। ਕਿਉਂ? ਇਸ ਨੂੰ ਪਿੱਛੋਂ ਕਾਰਣ ਦਾ ਪਤਾ ਲੱਗਾ ਸੀ। ਇਸ ਨੇ ਮੋਹਨ ਨੂੰ ਕਿਉਂ ਮਾਰਿਆ? ਕਿਉਂਕਿ ਉਸ ਨੇ ਇਸ ਦੇ ਅਸਥਿਰ ਸੁਭਾਅ ਦਾ ਪਰਦਾ ਫਾਸ਼ ਕਰ ਦਿੱਤਾ ਸੀ। ਰਾਮੰਨਾ ਦਾ ਹੱਥ ਇਸ ਨੂੰ ਛੁਹੰਦਿਆਂ ਹੀ ਉਸ ਦੇ ਸੋਚ ਸਮਝ ਕੇ ਕੀਤੇ ਗਏ ਫੈਸਲੇ ਮਿੱਟੀ ਵਿਚ ਮਿਲ ਗਏ। ਭੁੱਖ ਨਾਲ ਕਮਜ਼ੋਰ ਹੋਣ ਵਾਂਗ ਸਰੀਰ ਕੰਬ ਰਿਹਾ ਸੀ, ਬੁਲ੍ਹ ਭਿੱਜ ਗਏ ਸਨ, ਦਿਲ ਵਿਚ ਕਿਤੇ ਕੁਝ ਹੋਇਆ। ਇੰਜ ਲੱਗਾ ਕਿ ਉਹ ਬੇਹੋਸ਼ ਹੋ ਗਈ। ਏਨੇਂ ਨੂੰ ਮੋਹਨ ਦਾ ਰੋਣਾ ਸੁਣ ਕੇ ਹੋਸ਼ ਆਈ। ਤਦ ਉਹ ਇਕਦਮ ਅੰਦਰ ਚਲੀ ਗਈ ਸੀ।

ਵਿਚਾਰਾ! ਉਹ ਜੋ ਕੁਝ ਹੋਇਆ ਉਸ ਵਿਚ ਮੋਹਨ ਦੀ ਕੀ ਗਲਤੀ ਸੀ? ਫਿਰ ਵੀ ਉਸ ਸਮੇਂ ਮੋਹਨ ਦਾ ਧਿਆਨ ਆਉਂਦਿਆਂ ਹੀ ਇਸ ਨੇ ਉਸ ਨੂੰ ਜ਼ੋਰ ਨਾਲ ਇਕ ਚਪੇੜ ਮਾਰੀ ਸੀ। ਉਸ ਦਾ ਰੋਣਾ ਵਧਣ ਦੇ ਨਾਲ ਇਸ ਦਾ ਗੁੱਸਾ ਵੀ ਵੱਧ ਗਿਆ ਸੀ। ਸ਼ਾਇਦ ਅੰਦਰਲਾ ਸਾਰਾ ਗੁਬਾਰ ਬਾਹਰ ਆ ਗਿਆ ਸੀ। ਆਪਣਾ ਮੂਰਖਤਾ ਦੀ ਨਿਸ਼ਾਨੀ! ਵਿਭਚਾਰ ਦੀ ਮੂਰਤ! ਇਸ ਅਪਮਾਨਜਨਕ ਜੀਵਨ ਵਿਚ ਜੀਉਂਦਿਆਂ ਰਹਿਣ ਦਾ ਕਾਰਣ! ਅਜਿਹਾ ਹੀ ਪਤਾ ਨਹੀਂ ਕੀ ਸੋਚਦੀ ਹੋਈ ਨੇ ਗੁੱਸੇ ਵਿਚ ਆ ਕੇ ਮੋਹਨ ਨੂੰ ਮਾਰਿਆ ਸੀ ਨਾ?

ਉਸ ਗੱਲ ਨੂੰ ਯਾਦ ਕਰਕੇ ਇਕ ਪਲ ਦੀ ਪਲ ਕੁਮੁਦ ਕੰਬ ਗਈ। ਕਿੰਨਾ ਮਾਰਿਆ ਸੀ!

ਜਿਉਂ ਜਿਉਂ ਮਾਰਦੀ ਜਾ ਰਹੀ ਸੀ ਤਿਉਂ ਤਿਉਂ ਉਸ ਦਾ ਗੁੱਸਾ ਵਧਦਾ ਜਾ ਰਿਹਾ ਸੀ। ਅਖੀਰ ਸ਼ਾਇਦ ਬੇਹੋਸ਼ ਜਿਹੀ ਹੋ ਗਈ ਸੀ। ਉਦੋਂ ਰਾਮੰਨਾ ਦੇ ਆਉਣ ਅਤੇ ਉਸ ਨੂੰ ਰੋਕਣ ਦਾ ਉਸ ਨੂੰ ਪਤਾ ਨਹੀਂ ਸੀ ਲੱਗਾ। ਅਖੀਰ ਉਸ ਦਾ ਇਕ ਮੁੱਕਾ ਰਾਮੰਨਾ ਦੀ ਪਿੱਠ ਉਤੇ ਲੱਗਾ ਤਾਂ ਉਸ ਨੂੰ ਹੋਸ਼ ਆਈ। ਤਦ ਕੀ ਵੇਖਿਆ! ਇਕ ਹੱਥ ਨਾਲ ਰੋ ਰਹੇ ਬੱਚੇ ਨੂੰ ਫੜ ਕੇ ਦੂਜੇ ਹੱਥ ਨਾਲ ਉਸ ਦੇ ਉਪਰ ਉੱਠੇ ਹੱਥ ਨੂੰ ਰਾਮੰਨਾ ਨੇ ਗੁੱਸੇ ਵਿਚ ਘੁੱਟ ਕੇ ਫੜ ਲਿਆ ਸੀ।

ਜੇ ਰਾਮੰਨਾ ਉਸ ਦਿਨ ਗੁੱਸੇ ਵਿਚ ਆ ਜਾਂਦਾ ਤਾਂ? ਇਸ ਦੇ ਨਾਲ ਝਗੜਾ ਕਰਦਾ ਤਾਂ? ਪਰ ਰਾਮੰਨਾ ਨੇ ਇਹੋ ਜਿਹਾ ਕੁਝ ਵੀ ਨਹੀਂ ਕੀਤਾ ਸੀ। ਜੇ ਉਹ ਗੁੱਸੇ ਵਿਚ ਆਉਂਦਾ ਤਾਂ ਇਹ ਵੀ ਗੁੱਸੇ ਹੁੰਦੀ, ਝਗੜਾ ਕਰਦਾ ਤਾਂ ਖੱਪ ਪਾਉਂਦੀ। ਅੰਤ ਵਿਚ ਉਹ ਇਸ ਨੂੰ ਚੰਗੀ ਤਰ੍ਹਾਂ ਕੁੱਟਦਾ ਤਾਂ ਵੀ ਚੰਗਾ ਹੁੰਦਾ। ਪਰ ਉਸ ਨੇ ਅਜਿਹਾ ਕੁਝ ਵੀ ਨਾ ਕੀਤਾ। ਬੱਚੇ ਨੂੰ ਚੁੱਕ ਕੇ ਉਸ ਨੂੰ ਰੋਕਿਆ ਸੀ ਅਤੇ ਅਜਿਹੀ ਰੋਣਹਾਕੀ ਸ਼ਕਲ ਬਣਾ ਲਈ ਸੀ ਜਿਵੇਂ ਉਹੀ ਅਪਰਾਧੀ ਹੋਵੇ। ਇਕ ਵਾਰ ਜੀਅ ਕੀਤਾ ਕਿ ਇੰਜ ਖਲੋਣ ਵਾਲੇ ਉਸ ਨੂੰ ਇਕ ਜੜ ਦਿੱਤੀ ਜਾਵੇ ਪਰ ਉਸ ਨੂੰ ਚੁੱਪਚਾਪ ਖਲੋਤਾ ਵੇਖ ਕੇ ਇਸ ਨੂੰ ਬੇਹੱਦ ਸ਼ਰਮ ਮਹਿਸੂਸ ਹੋਈ।

ਉਸ ਨੇ ਕਿਹਾ ਸੀ, "ਆਖੇਂ ਤਾਂ ਮੈਂ ਹੀ ਬਾਹਰ ਚਲਾ ਜਾਂਦਾ ਹਾਂ।" ਉਦੋਂ ਉਸ ਦੀ ਗੱਲ ਦਾ ਪ੍ਰਸੰਗ ਹੀ ਇਸ ਨੂੰ ਪਤਾ ਨਹੀਂ ਸੀ।

ਉਸ ਨੇ ਫੇਰ ਕਿਹਾ, "ਮੇਰੇ ਕਾਰਣ ਤੈਨੂੰ ਏਨਾਂ ਕਸ਼ਟ ਹੋ ਰਿਹਾ ਹੈ ਮੈਂ ਘਰ ਛੱਡ ਕੇ ਚਲਾ ਜਾਂਦਾ ਹਾਂ।"

ਅਖੀਰ ਮੌਕਾ ਮਿਲਿਆ, ਸਵਾਲ ਦਾ ਜਵਾਬ ਦੇ ਕੇ ਮਨ ਹੌਲਾ ਕਰਨ ਦਾ ਮੌਕਾ ਮਿਲਿਆ, ਸੋਚਦਿਆਂ ਹੀ ਉਸ ਨੇ ਜਵਾਬ ਦਿੱਤਾ ਹੀ—

"ਤੁਸੀਂ ਕਿਉਂ ਜਾਂਦੇ ਹੋ ? ਘਰ ਦੇ ਮਾਲਿਕ ਤੁਸੀਂ ਹੋ।"

"ਕੁਮੁਦ ਇਹ ਘਰ ਜਿਸ ਤਰ੍ਹਾਂ ਦਾ ਮੇਰਾ ਹੈ ਉਸੇ ਤਰ੍ਹਾਂ ਦਾ ਤੇਰਾ ਵੀ ਹੈ।"

"ਘਰ ਮੇਰਾ ਕਿੰਜ ਹੋ ਸਕਦੈ ? ਬੇਸਹਾਰਾ ਹੋ ਕੇ ਤੁਹਾਡੇ ਘਰ ਰਹਿ ਰਹੀ ਹਾਂ।"

ਉਸ ਨੇ ਪ੍ਰਾਰਥਨਾ ਦੇ ਲਹਿਜੇ ਵਿਚ ਕਿਹਾ, "ਕੁਮੁਦ, ਕੁਮੁਦ, ਤੈਨੂੰ ਅਜਿਹੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ।"

"ਤਾਂ ਕਿਹੋ ਜਿਹੀਆਂ ਗੱਲਾਂ ਕਰਨੀਆਂ ਚਾਹੀਦੀਆਂ ? ਆਪਣੇ ਬੱਚੇ ਉਤੇ ਹੱਥ ਚੁੱਕਣ ਦਾ ਅਧਿਕਾਰ ਵੀ ਮੈਨੂੰ ਨਹੀਂ ਹੈ, "ਕਹਿੰਦਿਆਂ ਉਸ ਨੂੰ ਰੋਣ ਆ ਗਿਆ ਸੀ।

"ਤੈਨੂੰ ਕਿਸੇ ਅਧਿਕਾਰ ਦੀ ਘਾਟ ਨਹੀਂ ਹੈ, ਕੁਮੁਦ, ਇਸ ਘਰ ਵਿਚ।"

"ਮੈਨੂੰ ਤੁਹਾਡਾ ਘਰ ਵੀ ਨਹੀਂ ਚਾਹੀਦਾ, ਅਧਿਕਾਰ ਵੀ ਨਹੀਂ ਚਾਹੀਦਾ," ਕਹਿੰਦਿਆਂ ਆਪਣੇ ਫੜੇ ਹੋਏ ਹੱਥ ਨੂੰ ਝਟਕੇ ਨਾ ਛੁਡਾਉਣਾ ਚਾਹਿਆ।

"ਕੁਮੁਦ," ਰਾਮੰਣਾ ਨੇ ਹੱਥ ਨਹੀਂ ਛੱਡਿਆ ਸੀ—"ਕੁਮੁਦ ਮੈਂ ਜਾਣਦਾ ਹਾਂ ਤੈਨੂੰ ਕੋਈ ਬੇਚੈਨੀ ਏ। ਦੱਸ, ਉਸ ਨੂੰ ਦੂਰ ਕੀਤਾ ਜਾ ਸਕਦਾ ਹੈ ਤਾਂ ਜਿਵੇਂ ਵੀ ਹੋਵੇ ਮੈਂ ਉਸ ਨੂੰ ਪੂਰਾ ਕਰਨ ਲਈ ਤਿਆਰ ਹਾਂ। ਜੇ ਮੇਰੀ ਹੀ ਕੋਈ ਗਲਤੀ ਹੋਵੇ..."

"ਤੁਹਾਡੀ ਗਲਤੀ ! ਵਾਹ ! ਤੁਸੀਂ ਕੋਈ ਗਲਤੀ ਕਰ ਸਕਦੇ ਹੋ ? ਤੁਸੀਂ ਸਮਝਦਾਰ ਹੋ, ਪ੍ਰਸਿੱਧ ਸਾਹਿਤਕਾਰ ਹੋ। ਤੁਹਾਨੂੰ ਪਸੰਦ ਕਰਨ ਵਾਲੇ ਏਨੇਂ ਲੋਕ ਹੋਣ ਉਤੇ..."

"ਕੁਮੁਦ ਤੂੰ ਇੰਜ ਗੱਲਾਂ ਕਰੇਂਗੀ ਤਾਂ ਮੈਂ ਕੀ ਕਰਾਂ ? ਘਰ ਵਿਚ, ਤੇ ਉਹ ਵੀ ਤੇਰੇ ਨਾਲ, ਮੈਂ ਕਦੇ ਝੂਠੇ ਵੱਡਪਣ ਦਾ ਵਰਤਾਉ ਕੀਤਾ ਹੈ ?"

"ਮੇਰੇ ਨਾਲ ਤੁਸੀਂ ਭਾਵੇਂ ਜਿਸ ਤਰ੍ਹਾਂ ਦਾ ਮਰਜ਼ੀ ਏ ਵਰਤਾਉ ਕਰੋ, ਕੋਈ ਫ਼ਰਕ ਨਹੀਂ ਪੈਂਦਾ, ਮੈਂ ਤਾਂ ਬਦਲਚਨ ਅਤੇ ਬੇਸਹਾਰਾ ਔਰਤ..."

"ਕੁਮੁਦ ਏਨੇਂ ਕਠੋਰ ਬੋਲ ਨਾ ਬੋਲ। ਬਦਚਲਨ ਸ਼ਬਦ ਹੀ ਮੂੰਹੋਂ ਨਾ ਕੱਢ। ਬਦਚਲਨ ਤਾਂ ਮੈਂ ਹਾਂ। ਮੈਨੂੰ ਸਹੀ ਰਸਤੇ ਉਤੇ ਲਿਆਉਣ ਵਾਲੀ ਤਾਂ ਤੂੰ ਹੀ ਏਂ। ਕੁਮੁਦ...।"

"ਮੈਨੂੰ ਤੁਹਾਡੀ ਅਤੇ ਤੁਹਾਡੇ ਰਾਹ ਦੋਵਾਂ ਦੀ ਲੋੜ ਨਹੀਂ," ਕਹਿੰਦੀ ਹੋਈ ਅਖੀਰ ਉਸ ਦਾ ਹੱਥ ਪਰ੍ਹਾਂ ਝਟਕ ਕੇ ਦੂਰ ਹਟ ਗਈ ਸੀ।

ਹੱਥ ਦੇ ਝਟਕੇ ਤੋਂ ਘਬਰਾਇਆ ਬੱਚਾ ਫਿਰ ਰੋਣ ਲੱਗ ਪਿਆ। ਉਸ ਨੇ ਕੁਮੁਦ ਦੇ ਕੋਲ ਜਾਣਾ ਚਾਹਿਆ। ਰਾਮੰਣਾ ਘਬਰਾ ਗਿਆ ਸੀ ਕਿ ਉਹ ਫਿਰ ਬੱਚੇ ਨੂੰ ਮਾਰਨ ਲੱਗ ਪਵੇਗੀ। ਬੱਚੇ ਨੂੰ ਚੁੱਕੀ ਉਹ ਸੋਚ ਹੀ ਰਿਹਾ ਸੀ ਕਿ ਬੱਚਾ ਕੁਮੁਦ ਦੇ ਕੋਲ ਜਾਣ ਲਈ ਜ਼ਿਦ ਕਰ ਰਿਹਾ ਸੀ, ਫਿਰ ਰੋਣ ਲੱਗ ਪਿਆ।

ਕੁਮੁਦ ਵੀ ਆਪਣੇ ਆਪ ਨੂੰ ਰੋਕ ਨਾ ਸਕੀ। ਜੋਸ਼ ਵਿਚ ਬੱਚੇ ਨੂੰ ਜ਼ੋਰ ਨਾਲ ਫੜਨ ਦਾ ਜਤਨ ਕੀਤਾ।

ਇਸ ਨੇ ਛੱਡਿਆ ਨਹੀਂ ਸੀ।

ਉਹ ਬੋਲਿਆ, "ਮੈਂ ਇਹਨੂੰ ਬਾਹਰ ਘੁਮਾ ਲਿਆਉਂਦਾ ਹਾਂ।"

"ਤੁਹਾਨੂੰ ਘੁਮਾ ਲਿਆਉਣ ਦੀ ਲੋੜ ਨਹੀਂ ਹੈ, ਲੈ ਜਾਣ ਦੀ ਵੀ ਲੋੜ ਨਹੀਂ ਹੈ। ਮੈਂ ਹੀ ਬਾਹਰ ਲੈ ਜਾਂਦੀ ਹਾਂ, ਫਿਰ ਮੁੜਾਂਗੀ ਵੀ ਨਹੀਂ। ਤੁਸੀਂ ਤੇ ਤੁਹਾਡਾ ਘਰ ਤੁਹਾਨੂੰ ਹੀ ਮੁਬਾਰਕ, "ਕਹਿੰਦੀ ਉਹ ਝਟ ਆਪਣੇ ਕਮਰੇ ਵਿਚ ਗਈ। ਬੱਚੇ ਨੂੰ ਜ਼ਮੀਨ ਉੱਤੇ ਬਿਠਾ ਕੇ ਆਪਣਾ ਸਾਮਾਨ ਤਿਆਰ ਕਰਨ ਲੱਗ ਪਈ।

"ਹੂੰ..."ਕਹਿੰਦਿਆਂ ਕੁਮੁਦ ਨੇ ਸਾਹ ਭਰਿਆ ਜਿਵੇਂ ਯਾਦਾਂ ਦੇ ਵਹਿਣ 'ਚੋਂ ਬਾਹਰ ਆਈ ਹੋਵੇ।

ਅੱਜ ਉਹ ਗੱਲ ਹੋਈ ਹੁੰਦੀ ਤਾਂ ਕੀ ਉਹ ਇੰਜ ਹੀ ਕਰਦੀ ? ਬੈਠੇ-ਬੈਠੇ ਕੁਮੁਦ ਨੂੰ ਯਾਦ ਆਈ। "ਮੁੜ ਕੇ ਨਹੀਂ ਆਵਾਂਗੀ" ਕਿਹਾ ਸੀ। ਬਾਅਦ ਵਿਚ ਪਤਾ ਨਹੀਂ ਕੀ-ਕੀ ਹੋਇਆ। ਪਰ ਅੱਜ ਇਥੇ ਹੀ ਹੈ। ਰਾਮੰਣਾ ਦੇ ਘਰ ਵਿਚ, ਨਹੀਂ, ਆਪਣੇ ਘਰ ਵਿਚ, ਉਂ ਹੂੰ ਇਹ ਵੀ ਨਹੀਂ, ਮੋਹਨ ਦੇ ਘਰ ਵਿਚ। ਉਹ ਪਾਗਲ ਏਂ ! ਆਪਣੇ ਝੂਠੇ ਘੁਮੰਡ ਦੇ ਕਾਰਣ ਆਪਣੇ ਆਪ ਨੂੰ ਇਹ ਗੱਲਾਂ ਕਹਿ ਰਹੀ ਏਂ। ਇਹ ਰਾਮੰਣਾ ਦਾ ਵੀ ਘਰ ਹੈ, ਉਸ ਦਾ ਆਪਣਾ ਵੀ ਘਰ ਹੈ; ਇਸੇ ਲਈ ਤਾਂ ਇਹ ਮੋਹਨ ਦਾ ਘਰ ਹੈ। ਉਨ੍ਹਾਂ ਦੋਹਾਂ ਦੀ ਤਪੱਸਿਆ ਦਾ ਫਲ ਹੈ ਮੋਹਨ, ਨਹੀਂ ਤਾਂ ਮੋਹਨ ਕੌਣ ?

ਅੱਜ ਉਹ ਇੰਜ ਨਾ ਕਰਦੀ, ਉਸ ਦਾ ਅਸਲੀ ਕਾਰਣ ਕੁਝ ਹੋਰ ਸੀ। ਇਸ ਗੱਲ ਨੂੰ ਪੱਕੀ ਤਰ੍ਹਾਂ ਉਸਦਾ ਮਨ ਮੰਨਦਾ ਹੈ। ਇਹ ਉਹ ਜਾਣਦੀ ਹੈ ਕਿ ਜਿਸ ਦੇ ਕਾਰਣ ਉਹ ਅਜਿਹਾ ਵਰਤਾਉ ਨਹੀਂ ਕਰ ਰਹੀ ਹੈ ਉਸੇ ਦੇ ਕਾਰਣ ਉਸ ਦਿਨ ਅਜਿਹਾ ਵਰਤਾਉ ਕੀਤਾ ਸੀ।

ਰਾਮੰਣਾ ਦੇ ਲਈ ਉਸ ਦੇ ਮਨ ਵਿਚ ਜੋ ਭਾਵਨਾ ਸੀ ਉਹੀ ਉਸ ਦਾ ਕਾਰਣ ਸੀ।

ਕੁਮੁਦ ਦੇ ਸਦਾ ਹਾਰਨ ਦਾ ਕਾਰਣ ਉਹੀ ਭਾਵਨਾ ਸੀ। ਅੱਜ ਤਕ ਹਰੇਕ ਪ੍ਰਸੰਗ ਵਿਚ ਹਾਰਨ ਵਾਲੀ ਉਹੀ ਸੀ, ਇਹ ਗੱਲ ਉਸ ਦੇ ਮਨ ਵਿਚ ਘਰ ਕਰ ਗਈ ਸੀ।

ਉਹ ਜਾਣਦੀ ਸੀ ਕਿ ਨੌਂ ਸਾਲ ਪਹਿਲਾਂ ਜੋ ਘਟਨਾ ਵਾਪਰੀ ਉਹੀ ਉਸ ਦੀ ਪਹਿਲੀ ਹਾਰ ਸੀ। "ਮੈਂ ਹੀ ਉਸ ਨੂੰ ਬਾਹਰ ਲੈ ਜਾਂਦੀ ਹਾਂ, ਫੇਰ ਨਹੀਂ ਮੁੜਾਂਗੀ।" ਇਹ ਗੂੰਜ ਹੀ ਉਸ ਦੀ ਹਾਰ ਦਾ ਪਹਿਲਾ ਐਲਾਨ ਸੀ।

ਕਿਉਂ ? ਇਸ ਨੇ ਕਿਉਂ ਇਹ ਗੱਲ ਆਖੀ ਸੀ ? ਕੀ ਚੰਗੀ ਤਰ੍ਹਾਂ ਸੋਚ-ਵਿਚਾਰ ਕੇ ਆਖੀ ਸੀ ? ਨਹੀਂ। ਕੋਈ ਫੈਸਲਾ ਕਰਕੇ ? ਇਹ ਵੀ ਨਹੀਂ। ਮਨ ਵਿਚ ਜੋ ਸੀ ਉਸ ਨੂੰ ਸਾਫ਼ ਸਾਫ਼ ਜ਼ਾਹਰ ਕਰ ਦੇਣ ਲਈ ? ਉਂ-ਹੂੰ—ਅਜਿਹੇ ਕਿਸੇ ਵੀ ਕਾਰਣ ਕਰਕੇ ਨਹੀਂ।

ਕਾਰਣ ਇਕ ਹੀ ਸੀ। ਉਹ ਸੀ ਡਰ। ਆਪਣੇ ਆਪ ਬਾਰੇ ਡਰ, ਰਾਮੰਣਾ ਦੇ ਲਈ ਡਰ।

ਰਾਮੰਣਾ ਦਾ ਹੱਥ ਇਸ ਦੇ ਹੱਥ ਨੂੰ ਲੱਗਦਿਆਂ ਹੀ ਉਸ ਨੂੰ ਸਪੱਸ਼ਟ ਹੋ ਗਿਆ ਸੀ ਕਿ ਇਹ ਜਨਮ-ਜਨਮਾਂਤਰਾਂ ਦਾ ਸੰਬੰਧ ਹੈ। ਕੇਵਲ ਇਕ ਗੱਲ ਕਾਰਣ ਤੋੜ ਦੇਣਾ ਸੰਭਵ ਨਹੀਂ ਹੈ।

ਇਕ ਦਿਨ ਰਾਮੰਣਾ ਨੇ ਹੀ ਨਹੀਂ ਸੀ ਸੁਣਾਈ ਦੁਸ਼ਿਅੰਤ-ਸ਼ਕੁੰਤਲਾ ਦੀ ਕਹਾਣੀ ?

ਉਦੋਂ ਉਸ ਨੇ ਕਿਹਾ ਸੀ, "ਜੇ ਸ਼ਕੁੰਤਲਾ ਮੈਂ ਹੁੰਦੀ ਤਾ ਦੁਸ਼ਿਅੰਤ ਨੂੰ ਲਾਗੇ ਨਾ ਲੱਗਣ ਦੇਂਦੀ।"

"ਕਿਉਂ ? ਕੀ ਕੀਤਾ ਸੀ ਉਸਨੇ ?" ਰਾਮੰਣਾ ਦੇ ਇਹ ਪੁੱਛਣ ਤੇ ਉਸ ਨੂੰ ਹੈਰਾਨੀ ਹੋਈ ਸੀ।

"ਕੀ ਕਿਹਾ ? ਕੀ ਕੀਤਾ ਸੀ ? ਹੋਰ ਕੀ ਕਰਨਾ ਸੀ ? ਇਕਾਂਤ ਵਿਚ ਵਿਆਹ ਕੀਤਾ ਅਤੇ ਜਦ ਉਹ ਗਰਭਵਤੀ ਹੋ ਗਈ ਤਾਂ ਕਹਿ ਦਿੱਤਾ ਕਿ ਮੈਂ ਤੇਰੇ ਨਾਲ ਵਿਆਹ ਕਦੋਂ ਕੀਤਾ ਸੀ ? ਇਸ ਦਾ ਮਤਲਬ ?"

"ਉਸ ਵਿਚਾਰੇ ਦਾ ਕੀ ਕਸੂਰ ? ਸਰਾਪ ਦੇ ਪ੍ਰਭਾਵ ਵਿਚ ਫਸ ਗਿਆ ਸੀ।"

"ਵਾਹ ! ਕਿਸ ਨੂੰ ਸੁਣਾ ਰਹੇ ਹੋ ਤੁਸੀਂ ਇਹ ਬੇਸਿਰ-ਪੈਰ ਵਾਲੀ ਕਹਾਣੀ ? ਕਾਲੀਦਾਸ ਵੀ ਮਰਦ ਸੀ ਅਤੇ ਦੁਸ਼ਿਅੰਤ ਵੀ ਮਰਦ।"

"ਪਰ ਇਸ ਕਹਾਣੀ ਨੂੰ ਪਹਿਲੀ ਵਾਰ ਲਿਖਣ ਵਾਲਾ ਕਾਲੀਦਾਸ ਨਹੀਂ ਸੀ। ਇਹ ਮਹਾਂਭਾਰਤ ਦੀ ਕਹਾਣੀ ਸੀ।"

"ਮਤਲਬ ? ਉਸ ਨੇ ਇਹ ਕੋਝੀ ਕਹਾਣੀ ਹੀ ਕਿਉਂ ਚੁਣੀ ? ਲੋਕ ਹੱਸਦੇ ਨਹੀਂ ?

"ਕਿਉਂ ?"

"ਕਿਉਂ ਦਾ ਕੀ ਮਤਲਬ ? ਵਿਆਹ ਹੀ ਯਾਦ ਨਹੀਂ ਕਹਿਣ ਵਾਲਾ ਉਹ ਆਦਮੀ ਕਿਸ ਤਰ੍ਹਾਂ ਦਾ ਸੀ ?

"ਉਹ ਵੱਡਾ ਆਦਮੀ ਸੀ।"

"ਬਸ, ਰਹਿਣ ਵੀ ਦਿਉ "

"ਇਹ ਕਿਉਂ, ਕੁਮੁਦ ? ਕਲ੍ਹ ਨੂੰ ਮੈਂ ਵੀ ਕਹਿ ਦਿੱਤਾ ਕਿ ਵਿਆਹ ਦੀ ਮੈਨੂੰ ਕੋਈ ਯਾਦ ਹੀ ਨਹੀਂ ਤਾਂ ਸਾਰੇ ਲੋਕ ਮੈਨੂੰ ਪਾਗਲ ਆਖਣਗੇ ਕਿ ਨਹੀਂ ?"

"ਉਸ ਨੂੰ ਕੁਝ ਹੋਰ ਬੁਰਾ ਨਾ ਕਹੋ ਤਾਂ ਆਪਣਾ ਭਲਾ ਸਮਝੋ ?"

"ਠੀਕ ਹੈ ਕਿ ਨਹੀਂ ? ਜੇ ਮੈਂ ਆਖਾਂ ਤਾਂ ਲੋਕ ਮੈਨੂੰ ਪਾਗਲ ਕਹਿਣਗੇ। ਅਦਾਲਤ ਵਿਚ ਮੁਕੱਦਮਾ ਕਰ ਦੇਣਗੇ। ਪਰ ਇਹੀ ਦੁਸ਼ਿਅੰਤ ਨੇ ਕੀਤਾ ਸੀ। ਉਸ ਨੂੰ ਵੱਡਾ ਆਦਮੀ ਕਿਹਾ ਗਿਆ, ਉਸ ਬਾਰੇ ਨਾਟਕ ਲਿਖਿਆ ਗਿਆ।"

"ਬੱਸ ਕਰੋ; ਤੁਸੀਂ ਵੀ ਕੀ ਕੀ ਕਹਿੰਦੇ ਹੋ !"

"ਨਹੀਂ, ਤੂੰ ਕਹਿ ਰਹੀ ਸੈਂ ਨਾ ਕਿ ਮੈਂ ਸ਼ਕੁੰਤਲਾ ਹੁੰਦੀ ਤਾਂ ਇੰਜ ਕਰਦੀ।"

"ਹਾਂ ਸੱਚੀਂ ਉਸ ਨੂੰ ਸਹੀ ਰਸਤਾ ਵਿਖਾ ਦੇਂਦੀ।"

"ਤੂੰ ਇੰਜ ਨਾ ਕਰ ਸਕਦੀ, ਇਹੀ ਦਿਖਾਣ ਲਈ ਕਾਲੀਦਾਸ ਨੇ ਇਹ ਨਾਟਕ ਲਿਖਿਆ।"

"ਮੈਂ ਨਾ ਕਰਦੀ, ਇਹ ਵਿਖਾਣ ਲਈ ?"

"ਮਤਲਬ ਇਹ ਜੇ ਤੂੰ ਹੀ ਸ਼ਕੁੰਤਲਾ ਹੁੰਦੀਓਂ ਤਾਂ...।"

"ਸਮਝ ਨਹੀਂ ਆਉਂਦੀ ਕਿ ਤੁਸੀਂ ਕਹਿੰਦੇ ਕੀ ਹੋ ?"

"ਇੰਜ ਨਹੀਂ ਏ, ਇਧਰ ਵੇਖ। ਦੁਸ਼ਿਅੰਤ ਸ਼ਕੁੰਤਲਾ ਦਾ ਵਿਆਹ ਕਿਵੇਂ ਹੋਇਆ ? ਦੁਸ਼ਿਅੰਤ ਦੇ ਮਹੱਲ ਵਿਚ ਅਨੇਕ ਸੁੰਦਰੀਆਂ ਸਨ, ਸ਼ਕੁੰਤਲਾ ਨੂੰ ਤਾਂ ਪਿਆਰ ਵਿਆਹ ਆਦਿ ਦੀ ਵੀ ਸੋਝੀ ਨਹੀਂ ਸੀ। ਦੁਸ਼ਿਅੰਤ ਵੀ ਉਥੇ ਕੇਵਲ ਸ਼ਿਕਾਰ ਖੇਡਣ ਲਈ ਹੀ ਗਿਆ ਸੀ। ਕਣਵ ਦਾ ਆਸ਼ਰਮ ਨਜ਼ਦੀਕ ਹੈ ਸੋਚ ਕੇ ਮਹਾਂਰਿਸ਼ੀ ਨੂੰ ਪ੍ਰਣਾਮ ਕਰਨ ਗਿਆ।"

"ਇਹ ਸਾਰੀ ਕਹਾਣੀ ਮੈਨੂੰ ਆਉਂਦੀ ਹੈ।"

"ਸੁਣ, ਇਸ ਕਹਾਣੀ ਦੀ ਮਜ਼ੇਦਾਰ ਗੱਲ ਤੈਨੂੰ ਦੱਸਦਾ ਹਾਂ। ਮਤਲਬ ਇਹ ਹੈ ਕਿ ਕਿਸੇ ਨੂੰ ਕੋਈ ਕਲਪਨਾ ਨਹੀਂ ਸੀ, ਪਰ ਅਚਾਨਕ ਮੁਲਾਕਾਤ ਹੋ ਗਈ। ਮੁਲਾਕਾਤ ਨਾਲ ਜਾਣ-ਪਛਾਣ ਹੋਈ, ਜਾਣ-ਪਛਾਣ ਨਾਲ ਖਿੱਚ ਪੈਦਾ ਹੋਈ, ਖਿੱਚ ਨਾਲ ਸਨੇਹ ਹੋਇਆ, ਸਨੇਹ ਤੋਂ ਪਿਆਰ ਹੋ ਗਿਆ।"

"ਤੇ ਅਖੀਰ ਵਿਆਹ ਹੋ ਗਿਆ...।"

"ਹਾਂ ਇਹ ਸਾਰਾ ਕੁਝ ਕੁ ਹੀ ਦਿਨਾ ਵਿਚ ਹੋ ਗਿਆ।"

"ਹਾਂ, ਇਹ ਸਭ ਮੈਨੂੰ ਦੱਸਣ ਵਿਚ...।"

"ਸੰਬੰਧ ਹੈ ਕੁਮੁਦ, ਬਿਨਾਂ ਕਿਸੇ ਜਾਣ-ਪਛਾਣ ਦੇ, ਬਿਨਾਂ ਕੁਝ ਸੋਚੇ, ਬਿਨਾਂ ਕਿਸੇ ਜ਼ਰੂਰਤ ਦੇ ਅਤੇ ਬਿਨਾਂ ਵੱਡਿਆਂ ਦੀ ਸਹਾਇਤਾ ਦੇ ਵਿਆਹ ਹੋ ਗਿਆ। ਕਿਉਂ ?"

"ਦੁਸ਼ਿਅੰਤ ਦੇਵ ਲੋਕ ਦਾ ਮਨੁੱਖ ਸੀ।"

"ਹਾ-ਹਾ-ਸ਼ਕੁੰਤਲਾ ਕਿਹੜੀ ਘੱਟ ਸੀ ? ਦੋਵਾਂ ਦੀ ਜ਼ਿੰਮੇਂਦਾਰੀ ਸੀ। ਦੋਹਾਂ ਦਾ ਪਿਆਰ ਸਹਿਜ ਸੀ। ਦੁਨੀਆਂ ਵਿਚ ਉਹ ਭਾਵੇਂ ਜਿਥੇ ਵੀ ਰਹਿੰਦੇ ਇਕ ਦਿਨ ਜ਼ਰੂਰ ਮਿਲ ਜਾਂਦੇ। ਇਹ ਦੱਸਣ ਲਈ ਕਾਲੀਦਾਸ ਨੇ ਇਹ ਨਾਟਕ ਲਿਖਿਆ। ਉਸ ਤੋਂ ਬਾਅਦ ਮਾਰੀਚ ਦੇ ਆਸ਼ਰਮ ਵਿਚ ਜਦ ਉਸ ਨੇ ਦੁਸ਼ਿਅੰਤ ਨੂੰ ਵੇਖਿਆ ਤਾਂ ਉਸ ਦੀ ਹਾਲਤ ਇੰਜ ਹੋਈ ਜਿਵੇਂ ਪਹਿਲੀ ਵਾਰ ਕਣਵ ਦੇ ਆਸ਼ਰਮ ਵਿਚ ਉਸ ਨੂੰ ਵੇਖਣ ਉਤੇ ਹੋਈ ਸੀ।

ਉਦੋਂ ਉਸ ਨੇ ਕਿਹਾ ਸੀ, "ਕਹਾਣੀ ਵਿਚ ਜੋ ਮਰਜ਼ੀ ਲਿਖ ਸਕਦੇ ਨੇ। ਪਰੰਤੂ ਇਸ ਵਿਚ ਮੈਨੂੰ ਵਿਸ਼ਵਾਸ ਨਹੀਂ।" ਉਸ ਨੂੰ ਇੰਜ ਜਾਪਿਆ ਜਿਵੇਂ ਉਸ ਗੱਲ ਦਾ ਵਿਸ਼ਵਾਸ ਦਿਵਾਣ ਦੀ ਹੀ ਸਜ਼ਾ ਸ਼ਾਇਦ ਹੁਣ ਉਸ ਨੂੰ ਮਿਲੀ। ਸ਼ਕੁੰਤਲਾ ਦਾ ਅਜਿਹਾ ਵਿਉਹਾਰ ਕਰਨਾ ਸਹਿਜ ਸੀ, ਇਹ ਗੱਲ ਮੰਨਣ ਲਈ ਹੁਣ ਉਹ ਤਿਆਰ ਸੀ।

ਰਾਮੰਣਾ ਨੇ ਜਿਸ ਢੰਗ ਨਾਲ ਉਸ ਨਾਲ ਵਿਆਹ ਕੀਤਾ ਉਸ ਨੂੰ ਵੇਖਿਆ ਜਾਵੇ ਤਾਂ ਉਸ ਦੇ ਨਾਲ ਉਸ ਨੂੰ ਕਦੇ ਗ੍ਰਹਿਸਥੀ ਨਹੀਂ ਚਲਾਉਣੀ ਚਾਹੀਦੀ ਸੀ। ਉਹ

ਆਪਣੇ ਆਪ ਹੀ ਇਹਦੇ ਵੱਲ ਖਿੱਚਿਆ ਗਿਆ ਸੀ। ਇਸ ਤੋਂ ਇਲਾਵਾ ਸਰਲਾ ਦੀਦੀ ਵੀ ਬਾਰ ਬਾਰ ਇਹੀ ਕਹਿੰਦੀ ਸੀ। ਇਸ ਲਈ ਇਸ ਨੂੰ ਵਿਆਹ ਲਈ ਮੰਨਣਾ ਪਿਆ ਤਾਂ ਵੀ ਜਦ ਤਕ ਸਰਲਾ ਦੀਦੀ ਜੀਉਂਦੀ ਸੀ ਤਦ ਤਕ ਰਾਮੰਣਾ ਨੇ ਪ੍ਰਗਟ ਰੂਪ ਵਿਚ ਇਹ ਪੇਸ਼ਕਸ਼ ਨਹੀਂ ਕੀਤੀ ਸੀ ਪਰ ਉਸ ਨੂੰ ਇਸ ਦੇ ਸਾਥ ਦੀ ਖਾਹਸ਼ ਸੀ। ਸਰਲਾ ਦੀਦੀ ਦੀ ਮੌਤ ਤੋਂ ਬਾਅਦ ਵੀ ਰਾਮੰਣਾ ਨੇ ਇਹ ਗੱਲ ਆਪਣੇ ਆਪ ਨਹੀਂ ਸੀ ਤੋਰੀ। ਅਖੀਰ ਜਦ ਇਸ ਨੇ ਆਪਣੇ ਗਰਭਵਤੀ ਹੋਣ ਦੀ ਗੱਲ ਕੀਤੀ ਤਾਂ ਉਹ ਮੰਨ ਗਿਆ। ਇਸ ਦਾ ਕੀ ਮਤਲਬ ਏ ? ਇਹੀ ਨਾ ਕਿ ਰਾਮੰਣਾ ਆਪਣੇ ਆਪ ਨਹੀਂ ਸੀ ਚਾਹੁੰਦਾ ? ਜਾਣ ਬੁਝ ਕੇ ਉਸ ਨੇ ਧੋਖਾ ਦਿੱਤਾ। ਅਜਿਹੇ ਆਦਮੀ ਦੇ ਨਾਲ ਗ੍ਰਿਹਸਥੀ ਕਿਵੇਂ ਚਲਾਈ ਜਾ ਸਕਦੀ ਹੈ ? ਇਸ ਤੋਂ ਇਲਾਵਾ ਉਸ ਨੇ ਵਿਆਹ ਕਰਨ ਦੇ ਉਪਕਾਰ ਦਾ ਇਕ ਬੋਝ ਵੀ ਲੱਦ ਦਿੱਤਾ ਸੀ। ਜੇ ਵਿਆਹ ਤੋਂ ਇਨਕਾਰ ਕਰ ਦੇਂਦੀ ਤਾਂ ਉਹ ਸੁਤੰਤਰ ਰਹਿ ਸਕਦੀ ਸੀ। ਜੇ ਵਿਆਹ ਨਾ ਹੁੰਦਾ ਤਾਂ ਅੱਜ ਵਾਂਗ ਉਸ ਉਤੇ ਕਿਸੇ ਦਾ ਅਧਿਕਾਰ ਨਾ ਹੁੰਦਾ। ਹੁਣ ਉਹ ਵਿਆਹੁਤਾ ਪਤਨੀ ਹੈ। ਅਧਿਕਾਰ ਅਨੁਸਾਰ ਉਹ ਇਕ ਭੋਗ-ਵਸਤੂ ਹੈ। ਜੇ ਵਿਆਹ ਨਾ ਹੁੰਦਾ ? ਭੋਗ-ਵਸਤੂ ਦੀ ਪ੍ਰਾਪਤੀ ਲਈ ਉਸ ਨੂੰ ਇਸ ਅੱਗੇ ਮੰਗਤਾ ਬਣਨਾ ਪੈਂਦਾ।

ਖ਼ੈਰ ਇਹ ਸਭ ਠੀਕ ਹੈ। ਇਸ ਨੂੰ ਕਿਸੇ ਨੇ ਵੀ ਮਨ੍ਹਾਂ ਨਹੀਂ ਸੀ ਕੀਤਾ, ਵਿਆਹ ਦੇ ਲਈ ਇਸ ਨੂੰ ਸਹਿਮਤ ਹੋਣ ਦੀ ਲੋੜ ਨਹੀਂ ਸੀ। ਪਰ ਸਹਿਮਤ ਹੋ ਜਾਣ ਤੋਂ ਬਾਅਦ ਹੁਣ ਰਾਮੰਣਾ ਦੀ ਨਿੰਦਿਆ ਕਰੇ ਤਾਂ ?

ਨਿੰਦਿਆ ਦੀ ਗੱਲ ਕਿਉਂ ਉਠੀ, ਇਹ ਔਰਤ ਦੀ ਕਿਸਮਤ ਹੈ, ਸ਼ਕੁੰਤਲਾ ਦੀ ਕਹਾਣੀ ਹੈ, ਕਹਿੰਦਿਆ ਕੁਮੁਦ ਨੇ ਲੰਮਾ ਸਾਹ ਲਿਆ। ਕਿਸੇ ਦੈਵੀ ਸ਼ਕਤੀ ਨੇ ਉਸ ਨੂੰ ਰਾਮੰਣਾ ਦੇ ਵੱਸ ਵਿਚ ਕਰ ਦਿੱਤਾ ਸੀ। ਉਹ ਜੋ ਵੀ ਜਤਨ ਕਰਦੀ ਸਭ ਅਸਫਲ ਰਹਿੰਦੇ। ਜੇ ਅਕਲ ਇਕ ਪਾਸੇ ਖਿੱਚਦੀ ਤਾਂ ਦਿਲ ਦੂਜੇ ਪਾਸੇ ਖਿੱਚਦਾ। ਉਹ ਦੂਰ ਰਹਿਣ ਦੀ ਜਿੰਨੀ ਵੀ ਕੋਸ਼ਿਸ਼ ਕਰਦੀ ਓਨਾ ਹੀ ਇਹ ਸ਼ਕਤੀ ਇਸ ਨੂੰ ਉਸ ਦੇ ਨੇੜੇ ਖਿੱਚ ਲਿਆਉਂਦੀ।

ਇਸੇ ਲਈ ਇਸ ਨੂੰ ਹਮੇਸ਼ਾ ਡਰ ਰਹਿੰਦਾ। ਰਾਮੰਣਾ ਦੀ ਭੋਗ-ਵਸਤੂ ਬਣਨ ਵਿਚ ਇਸ ਨੂੰ ਸੰਤੋਖ ਹੋਣ ਉਤੇ ਵੀ ਜਦੋਂ ਵੀ ਰਾਮੰਣਾ ਇਸ ਨੂੰ ਕੇਵਲ ਭੋਗ ਦੀ ਵਸਤੂ ਸਮਝਦਾ ਤਾਂ ਇਸ ਨੂੰ ਅਸਹਿ ਲੱਗਦਾ।

ਜਿੰਨਾ ਇਹ ਉਸ ਨੂੰ ਪਿਆਰ ਕਰਦੀ ਜੇ ਓਨਾਂ ਹੀ ਉਹ ਇਸ ਨੂੰ ਨਹੀਂ ਕਰਦਾ। ਇਸੇ ਲਈ ਡਰ ਸੀ ਕਿ ਕਿਤੇ ਉਹ ਉਸ ਦੇ ਵੱਸ ਵਿਚ ਫਸ ਤਾਂ ਨਹੀਂ ਜਾਵੇਗੀ।

ਰਾਮੰਣਾ ਦੀ ਨੇੜਤਾ ਉਸ ਡਰ ਨੂੰ ਵਧਾਉਂਦੀ ਸੀ। ਉਸ ਦੀ ਛੁਹ ਤਾਂ...ਇਸੇ ਲਈ ਉਸ ਦਿਨ ਕਿਹਾ ਸੀ, "ਫਿਰ ਮੁੜਾਂਗੀ ਨਹੀਂ।"

ਹਾਂ, ਫਿਰ ਵੀ ਆ ਗਈ ਨਾ ? ਆ ਗਈ ਘਰ ਚਲਾ ਰਹੀ ਹੈ। ਬੱਚੇ ਨੂੰ ਪਾਲ ਰਹੀ ਹੈ—

ਇਕਦਮ ਕੁਮੁਦ ਨੇ ਆਪਣੇ ਸੁਪਨਿਆਂ ਨੂੰ ਰੋਕਿਆ। ਹੱਥ ਦੀ ਘੜੀ ਵੇਖੀ। "ਇਹ ਕੀ, ਮੈਂ ਏਨਾਂ ਕਿਹਾ ਸੀ ਫਿਰ ਵੀ ਨਹੀਂ ਆਇਆ ਨਾ ਮੋਹਨ ! ਜੇ

ਹੁਣੇ ਹੀ ਸਭਾ ਲਈ ਬੁਲਾਣ ਆ ਜਾਣ ਤਾਂ । ਉਫ਼ ! ਕਿਸ ਤਰ੍ਹਾਂ ਦਾ ਮੁੰਡਾ ਏ, ਪਤਾ ਨਹੀਂ ਕਿਥੇ ਗਿਆ ਏ ਮਸਤੀ ਮਾਰਨ," ਕਹਿੰਦੀ ਹੋਈ ਉਠ ਕੇ ਉਹ ਦਰਵਾਜ਼ੇ ਦੇ ਕੋਲ ਗਈ !

10

"ਇਹ ਕੀ, ਕੁਝ ਵੀ ਤਾਂ ਦਿਖਾਈ ਨਹੀਂ ਦੇਂਦਾ ?" ਕਹਿੰਦਾ ਹੋਇਆ ਰਾਮੰਨਾ ਖਿੜਕੀ ਤੋਂ ਬਾਹਰ ਵੇਖ ਰਿਹਾ ਸੀ । ਦੂਜੇ ਹੀ ਪਲ ਉਸ ਨੂੰ ਹੈਰਾਨੀ ਹੋਈ ।

ਸਾਰਾ ਰਾਹ ਡੰਗਰਾਂ ਨਾਲ ਭਰਿਆ ਪਿਆ ਏ । ਡੰਗਰਾਂ ਦੇ ਪਿੱਛੇ ਚਰਵਾਹੇ ਮੁੰਡਿਆਂ ਦੀ ਖੱਪ ਏ । ਔਹ ਕੋਈ ਦੋ ਆਦਮੀ ਜਾ ਰਹੇ ਨੇ, ਇਕ ਖਲੋਤਾ ਹੱਸ ਰਿਹਾ ਹੈ । ਸੜਕੋਂ ਇਧਰਲੇ ਕਾਂ ਇਕ ਝੁੰਡ ਬਣਾ ਕੇ ਖੰਭ ਖਿਲਾਰਦੇ ਹੋਏ ਸੜਕ ਦੇ ਦੂਜੇ ਪਾਸੇ ਵੱਲ ਦੇ ਕਾਵਾਂ ਵੱਲ ਜਾ ਰਹੇ ਨੇ । ਉਹ ਕੁੱਤਾ ਇਨਾਂ ਨੂੰ ਫੜਨ ਦੀ ਕੋਸ਼ਿਸ਼ ਵਿਚ ਭੌਂਕ ਰਿਹਾ ਹੈ—ਏਨਾਂ ਕੁਝ ਦਿਖਾਈ ਦੇਣ ਤੇ ਵੀ ਮੈਂ ਕਿਹਾ, "ਕੁਝ ਦਿਖਾਈ ਨਹੀਂ ਦੇਂਦਾ ।"

ਮਨੁੱਖ ਦਾ ਸੰਸਾਰ ਏਨਾਂ ਹੀ ਏ । ਇਸੇ ਲਈ ਤਾਂ ਕਹਿੰਦੇ ਨੇ ਕਿ ਮਨੁੱਖ ਜੋ ਚਾਹੁੰਦਾ ਏ ਤਾਂ ਉਸ ਨੂੰ ਦਿਖਾਈ ਦੇਂਦਾ ਏ, ਨਹੀਂ ਤਾਂ ਕੁਝ ਦਿਖਾਈ ਨਹੀਂ ਦੇਂਦਾ । 'ਹੂੰ' ਕਹਿੰਦਿਆਂ ਕੁਝ ਗੁਣਗੁਣਾਉਂਦਾ ਹੋਇਆ ਉਹ ਚੱਕਰ ਕੱਟਣ ਲੱਗਾ । ਸਾਰੇ ਕਮਰੇ ਵਿਚ ਚੱਕਰ ਕੱਟਦਾ ਹੋਇਆ, ਉਸੇ ਤਰ੍ਹਾਂ ਗੁਣਗੁਣਾਉਂਦਾ ਹੋਇਆ ਫਿਰ ਖਿੜਕੀ ਦੇ ਕੋਲ ਆ ਕੇ ਖਲੋ ਗਿਆ । "....ਕੰਡਯਮਾਨਾਮ..." ਗੁਣਗੁਣਾਂਦਾ ਆਪੇ ਹੀ ਹੱਸ ਪਿਆ । "ਜੋ ਵੀ ਏ ਉਸ ਦੀ ਠੱਗੀ ਉਸ ਦੀ ਸਮਝ ਆ ਗਈ" ਕਹਿ ਕੇ ਹੱਸ ਪਿਆ । ਇਹ ਉਸ ਦੀ ਇਕ ਆਦਤ ਸੀ । ਜਦ ਉਹ ਮਨ ਵਿਚਲੇ ਵਿਚਾਰਾਂ ਨੂੰ ਭੁੱਲਣਾ ਚਾਹੁੰਦਾ ਤਾਂ ਸੰਸਕ੍ਰਿਤ ਦੇ ਸਲੋਕ ਗੁਣਗੁਣਾਉਂਦਾ ਨਾਲ ਹੀ ਅੰਦਰਲੇ ਵਿਚਾਰਾਂ ਨੂੰ ਪੂਰੀ ਤਰ੍ਹਾਂ ਬਾਹਰ ਕੱਢ ਦੇਣ ਲਈ ਕਾਲੀਦਾਸ ਦੇ ਇਕ ਸਲੋਕ ਨੂੰ ਬਾਰ ਬਾਰ ਗੁਣਗੁਣਾਉਂਦਾ । ਹੁਣ ਵੀ ਇਸੇ ਸ਼ਲੋਕ ਨੂੰ ਗੁਣਗੁਣਾ ਰਿਹਾ ਸੀ ।

ਕਾਰਯਾ ਸੈਕਤ-ਲੀਨ-ਹੰਸ-ਮਿਥੁਨਾ ਸਤ੍ਰੋਤੋਵਹਾ ਮਾਲਿਨੀ
ਯਾਦਾਸਤਾਮਭਿਤੋ ਨਿਸ਼ੰਣਾਹਰਿਣਾ ਗੌਰੀ ਗੁਰੋ : ਪਾਵਨਾ : ।
ਸ਼ਾਖਾਲੰਬਿਤ ਵਲਕਤਸਯ ਚ ਤਰੋਨਿਰਮਾਤੁ ਭਿੱਛਾਮਯਧ :
ਪਾਰਸ਼ਵੇ ਕ੍ਰਿਸ਼ਣਮ੍ਰਿਗਸਯ ਵਾਮਾਨਯਮਾਂ ਕੰਡੂਯ ਮਾਨਾਂ ਮ੍ਰਿਗੀਂ ।।

ਉਹ ਸਦਾ ਇਹ ਸਮਝਦਾ ਆਇਆ ਸੀ ਕਿ ਉਸ ਸਲੋਕ ਵਿਚ ਸ਼ਾਂਤਮਈ ਵਾਤਾਵਰਣ ਹੈ । ਮਾਲਿਨੀ-ਤਟ ਦੀ ਰੇਤ ਵਿਚ ਹੰਸ ਅਤੇ ਹੰਸਨੀ ਮੈਥੁਨ ਕਲੋਲ ਕਰ ਰਹੇ ਸਨ । ਈਸ਼ਵਰ ਦੇ ਪੈਰ-ਚਿੰਨ੍ਹ ਦਿਖਾਈ ਦੇ ਰਹੇ ਹਨ । ਨਾਲ ਹੀ ਇਕ ਦਰਖ਼ਤ ਹੈ, ਉਸ

ਉਤੇ ਸੱਕ ਸੁਕਾਏ ਗਏ ਹਨ । ਉਸ ਦਰਖ਼ਤ ਦੀ ਜੜ੍ਹ ਦੇ ਕੋਲ ਕ੍ਰਿਸ਼ਨਮਿਰਗ ਹੈ ਉਸ ਨੂੰ ਇਕ ਮਿਰਗੀ ਚਟ ਰਹੀ ਹੈ ।

ਕਮਾਲ ਏ ! ਕਾਲੀਦਾਸ ਨੇ ਸ਼ਕੁੰਤਲਾ ਦੀ ਯਾਦ ਵਿਚ ਤੜਪਦੇ ਦੁਸ਼ਿਅੰਤ ਦਾ ਬਹੁਤ ਹੀ ਸੁੰਦਰ ਚਿੱਤਰ ਖਿਚਿਆ ਹੈ । ਉਸ ਸ਼ਲੋਕ ਦੇ ਵਾਤਾਵਰਣ ਦੇ ਅਨੁਕੂਲ ਹੀ ਅਰਥ ਅਤੇ ਸ਼ਬਦ-ਯੋਜਨਾ ਹੈ, ਮਨੋਹਰ ਅਤੇ ਸ਼ਾਂਤੀ ਸੂਚਕ ਹੈ । ਕਿਉਂ ? ਪਤਾ ਨਹੀਂ । ਇਹੀ ਤਾਂ ਕਵੀ ਦੀ ਪ੍ਰਤਿਭਾ ਏ । ਕਵੀ ਇਕਦਮ ਮਨ ਉਤੇ ਪ੍ਰਭਾਵ ਪਾਉਂਦਾ ਹੈ ।

ਉਸ ਨੂੰ ਇਹ ਗੁਣਗੁਣਾਉਣ ਦੀ ਆਦਤ ਵੀ ਅਜਿਹੇ ਇਕ ਮੌਕੇ ਤੇ ਪਈ । ਇਸ ਨੂੰ ਉਹ ਕਦੇ ਭੁੱਲ ਨਹੀਂ ਸਕਦਾ ।

ਉਹ ਕਦੋਂ ? ਸੱਤ-ਅੱਠ ਸਾਲ ਪਹਿਲਾਂ ਦੀ ਗੱਲ ਹੋਵੇਗੀ, ਇਕ ਦਿਨ ਉਹ ਇਸੇ ਤਰ੍ਹਾਂ ਖਿੜਕੀ ਦੇ ਕੋਲ ਉਡੀਕ ਵਿਚ ਖਲੋਤਾ ਸੀ । ਅਗਲੇ ਦਿਨ ਵੀ, ਉਸ ਤੋਂ ਅਗਲੇ ਦਿਨ ਵੀ, ਹੁਣ ਇਹ ਯਾਦ ਨਹੀਂ । ਉਦੋਂ ਉਸ ਨੂੰ ਇਹ ਸਮਾ ਏਨਾਂ ਲੰਮਾ ਲੱਗਾ ਜਿਵੇਂ ਸਾਲ ਹੀ ਬੀਤ ਗਏ ਹੋਣ । ਕੁਮੁਦ ਮੋਹਨ ਨੂੰ ਲੈ ਕੇ ਘਰੋਂ ਤੁਰੀ ਸੀ । ਜਦੋਂ ਉਹ ਘਰੋਂ ਨਿਕਲੀ ਸੀ ਉਦੋਂ ਵੀ ਉਹ ਇਸੇ ਖਿੜਕੀ ਦੇ ਕੋਲ ਖਲੋਤਾ ਪਿੱਛੋਂ ਉਸ ਦੇ ਆਉਣ ਦੀ ਉਡੀਕ ਵਿਚ ਇਸੇ ਤਰ੍ਹਾਂ ਪਤਾ ਨਹੀਂ ਕਿੰਨੇ ਘੰਟੇ ਜਾਂ ਕਿੰਨੇ ਦਿਨ ਖਲੋਤਾ ਰਿਹਾ । ਉਹ ਨਾ ਮੁੜੀ । ਕਈ ਵਾਰ ਇਸ ਦੇ ਮਨ ਵਿਚ ਆਇਆ ਕਿ ਜਾ ਕੇ ਉਸਨੂੰ ਵੇਖ ਆਵੇ । ਪਰ ਇਸ ਦੇ ਜਾਂਦਿਆਂ ਹੀ ਉਹ ਜੇ ਆ ਜਾਵੇ ਤਾਂ ਇਸੇ ਦੁਚਿੱਤੀ ਵਿਚ ਉਥੇ ਖਲੋਤਾ ਰਿਹਾ । ਉਹ ਨਾ ਆਈ । ਉਹ ਫਿਰ ਆਪਣੀ ਭੂਆ ਦੇ ਘਰ ਗਈ ਹੋਵੇਗੀ ਇਹੀ ਸੋਚ ਕੇ ਕੁਝ ਸ਼ਾਂਤੀ ਹੋਈ । ਇਕ ਰਾਤ ਤਾਂ ਘਰ ਵਿਚ ਦੀਵਾ ਨਹੀਂ ਸੀ । ਦੋ ਦਿਨਾਂ ਤੋਂ ਇਸ ਨੇ ਕੁਝ ਖਾਧਾ ਨਹੀਂ ਸੀ । ਕਦੇ ਕਦੇ ਇਸ ਨੂੰ ਲੱਗਦਾ ਕਿ ਜਾ ਕੇ ਉਸ ਕੋਲੋਂ ਮੁਆਫੀ ਮੰਗ ਕੇ ਉਸ ਨੂੰ ਲਿਆਂਦਾ ਜਾਵੇ । ਕਦੇ ਲੱਗਦਾ ਕਿ ਉਹ ਭਾਵੇਂ ਜੋ ਮਰਜ਼ੀ ਕਰੇ ਪਰ ਉਹ ਨਹੀਂ ਆਵੇਗੀ ।

ਹੁਣ ਸਮਝ ਆ ਗਈ ਸੀ ਕਿ ਗਲਤੀ ਇਸੇ ਦੀ ਸੀ। ਇਸ ਨੂੰ ਲੱਗਿਆ ਕਿ ਕੁਮੁਦ ਜਿਸ ਸ਼ਰਤ ਉਤੇ ਆਉਣ ਲਈ ਤਿਆਰ ਹੋਈ ਸੀ ਉਸ ਸ਼ਰਤ ਨੂੰ ਤੋੜਨ ਦੀ ਗਲਤੀ ਇਸੇ ਦੀ ਸੀ । ਪਰ ਉਸ ਤੋਂ ਪਹਿਲਾਂ ਉਹ ਕਿੰਨੇ ਸਵੈ-ਭਰੋਸੇ ਨਾਲ ਉਸ ਸ਼ਰਤ ਨੂੰ ਤੋੜਨ ਲਈ ਤਿਆਰ ਹੋ ਗਿਆ ਸੀ !

ਉਸ ਦਿਨ ਦੀ ਯਾਦ ਦੇ ਨਾਲ ਰਾਮੰਣਾ ਨੂੰ ਅੱਜ ਫੇਰ ਹਾਸਾ ਆਇਆ । ਅੱਜ ਉਹ 45 ਵਰ੍ਹਿਆਂ ਦਾ ਏ । ਇੰਜ ਉਦੋਂ ਉਹ 37 ਜਾਂ 38 ਵਰ੍ਹਿਆਂ ਦਾ ਹੋਵੇਗਾ, ਤਾਂ ਵੀ ਇਸ ਨੇ ਉਸ ਦਿਨ ਅਵਿਵੇਕ ਗੱਭਰੂ ਵਰਗਾ ਵਿਉਹਾਰ ਕੀਤਾ ਸੀ ।

'ਕਾਮੀ ਸਵਤ : ਪਸ਼ਯਤਿ !' ਸ਼ਾਇਦ ਅਜਿਹੇ ਅਵਿਵੇਕ ਗੱਭਰੂ ਨੂੰ ਵੇਖ ਕੇ ਹੀ ਕਾਲੀਦਾਸ ਨੇ ਇਹ ਗੱਲ ਆਖੀ ਹੋਵੇ । ਉਸ ਦਿਨ, ਮੋਹਨ ਨੂੰ ਚੁਕਣ ਲਈ ਜਦੋਂ ਇਹ ਗਿਆ ਕੁਮੁਦ ਨੂੰ ਇਸਦੇ ਹੱਥ ਛੁਹ ਜਾਣ ਕਾਰਣ ਉਸ ਦੀਆਂ ਅੱਖਾਂ ਵਿਚ ਡਲ੍ਹਕਦੇ ਹਾਸੇ ਨੂੰ ਵੇਖ ਕੇ ਇਹ ਜੋਸ਼ ਵਿਚ ਆ ਗਿਆ ਸੀ । ਉਸ ਨੇ ਇਕਦਮ ਵਿਰੋਧ ਕੀਤਾ ਸੀ, ਕਮਰੇ ਵਿਚ ਜਾ ਕੇ ਆਪਣੇ ਸਾਮਾਨ ਨੂੰ ਸੰਭਾਲ ਕੇ ਰਖਿਆ । ਹੁਣ ਪਤਾ

ਨਹੀਂ ਕੀ ਕਰ ਦੇਵੇਗੀ। ਇਸ ਡਰ ਤੋਂ ਇਸ ਨੇ ਹੌਲੀ ਜਿਹੇ ਆ ਕੇ ਅੱਧ-ਖੁੱਲ੍ਹੇ ਬੂਹੇ ਦੇ ਵਿਚੋਂ ਦੀ ਵੇਖਿਆ ਸੀ। ਉਦੋਂ ਕੁਮੁਦ ਇਸ ਦੀ ਫੋਟੋ ਦੇ ਸਾਹਮਣੇ ਖਲੋਤੀ ਦਿਖਾਈ ਦਿੱਤੀ। ਕੀ ਪਤਾ ਕੀ ਕਰੇਗੀ, ਜ਼ਰਾ ਵੇਖੀਏ ਤਾਂ ਸਹੀ। ਫੋਟੋ ਨੂੰ ਥੱਲੇ ਸੁੱਟ ਕੇ ਉਹ ਪੈਰਾਂ ਹੇਠ ਮਸਲ ਸਕਦੀ ਹੈ। ਇਸ ਸੋਚ ਕੇ ਡਰਦਾ ਹੋਇਆ ਉਹ ਉਡੀਕ ਕਰ ਹੀ ਰਿਹਾ ਸੀ ਕਿ ਉਸਨੇ ਉਸ ਫੋਟੋ ਨੂੰ ਫੜ ਕੇ ਝੱਟ ਆਪਣੇ ਮੱਥੇ ਨਾਲ ਛੁਹਾਇਆ; ਜਿਵੇਂ ਇਸ ਨੂੰ ਨਮਸਕਾਰ ਕਰ ਰਹੀ ਹੋਵੇ। ਫੇਰ ਉਸ ਨੇ ਫੋਟੋ ਨੂੰ ਪਿਆਰ ਕੀਤਾ। ਉਸ ਦ੍ਰਿਸ਼ ਨੂੰ ਵੇਖਦਿਆਂ ਹੀ ਇਸ ਦੇ ਵਿਚ ਇਕ ਨਵ-ਚੇਤਨਾ ਜਿਹੀ ਆ ਗਈ। ਕੁਮੁਦ ਸੱਚੀਂ ਹੀ ਇਸ ਨਾਲ ਪਿਆਰ ਕਰਦੀ ਹੈ। ਕਿਸੇ ਗਲਤਫਹਿਮੀ ਦੇ ਕਾਰਣ ਇਸ ਨਾਲ ਗੁੱਸਾ ਕਰ ਰਹੀ ਹੈ। ਇਸ ਨੇ ਸੋਚਿਆ ਕਿ ਇਸ ਗਲਤਫਹਿਮੀ ਨੂੰ ਕਿਸੇ ਤਰ੍ਹਾਂ ਦੂਰ ਕਰਨਾ ਚਾਹੀਦਾ ਏ।

ਉਸ ਵੇਲੇ ਇਹ ਕਿਵੇਂ ਪਾਗਲ ਸੀ। ਕਿਹੜੀ ਗਲਫਹਿਮੀ ਹੋ ਸਕਦੀ ਏ। ਇਹ ਸੋਚ ਕੇ ਮਾਣ ਵਿਚ ਫੁੱਲਿਆ ਭੜੋਲਾ ਬਣ ਗਿਆ ਸੀ ਕਿ ਅਖੀਰ ਉਸ ਨੇ ਪਤਾ ਲਗਾ ਹੀ ਲਿਆ। ਤਦ ਇਸ ਨੇ ਆਪਣੇ ਆਪ ਨੂੰ ਬ੍ਰਹਸਪਤੀ ਦਾ ਅਵਤਾਰ ਸਮਝਿਆ ਸੀ।

'ਕਾਮੀ ਸਵਤ : ਪਸ਼ਯਤਿ !'

ਠੀਕ ਹੈ। ਠੀਕ ਉਸੇ ਗੱਲ ਦੇ ਅਨੁਸਾਰ ਇਸ ਨੇ ਫ਼ੈਸਲਾ ਕੀਤਾ ਸੀ। ਕੁਮੁਦ ਦੇ ਕ੍ਰੋਧ ਦਾ ਕਾਰਣ ਇਹ ਹੋਵੇਗਾ ਕਿ ਇਸ ਨੇ ਸ਼ਰਤ ਦੀ ਪੂਰੀ ਪੂਰੀ ਪਾਲਣਾ ਕੀਤੀ ਸੀ। ਇਹਨੂੰ ਉਹ ਕਿੰਨਾਂ ਪਿਆਰ ਕਰਦੀ ਏ। ਕੇਵਲ ਉਹੀ ਉਸ ਦੀ ਗੁੱਸੇ ਵਿਚ ਆਖੀ ਗੱਲ ਨੂੰ ਲੈ ਕੇ ਬੈਠਾ ਹੈ। ਦੰਪਤੀ ਜੀਵਨ ਇਕ ਅਜਿਹਾ ਧਰਮ ਏ ਜਿਸ ਦੀ ਖਾਹਸ਼ ਨਾ ਪਾਪ ਹੈ ਨਾ ਮਾਰੂ ਹੈ। ਔਰਤ ਅਤੇ ਮਰਦ ਵਿਚਲਾ ਅੰਤਰ ਕੁਦਰਤ ਦੇ ਨੇਮ ਦੀ ਇਕ ਉਚਿਤ ਵਿਵਸਥਾ ਹੈ। ਉਮਰ-ਧਰਮ ਦੇ ਲਈ ਇਹ ਅੰਤਰ ਨਹੀਂ ਹੈ। ਇੰਜ ਇਕ ਮਹਾਨ ਗੁਣੀ-ਗਿਆਨੀ ਵਾਂਗ, ਵਾਤਸਾਇਨ ਵਾਂਗ ਤਰਕ ਕਰਕੇ ਉਹ ਇਕ ਸਿਧਾਂਤ ਤਕ ਪਹੁੰਚ ਗਿਆ ਸੀ।

ਹੁਣ ਸੱਤ-ਅੱਠ ਵਰ੍ਹਿਆਂ ਦੇ ਬਾਅਦ ਲੱਗਦਾ ਹੈ ਕਿ ਉਸ ਦਿਨ ਵਾਲਾ ਇਸ ਦਾ ਵਿਚਾਰ ਅਤੇ ਵਿਵਹਾਰ ਦੋਵੇਂ ਹੀ ਬੇਸ਼ਰਮੀ ਦੀ ਹੱਦ ਟੱਪ ਚੁੱਕੇ ਸਨ। ਉਸ ਬੇਸ਼ਰਮੀ ਦੇ ਲਈ ਢੁੱਕਵੀਂ ਸਜ਼ਾ ਮਿਲੀ ਸੀ। ਸਵੇਰ ਤਕ ਵੀ ਕੁਮੁਦ ਕਮਰੇ ਦਾ ਦਰਵਾਜ਼ਾ ਖੋਲ੍ਹ ਕੇ ਸੁੱਤੀ ਰਹੀ ਸੀ, ਫਿਰ ਇਸ ਨੂੰ ਉਹਦੇ ਵੱਲ ਝਾਕਣ ਤਕ ਦਾ ਹੌਸਲਾ ਨਹੀਂ ਸੀ ਹੋਇਆ। ਇਸ ਨੂੰ ਉਸ ਦਿਨ ਇਹ ਸਜ਼ਾ ਮਿਲੀ ਸੀ।

ਕੁਮੁਦ ਉਹ ਗੱਲ ਕਹਿ ਸਕੇਗੀ ਇਸ ਨੇ ਉਸ ਦੀ ਕਲਪਨਾ ਸੁਪਨੇ ਵਿਚ ਵੀ ਨਹੀਂ ਸੀ ਕੀਤੀ। ਜੇ ਉਹ ਕਲਪਨਾ ਹੁੰਦੀ ਤਾਂ ਇਹ ਉਹਦੇ ਨਾਲ ਗੱਲ ਤਕ ਨਾ ਕਰਦਾ।

ਤਾਂ ਕੀ ਹੋਇਆ। 'ਕਾਮੀ ਸਵਤ : ਪਸ਼ਯਤਿ !' ਕਾਮ ਨਾਲ ਅੰਨ੍ਹਾ ਹੋਇਆ ਉਹ ਸਭ ਔਕੜਾਂ ਪਾਰ ਕਰ ਗਿਆ ਸੀ। ਇਸ ਉਮੀਦ ਵਿਚ ਉਸ ਨਾਲ ਗੱਲ ਸ਼ੁਰੂ ਕੀਤੀ ਸੀ।

"ਕੁਮੁਦ !"

ਉਸ ਨੇ ਹੈਰਾਨੀ ਨਾਲ ਇਹਦੇ ਵੱਲ ਵੇਖਿਆ ਅਤੇ ਮੁਸਕਰਾਈ। ਉਦੋਂ ਹੀ ਇਸ ਨੂੰ ਸਮਝ ਜਾਣਾ ਚਾਹੀਦਾ ਸੀ। ਉਸ ਮੁਸਕਰਾਹਟ ਨਾਲ ਚਿਹਰੇ ਉਤੇ ਠਰ੍ਹੰਮਾਂ ਨਹੀਂ ਸੀ।

"ਕੁਮੁਦ !"

"ਅੰਦਰ ਆ ਜਾਉ।"

"ਕੁਮੁਦ ! ਕੁਮੁਦ ! ਮੈਨੂੰ ਇੰਜ ਲੱਗਾ ਸੀ ਕਿ ਜੋ ਹੋ ਚੁੱਕਾ ਏ ਉਸ ਨੂੰ ਤੂੰ ਭੁੱਲ ਜਾਵੇਂਗੀ। ਉਂਜ ਵੇਖਿਆ ਜਾਵੇ ਤਾਂ ਮੇਰੀ ਹੀ ਗਲਤੀ ਸੀ। ਮੈਂ ਮੰਨ ਲੈਂਦਾ ਹਾਂ।"

"ਤੁਹਾਡੇ ਵਰਗੇ ਪ੍ਰਗਤੀਸ਼ੀਲ ਉਸ ਨੂੰ ਗਲਤ ਸਮਝਦੇ ਨੇ ?"

"ਹੈਂ, ਕੀ ਕਿਹਾ ?"

"ਨਹੀਂ, ਪੁਰਾਣੇ ਵਿਚਾਰਾਂ ਵਾਲੇ ਇਹ ਕਹਿ ਸਕਦੇ ਨੇ, ਪਰ ਤੁਸੀਂ..."

"ਕੀ ? ਕਿਹੜੀ ਗੱਲ ? ਤੂੰ ਕਿਸ ਬਾਰੇ ਗੱਲ ਕਰ ਰਹੀ ਏਂ ?

"ਵੇਸ਼ਵਾਵਾਂ ਨਾਲ਼ ਵਿਆਹ ਕਰਨਾ।"

"ਕੁਮੁਦ !" ਚਾਬਕ ਦੀ ਮਾਰ ਖਾਣ ਵਾਲੇ ਵਾਂਗ ਉਹ ਚੀਕਿਆ ਸੀ।

"ਜਿਸ ਔਰਤ ਨਾਲ ਪਿਆਰ ਨਾ ਹੋਵੇ ਅਤੇ ਉਸ ਦੇ ਨਾਲ ਰਿਹਾ ਜਾਵੇ ਤਾਂ ਇਹ ਵੇਸਵਾ ਦੇ ਨਾਲ ਰਹਿਣ ਵਾਂਗ ਹੀ ਹੁੰਦਾ ਏ। ਇਹ ਤੁਸੀਂ ਹੀ...।"

"ਕੁਮੁਦ, ਕੁਮੁਦ ਅਜਿਹੀਆਂ ਗੱਲਾਂ ਕਰਕੇ ਕਿਉਂ ਮੈਨੂੰ ਸਜਾ ਦੇ ਰਹੀ ਏਂ। ਜੇ ਮੈਂ ਤੈਨੂੰ ਪਿਆਰ ਨਹੀਂ ਕਰਦਾ ਸਾਂ ਤਾਂ ਤੇਰੇ ਨਾਲ ਵਿਆਹ ਕਰਦਾ ? ਫਜ਼ੂਲ ਦੀਆਂ ਗੱਲਾ ਮਨ ਵਿਚ ਲਿਆ ਕੇ...!"

"ਮੈਨੂੰ ਬੱਚਾ ਚਾਹੀਦਾ ਸੀ ਇਸ ਦੇ ਵਾਸਤੇ ਤੁਹਾਨੂੰ ਜਿੰਮੇਂਵਾਰ ਨਹੀਂ ਠਹਿਰਾਉਂਦੀ। ਹੁਣ ਤਾਂ ਤਸੱਲੀ ਏ।"

"ਕੁਮੁਦ ! ਕੁਮੁਦ, ਪਤਾ ਨਹੀਂ ਕਿਹੜੀ ਗਲਤਫਹਿਮੀ ਵਿਚ ਤੂੰ ਸੋਚਦੀ ਏਂ...।"

"ਮੈਂ ਗਲਤ ਨਹੀਂ ਸੋਚਿਆ। ਇਸ ਵੇਲੇ ਤੁਸੀਂ ਕਿਉਂ ਆਏ ਹੋ, ਇਹ ਮੈਂ ਸੋਚ ਸਕਦੀ ਹਾਂ, ਕੀ ਇਸ ਨੂੰ ਗਲਤ ਆਖੋਗੇ ? ਪਰ ਇਕ ਗੱਲ ਏ। ਤੁਹਾਡੀ ਤ੍ਰਿਪਤੀ ਲਈ ਮੈਂ ਰੁਕਾਵਟ ਨਹੀਂ ਬਣਾਂਗੀ। ਇਸ ਸਮੇਂ ਤੁਸੀਂ ਇਹ ਅਧਿਕਾਰ ਲੈ ਕੇ ਆਏ ਹੋ ਕਿ ਮੈਂ ਤੁਹਾਡੀ ਵਿਆਹੁਤਾ ਤੀਵੀਂ ਹਾਂ ਜਾਂ ਕਿ ਮੈਨੂੰ ਆਪਣੇ ਉਤੇ ਡੁਲ੍ਹੀ ਪਈ ਮਨ ਮੌਜਣ ਸਮਝ ਕੇ ਆਏ ਹੋ ? ਤੁਸੀਂ ਜੋ ਕਹੋ ਮੈਂ ਉਹੀ ਐਕਟਿੰਗ ਕਰਨ ਲਈ ਤਿਆਰ ਹਾਂ।"

ਇਹ ਗੱਲ ਕਹਿ ਕੇ ਉਸ ਨੇ ਬੱਤੀ ਬੁਝਾ ਦਿੱਤੀ ਸੀ। ਤਦ ਇਸ ਨੂੰ ਪਤਾ ਲੱਗਾ ਕਿ ਹਨੇਰਾ ਕਿੰਨਾਂ ਭਿਆਨਕ ਹੁੰਦਾ ਹੈ। ਉਥੇ ਰੁਕਣ ਵਿਚ ਵੀ ਡਰ ਤੇ ਉਥੋ ਖਿਸਕਣ ਵਿਚ ਵੀ ਡਰ। ਉਹ ਇਸ ਗੱਲੋਂ ਹੈਰਾਨ ਸੀ ਕਿ ਉਹ ਉਥੋਂ ਦੌੜ ਨਹੀਂ ਸਕੇਗਾ।

ਇਸ ਤੋਂ ਬਾਅਦ ਕੁਮੁਦ ਦੇ ਘਰੋਂ ਜਾਣ ਤਕ ਇਸ ਨੇ ਉਸ ਨੂੰ ਆਪਣਾ ਮੂੰਹ ਵੀ ਨਾ ਦਿਖਾਇਆ।

ਉਹ ਸੋਚਣ ਲੱਗਾ, ਉਸ ਨੇ ਕਿਹਾ ਸੀ ਤੁਸੀਂ ਮੈਨੂੰ ਪਿਆਰ ਨਹੀਂ ਕਰਦੇ। ਉਹ

ਉਸ ਨੂੰ ਤਸੱਲੀ ਦੇਂਦਾ । "ਨਹੀਂ ਕੁਮੁਦ ਮੈਂ ਤੈਨੂੰ ਪਿਆਰ ਕਰਦਾ ਹਾਂ ।" ਇਹ ਕਹਿਣਾ ਚਾਹੀਦਾ ਸੀ ? ਇਹ ਤਾਂ ਕੇਵਲ ਸ਼ਬਦ ਹੀ ਨੇ ਉਸ ਸਮੇਂ ਦੀ ਆਪਣੀ ਮਾਨਸਿਕ ਸਥਿਤੀ ਵਿਚ ਇਨ੍ਹਾਂ ਸ਼ਬਦਾਂ ਉਤੇ ਵਿਸ਼ਵਾਸ ਨਹੀਂ ਕਰ ਸਕਦੀ ਸੀ । ਉਹ ਵਿਸ਼ਵਾਸ ਕਰਦੀ ਜਾਂ ਨਾ ਕਰਦੀ ਇਸ ਦਾ ਵਿਚਾਰ ਕੀ ਸੀ ?

ਕੁਮੁਦ ਨੂੰ ਉਨ੍ਹੀਂ ਦਿਨੀਂ ਪਿਆਰ ਕਰਦਾ ਸੀ ?

ਜਾਂ ਅੱਜ ਵੀ ਪਿਆਰ ਕਰ ਰਿਹਾ ਏ ?

ਰਾਮੰਣਾ ਨੇ ਹੌਕਾ ਲਿਆ, ਫੇਰ ਉਸ ਨੇ ਖਿੜਕੀ ਤੋਂ ਬਾਹਰ ਵੇਖਿਆ । ਮੂੰਹ ਉਤੇ ਪਸੀਨਾ ਨਹੀਂ ਸੀ ਤਾਂ ਵੀ ਉਸ ਨੇ ਮੂੰਹ ਪੂੰਝਿਆ । ਹੌਲੇ ਹੌਲੇ ਪੈਰ ਰਖਦਿਆਂ ਕੁਰਸੀ ਉਤੇ ਬੈਠ ਕੇ ਉਸ ਨੇ ਸਾਹਮਣੇ ਦੀ ਕੰਧ ਵੱਲ ਵੇਖਿਆ । "ਦੋਹਾਂ ਨੂੰ ਇਕਠਿਆਂ ਪਿਆਰ ਕਰਨਾ ਈਮਾਨਦਾਰੀ ਹੈ ਅਤੇ ਸੰਭਵ ਹੈ । ਜੇ ਤੂ ਇਸ ਗੱਲ ਨੂੰ ਸਵੀਕਾਰ ਕਰ ਸਕਦੀ ਏਂ ਤਾਂ ਮੈਂ ਇਸ ਪ੍ਰਸ਼ਨ ਦਾ ਉੱਤਰ ਦੇਂਦਾ ਹਾਂ ਸਰਲਾ, "ਉਸ ਨੇ ਕੰਧ ਨਾਲ ਟੰਗੀ ਸਰਲਾ ਦੀ ਤਸਵੀਰ ਨੂੰ ਕਿਹਾ ।

ਫਿਰ ਉਸ ਨੇ ਉਸ ਤਸਵੀਰ ਨੂੰ ਧਿਆਨ ਨਾਲ ਵੇਖਿਆ ਅਤੇ ਪਿੱਛੋਂ ਨਿਰਾਸ਼ਾ ਵਿਚ ਸਿਰ ਹਿਲਾਇਆ ।

"ਤੂੰ ਉੱਤਰ ਦੇ ਨਹੀਂ ਸਕਦੀ ?"

"ਹੂੰ"—ਕਹਿ ਕੇ ਸਾਹ ਭਰਿਆ ਅਤੇ ਉਹ ਵਿਚਾਰਾਂ ਵਿਚ ਡੁੱਬ ਗਿਆ ।

"ਸੰਭਵ ਹੈ ਕਿ ਨਹੀਂ ਇਹ ਤੂੰ ਦੱਸ, ਈਮਾਨਦਾਰੀ ਹੈ ਕਿ ਨਹੀਂ ਇਹ ਮੈਂ ਦੱਸਾਂਗਾ," ਕਹਿੰਦਿਆਂ ਉਸਨੇ ਇਕ ਵਾਰ ਫੇਰ ਉਸ ਤਸਵੀਰ ਵੱਲ ਵੇਖਿਆ ।

ਈਮਾਨਦਾਰੀ ਦੇ ਬਾਰੇ ਉਸ ਵਿਚ ਕੁਝ ਧੀਰਜ ਆ ਗਿਆ ਸੀ । ਸੱਤ-ਅੱਠ ਸਾਲ ਦਾ ਅਨੁਭਵ ਸੀ, ਇਸ ਅਨੁਭਵ ਦੇ ਨਾਲ ਧੀਰਜ ਵੀ ਆ ਸਕਦਾ ਹੈ । ਇਕੋ ਹੀ ਸਮੇਂ 'ਈਮਾਨਦਾਰੀ' ਨਾਲ ਦੋਹਾਂ ਨੂੰ ਪਿਆਰ ਕੀਤਾ ਜਾ ਸਕਦਾ ਹੈ । ਇਹ ਪਾਠ ਅਨੁਭਵ ਨਾਲ ਰਾਮੰਣਾ ਨੇ ਸਿੱਖ ਲਿਆ ਸੀ ।

ਇਸ ਬਾਰੇ ਹੁਣ ਉਸ ਨੂੰ ਕੋਈ ਸ਼ੱਕ ਨਹੀਂ ਸੀ ਕਿ ਹੁਣ ਉਹ ਕੁਮੁਦ ਨੂੰ ਪਿਆਰ ਕਰਦਾ ਹੈ । ਇਹ ਕਿਸ ਦੇ ਸਾਹਮਣੇ ਕਿਹਾ ਜਾਵੇ ? ਕਿਉਂਕਿ ਉਸ ਨੂੰ ਹੁਣ ਇਹ ਭਰੋਸਾ ਨਹੀਂ ਸੀ ਰਿਹਾ ਕਿ 'ਮੈਂ ਤੈਨੂੰ ਪਿਆਰ ਕਰਦਾ ਹਾਂ' ਕਹਿਣ ਨਾਲ ਕੁਮੁਦ ਨੂੰ ਇਸ ਗੱਲ ਦਾ ਯਕੀਨ ਹੋ ਜਾਵੇਗਾ । ਇਸ ਤੋਂ ਇਲਾਵਾ ਉਸ ਨੂੰ ਇਹ ਵੀ ਭਰੋਸਾ ਨਹੀਂ ਸੀ ਕਿ 'ਤੈਨੂੰ ਪਿਆਰ ਕਰਦਾ ਹਾਂ' ਕਹਿਣ ਨਾਲ ਉਸ ਨੂੰ ਤਸੱਲੀ ਹੋਵੇਗੀ । ਉਸ ਨੂੰ ਕੇਵਲ ਉਸੇ ਨੂੰ ਪਿਆਰ ਕਰਨਾ ਚਾਹੀਦਾ ਹੈ, ਇਹ ਆਸ ਰੱਖਣ ਵਾਲੀ ਔਰਤ ਨਾਲ ਇਸ ਗੱਲ ਦਾ ਨਿਪਟਾਰਾ ਹੋਵੇਗਾ ।

ਫਿਰ ਕੀ ਕੁਮੁਦ ਨਾਲ ਉਸ ਦਾ ਪਿਆਰ ਹੈ, ਇਹ ਉਸ ਨੂੰ ਉਦੋਂ ਹੀ ਮਾਲੂਮ ਹੋ ਗਿਆ ਸੀ ਜਦੋਂ ਉਹ ਦੂਜੀ ਵਾਰ ਘਰ ਛੱਡ ਕੇ ਜਾ ਰਹੀ ਸੀ । ਉਦੋਂ ਵੀ ਇਸ ਨੂੰ ਖਿੜਕੀ 'ਚੋਂ ਬਾਹਰ ਦੇਖਣ ਸਮੇਂ ਇੰਜ ਲੱਗਦਾ ਸੀ ਕਿ 'ਕੁਝ ਦਿਖਾਈ ਨਹੀਂ ਦੇਂਦਾ ।' ਹੁਣ ਦੁਬਾਰਾ ਵੇਖਣ ਨਾਲ ਇੰਜ ਲੱਗਾ ਸੀ ਕਿ ਕੋਈ ਚੀਜ਼ ਦਿਖਾਈ ਦੇ ਰਹੀ ਹੈ । ਤਦ ਵੇਖਣ ਨਾਲ ਕੁਝ ਵੀ ਦਿਖਾਈ ਨਹੀਂ ਦਿੱਤਾ ਸੀ । ਵਾਸਤਵਿਕ

ਸੁੰਨਤਾ ਨੇ ਉਸ ਨੂੰ ਅੰਦਰੋਂ ਬਾਹਰੋਂ ਘੇਰ ਲਿਆ ਸੀ। ਧਿਆਨ ਨਾਲ ਵੇਖਿਆ ਤਾਂ ਕੁਮੁਦ ਆਉਂਦੀ ਹੋਈ ਦਿਖਾਈ ਦਿੱਤੀ ਸੀ। ਇੰਜ ਲੱਗਾ ਜਿਵੇਂ ਨਜ਼ਰਾਂ ਵਿਚ ਕੁਮੁਦ ਛਾ ਗਈ ਹੋਵੇ, ਨਜ਼ਰਾਂ ਵਿਚ ਨਹੀਂ ਮਨ ਵਿਚ ਹੀ ਕਹਿਣਾ ਚਾਹੀਦਾ ਕਿਉਂਕਿ ਮਨ ਹੀ ਨਾ ਹੋਵੇ ਤਾਂ ਕੋਈ ਚੀਜ਼ਾਂ ਨਜ਼ਰਾਂ ਨੂੰ ਦਿਖਾਈ ਨਹੀਂ ਦੇਂਦੀ। ਉਸ ਦਿਨ ਇਸ ਨੂੰ ਜੋ ਅਜਿਹਾ ਅਨੁਭਵ ਹੋਇਆ ਉਸ ਤੋਂ ਰਾਮੰਣਾ ਨੂੰ ਇਹ ਲੱਗਾ ਕਿ ਉਹ ਕੁਮੁਦ ਨੂੰ ਪਿਆਰ ਕਰਦਾ ਹੈ। ਪਰ ਮਨ ਵਿਚ ਇਕ ਹੋਰ ਵਿਚਾਰ ਝਾਤੀ ਮਾਰ ਰਿਹਾ ਸੀ ਕਿ ਸਰਲਾ ਨੂੰ ਪਿਆਰ ਕਰਨ ਵਾਲਾ ਉਹ ਹੁਣ ਕੁਮੁਦ ਨੂੰ ਪਿਆਰ ਕਰ ਰਿਹਾ ਏ ਇਹ ਆਤਮ ਨਹੀਂ ਹੈ!

ਉਹ ਆਤਮ ਵਚਨ ਨਹੀਂ ਸੀ। ਇਸ ਇਕ ਅਨੁਭਵ ਤੋਂ ਤਾਂ ਉਸ ਨੂੰ ਪੂਰਣ ਰੂਪ ਵਿਚ ਵਿਸ਼ਵਾਸ ਹੋ ਗਿਆ ਸੀ। ਕੁਮੁਦ ਦੇ ਵਿਛੋੜੇ ਸਮੇਂ ਪਤਾ ਨਹੀਂ ਕਿਸ ਕਾਰਣ ਕਰਕੇ ਉਹ ਇਕ ਨਾਵਲ ਲਿਖ ਰਿਹਾ ਸੀ। ਲਿਖਣ ਵੇਲੇ ਉਸ ਨੂੰ ਇੰਜ ਲੱਗਾ ਸੀ ਕਿ ਕੁਮੁਦ ਅਤੇ ਸਰਲਾ ਦੋਵੇਂ ਉਸ ਦੇ ਕੋਲ ਹੀ ਹਨ। ਉਨ੍ਹਾਂ ਦੇ ਨੇੜ ਦਾ ਲਾਭ ਉਠਾਉਣ ਦੀ ਖਾਹਸ਼ ਨਾਲ ਉਹ ਘੰਟਿਆਂ ਬੱਧੀ ਲਿਖਦਾ ਰਿਹਾ। ਜੋ ਵੀ ਹੋਵੇ ਨਾਵਲ ਇਕ ਦਿਨ ਮੁਕ ਗਿਆ। ਇਕ-ਇਕ ਨੂੰ ਪੜ੍ਹਕੇ ਸੁਣਾਇਆ। ਉਨ੍ਹਾਂ ਦੇ ਪਸੰਦ ਕਰਨ ਕਾਰਣ ਹੀ ਇਹ ਨਾਵਲ ਕੁਝ ਹੀ ਦਿਨਾਂ ਵਿਚ ਛਪ ਕੇ ਤਿਆਰ ਹੋ ਗਿਆ। ਕਮਾਲ ਏ! ਆਲੋਚਕਾਂ ਨੇ ਉਸ ਨਾਵਲ ਦੀ ਕਿੰਨੀ ਸਿਫਤ ਕੀਤੀ ਸੀ। ਉਸ ਛਪੀਆਂ ਅਖਬਾਰਾਂ ਵਿਚਲੇ ਲੇਖਾਂ ਨੂੰ (ਲਾਇਬ੍ਰੇਰੀ ਵਿਚੋਂ) ਪੜ੍ਹ ਕੇ ਦੌੜਦਾ ਹੋਇਆ ਘਰ ਆਇਆ ਸੀ।

ਆਉਂਦਿਆਂ ਹੀ ਕਹਿਣਾ ਸ਼ੁਰੂ ਕੀਤਾ, "ਕੁਮੁਦ, ਕੁਮੁਦ ਮੇਰੇ ਨਾਵਲ ਦੇ ਬਾਰੇ।" ਪਰ ਇਕਦਮ ਹੈਰਾਨ ਹੋ ਕੇ ਖੜਾ ਹੀ ਰਹਿ ਗਿਆ ਸੀ।

ਕੁਮੁਦ ਕਿਥੇ ਸੀ? ਉਹ ਇਹ ਭੁੱਲ ਗਿਆ ਸੀ ਕਿ ਉਹ ਘਰ ਛੱਡ ਕੇ ਚਲੀ ਗਈ ਸੀ। ਤਾਂ ਵੀ ਉਸ ਨੇ ਉਸ ਨੂੰ ਆਪਣੀ ਖੁਸ਼ੀ ਵਿਚ ਸ਼ਰੀਕ ਹੋਣ ਲਈ ਕਿਉਂ ਬੁਲਾਇਆ ਸੀ?

ਹੁਣ ਉਸ ਪ੍ਰਸ਼ਨ ਦਾ ਉੱਤਰ ਸੀ ਕਿ ਉਹ ਕੁਮੁਦ ਨੂੰ ਪਿਆਰ ਕਰਦਾ ਸੀ।

ਰਾਮੰਣਾ ਨੂੰ ਇਸ ਬਾਰੇ ਅੱਗੇ ਕੋਈ ਹੈਰਾਨੀ ਨਹੀਂ ਹੋਈ ਸੀ। ਕਦੇ ਕਦੇ ਉਹ ਆਪਣੇ ਆਪ ਨੂੰ ਇਹ ਦਲੀਲ ਦੇਂਦਾ ਕਿ ਜੇ ਪਤਨੀ ਅਤੇ ਬੱਚੇ ਦੋਹਾਂ ਨੂੰ ਨਿਰਸੁਆਰਥ ਪਿਆਰ ਕੀਤਾ ਜਾ ਸਕਦਾ ਹੈ ਤਾਂ ਦੋ ਪਤਨੀਆਂ ਨੂੰ ਇਸੇ ਤਰ੍ਹਾਂ ਪਿਆਰ ਕਿਉਂ ਨਹੀਂ ਕੀਤਾ ਜਾ ਸਕਦਾ।

ਇਸ ਦਲੀਲ ਦਾ ਫ਼ੈਸਲਾ ਬਹੁਤੀ ਦੇਰ ਨਾ ਟਿਕ ਸਕਿਆ। ਪਤਨੀ ਦੇ ਨਾਲ ਸਰੀਰਕ ਸੰਬੰਧ ਹੁੰਦਾ ਹੈ—ਇਹ ਉਸ ਦਲੀਲ ਵਿਚ ਇਕ ਰੁਕਾਵਟ ਸੀ। ਪਰ ਇਸ ਨੇ ਉਸ ਨੂੰ ਗਲਤ ਕਿਹਾ ਸੀ। ਪਤੀ-ਪਤਨੀ ਦਾ ਪਿਆਰ ਕੇਵਲ ਬਿਸਤਰੇ ਤਕ ਸੀਮਿਤ ਹੈ—ਇਹ ਸਮਝਣਾ ਹੀ ਗਲਤ ਹੈ। ਇਹ ਉਸ ਦਾ ਦ੍ਰਿੜ ਵਿਚਾਰ ਹੈ। ਪਿਆਰ ਦੇ ਲੱਛਣ ਹੀ ਕੁਝ ਹੋਰ ਹੁੰਦੇ ਹਨ। ਪਿਆਰ ਅਤੇ ਸਰੀਰਕ ਸੰਬੰਧ ਵਿਚ ਜੇ ਨੇੜਲਾ ਸੰਬੰਧ ਮੰਨ ਲਿਆ ਜਾਵੇ ਤਾਂ ਵੇਸ਼ਵਾਵਾਂ ਪ੍ਰਤੀ ਸਮਾਜ ਵਿਚ ਨਫ਼ਰਤ ਨਾ

ਹੁੰਦੀ। ਤਾਂ ਇਹ ਕਿਹਾ ਜਾ ਸਕਦਾ ਹੈ ਕਿ ਪਤੀ-ਪਤਨੀ ਦੇ ਸੰਬੰਧਾਂ ਵਿਚ ਇਹ ਸੰਬੰਧ ਪ੍ਰਧਾਨ ਨਹੀਂ ਹੈ ? ਜੇ ਇਹ ਪ੍ਰਧਾਨ ਨਹੀਂ ਹੈ ਤਾਂ ਅਨੇਕ ਸਮਾਜਾਂ ਵਿਚ ਉਸ ਦਾ ਅਭਾਵ ਜਾਂ ਅਯੋਗਤਾ ਵਿਆਹ ਟੁੱਟਣ ਦਾ ਕਾਰਣ ਬਣ ਜਾਂਦਾ ਹੈ। ਤਾਂ...? ਇਕ ਦਿਨ ਰਾਮੰਨਾ ਇਸ ਉਲਝਣ ਤੋਂ ਵੀ ਮੁਕਤ ਹੋਇਆ ਸੀ। ਸਰੀਰਕ ਸੰਭੋਗ ਔਰਤ-ਮਰਦ ਲਈ ਪ੍ਰਕ੍ਰਿਤੀ ਦੁਆਰਾ ਸੌਂਪੀ ਗਈ ਇਕ ਜ਼ਿੰਮੇਵਾਰੀ ਹੈ। ਉਸ ਉਦੇਸ਼ ਦਾ ਗਿਆਨ ਨਾ ਹੋਵੇ ਤਾਂ ਉਹ ਘਟੀਆ ਹੈ। ਜੇ ਉਸ ਉਦੇਸ਼ ਨੂੰ ਇਕ ਕਰਤਵ ਸਮਝੇ ਤਾਂ ਇਹ ਸਹਿਜ ਧਰਮ ਹੈ। ਇਹ ਉਦੇਸ਼ ਹੋਰ ਕੁਝ ਨਹੀਂ ਹੈ, ਇਹ ਤਾਂ ਕੁਦਰਤ ਦੇ ਨਿਯਮ ਦੀ ਪਾਲਣਾ ਕਰਨਾ ਹੈ। ਸ੍ਰਿਸ਼ਟੀ ਸਦੀਵ ਜਵਾਨ ਹੈ, ਇਸ ਦੇ ਲਈ ਬੁੱਢਾਪਾ ਨਹੀਂ ਹੈ ਅਤੇ ਮੌਤ ਵੀ ਨਹੀਂ ਹੈ। ਬੁੱਢਾਪੇ ਦੀ ਕੁੰਜ ਉਤਾਰਨ ਵਾਂਗ ਮੌਤ ਨੂੰ ਝੂਠ ਵਿਖਾਣ ਲਈ ਸਦਾ ਪੁਰਾਣੇ ਵਿਚ ਨਵੀਨਤਾ ਦੀਆਂ ਕਰੂੰਬਲਾਂ ਫੁਟਦੀਆਂ ਨੇ। ਇਹ ਜ਼ਿੰਮੇਵਾਰੀ ਜੀਵਾਂ ਵਿਚ, ਇਸਤਰੀ-ਮਰਦ ਵਿਚ ਵੰਡੀ ਗਈ ਹੈ। ਇਸ ਲਈ ਕਾਮ-ਤ੍ਰਿਪਤੀ ਕਿਸੇ ਵੀ ਔਰਤ ਨਾਲ ਹੋ ਸਕਦੀ ਹੈ। ਪਰੰਤੂ ਉਤਪਾਦਕ ਤ੍ਰਿਪਤੀ ਲਈ ਉਹ ਔਰਤ ਚਾਹੀਦੀ ਏ ਜਿਸ ਦੇ ਨਾਲ ਪਿਆਰ ਸਹਿਤ ਵਿਆਹ ਕੀਤਾ ਹੋਵੇ। ਜੋ ਵੀ ਹੋਵੇ ਪਿਆਰ ਅਤੇ ਕਾਮ-ਪੂਰਤੀ ਵਿਚ ਸਹਿਜ ਸੰਬੰਧ ਨਹੀਂ ਹੈ।

ਪਰੰਤੂ ਉਸ ਦੇ ਅਤੇ ਕੁਮੁਦ ਦੇ ਸੰਬੰਧ ਨੂੰ ਵੇਖੀਏ ਤਾਂ...?

ਇਹ ਸੱਚ ਏ। ਕੁਮੁਦ ਨੇ ਉਸ ਨੂੰ ਕਾਮ-ਵਾਸਨਾ ਦੀ ਦ੍ਰਿਸ਼ਟੀ ਤੋਂ ਹੀ ਆਪਣੇ ਵਲ ਖਿੱਚਿਆ ਸੀ। ਕੁਮੁਦ ਨਾਲ ਉਸ ਨੇ ਵਿਆਹ ਲੋਕ-ਲਾਜ ਦੀ ਦ੍ਰਿਸ਼ਟੀ ਤੋਂ ਕੀਤਾ ਸੀ।

ਇਹ ਸਭ ਸੱਚ ਹੋਣ ਤੇ ਵੀ, ਅੱਜ ਕੁਮੁਦ ਉਸ ਦੇ ਸਾਹਮਣੇ ਨਾ ਹੋਣ ਤੇ ਵੀ, ਇਸ ਨੂੰ ਆਪਣੇ ਵੱਲ ਖਿੱਚ ਰਹੀ ਹੈ। ਕੇਵਲ ਉਸ ਦੇ ਨਾਲ ਰਹਿ ਕੇ ਉਸ ਨੂੰ ਤਸੱਲੀ ਹੁੰਦੀ ਸੀ। ਇਕ ਸਾਲ ਨਾਲੋਂ ਵੀ ਵੱਧ ਸਮਾ ਬੀਤ ਗਿਆ ਹੈ। ਉਸ ਦਾ ਸੰਪਰਕ, ਗੱਲਬਾਤ, ਇਥੋਂ ਤਕ ਕਿ ਝਗੜਾ ਵੀ ਚੰਗਾ ਹੀ ਲੱਗਦਾ ਸੀ। ਪਰ ਹੁਣ ਸਭ ਕੁਝ ਸੋਚਣ ਦਾ ਲਾਭ ?

ਅਖੀਰ ਕਈ ਮਹੀਨਿਆਂ ਬਾਅਦ ਮਨ ਦੀ ਇਸ ਚਰਚਾ ਵਿਚ ਉਹ ਜਿੱਤ ਗਿਆ।

ਉਦੋਂ ਤਕ ਕੁਮੁਦ ਮੁੜ ਘਰ ਵਿਚ ਆ ਗਈ ਸੀ। ਕਿਉਂ ? ਕਿਸ ਵਿਚਾਰ ਨਾਲ ਉਹਦੇ ਨਾਲ ਕਿਵੇਂ ਚਲਣਾ ਚਾਹੀਦਾ ? ਫਿਰ ਤੋਂ ਇਸਦਾ ਹੌਸਲਾ ਵੱਧ ਗਿਆ ਸੀ। ਅੱਜ ਵੀ ਇਸ ਦੀ ਹਾਲਤ ਉਹੋ ਜਿਹੀ ਹੈ। ਇਸ ਨੇ ਸੋਚਿਆ ਕਿ ਇਕ ਵਾਰ ਉਸ ਦੇ ਨਾਲ ਦਿਲ ਖੋਲ੍ਹ ਕੇ ਗੱਲ ਕਰ ਲਵਾਂ ਅਤੇ ਸਭ ਗੱਲਾਂ ਉਸ ਨੂੰ ਸਮਝਾ ਦੇਵਾਂ ਤਾਂ ਦੁਨੀਆਂ ਨੂੰ ਜਿਤਣ ਵਾਲੀ ਗੱਲ ਹੋ ਜਾਵੇਗੀ। ਪਰ ਉਦੋਂ ਕੁਮੁਦ ਨਾਲ ਗੱਲ ਕਰਨ ਦਾ ਹੌਸਲਾ ਹੀ ਇਸ ਵਿਚ ਨਹੀਂ ਸੀ। ਇਹ ਨੂੰ ਡਰ ਸੀ ਕਿ ਜੇ ਉਹ ਮੁੜ ਘਰ ਛੱਡ ਕੇ ਚਲੀ ਜਾਵੇ ਤਾਂ...।

''ਉਫ ! ਹੁਣ ਇਹ ਸਭ ਗੱਲਾਂ ਕਿਉਂ ? ਅੱਜ ਦੀ ਸਨਮਾਨ-ਸਭਾ ਵਿਚ ਨਾਲ ਜਾ ਰਹੀ ਏ ਨਾ ? ਉਥੇ ਸਭ ਕੁਝ ਵੇਖ ਕੇ ਜੇ ਉਸ ਦਾ ਮਨ ਪ੍ਰਸੰਨ ਹੋ ਜਾਵੇ ਤਾਂ ਹੋਰ ਕੀ ਚਾਹੀਦੈ ?

''ਉਹ ਘੜੀ ਵੇਖ ਕੇ ਕੁਰਸੀ ਤੋਂ ਉਠਿਆ। ਸਭਾ ਵਿਚ ਜਾਣ ਨੂੰ ਦੇਰ ਹੋ ਗਈ। ਕੁਮੁਦ ਦੇ ਨਾਲ ਮੋਹਨ ਵੀ ਜਾਵੇ ਤਾਂ ਚੰਗਾ ਹੈ, ਪਰ ਲਗਦੈ ਕਿ ਇਹ ਮੁੰਡਾ ਅਜੇ ਤਕ ਨਹੀਂ ਪਰਤਿਆ।

## 11

ਦਰਵਾਜ਼ੇ ਵਿਚ ਖਲੋਤੀ ਕੁਮੁਦ ਨੂੰ ਮੋਹਨ ਦੀ ਝਲਕ ਤਕ ਨਹੀਂ ਦਿਸ ਰਹੀ ਸੀ। ਕਿਉਂ ? ਸਵੇਰ ਤੋਂ ਇਕ ਵੀ ਸ਼ਗਨ ਚੰਗਾ ਨਹੀਂ, ਉਂਜ ਵੇਖਿਆ ਜਾਵੇ ਤਾਂ ਕੁਝ ਬੁਰਾ ਵੀ ਨਹੀਂ ਹੋਇਆ ਹੈ ! ਕਿਤੇ ਕੁਝ ਬੁਰਾ ਹੋਇਆ ਏ ਜਾਂ ਕੁਝ ਬੁਰਾ ਹੋਣ ਵਾਲਾ ਏ, ਇਹ ਡਰ ਮਨ ਦੇ ਕੋਨੇ ਵਿਚ ਕੁੰਡਲੀ ਮਾਰੀ ਬੈਠਾ ਸੀ ਅਤੇ ਕਦੇ ਵਿਚ-ਵਿਚ ਆਪਣਾ ਸਿਰ ਚੁੱਕ ਰਿਹਾ ਸੀ ਜਿਵੇਂ ਸੋਚ ਰਿਹਾ ਹੋਵੇ ਕਿ ਬਾਹਰ ਨਿਕਲਣਾ ਹੈ ਕਿ ਨਹੀਂ। ਮੋਹਨ ਛੇਤੀ ਆ ਜਾਵੇ ਤਾਂ ਬੱਸ।

ਉਹ ਵੀ ਇਕ ਪਾਗਲ ਹੀ ਏ। ਮੋਹਨ ਜ਼ਰੂਰ ਆਵੇਗਾ। ਐਵੇਂ ਘਬਰਾ ਰਹੀ ਹੈ। ਮੁੰਡਿਆਂ ਨਾਲ ਖੇਡਣ ਵਿਚ ਮਗਨ ਹੋ ਗਿਆ ਹੋਵੇਗਾ। ਤਾਂ ਵੀ ਛੇਤੀ ਆ ਜਾਂਦਾ ਤਾਂ ਚੰਗਾ ਹੁੰਦਾ। ਹੱਥ-ਪੈਰ ਅਤੇ ਕਪੜੇ ਸਭ ਗੰਦੇ ਕਰਕੇ ਦੇਰ ਨਾਲ ਆਵੇ ਅਤੇ ਪਿੱਛੋਂ ''ਮੈਂ ਵੀ ਨਾਲ ਜਾਣਾ ਏ'' ਕਹਿ ਕੇ ਜ਼ਿੱਦ ਕਰੇ ਤਾਂ ? ਚਲੋ ਛੱਡੋ, ਅਜਿਹਾ ਕਿਹੜਾ ਕੰਮ ਏ ? ਸਮੇਂ ਸਿਰ ਹੀ ਪਹੁੰਚਣਾ ਚਾਹੀਦਾ ਅਜਿਹੀ ਕੋਈ ਪਾਬੰਦੀ ਹੈ ! ਸਭਾ ਦਾ ਪ੍ਰਬੰਧ ਵੀ ਤਾਂ ਸਾਡੇ ਲਈ ਹੀ ਹੋਇਆ ਹੈ। ਸਾਰਾ ਪ੍ਰੋਗਰਾਮ ਸਾਡੇ ਲਈ ਤਾਂ ਹੈ।

''ਸਾਡਾ ! ਸਾਡੇ ਲਈ !''

ਉਸ ਦਿਨ ਦੇ ਸਮਾਰੋਹ ਵਿਚ ਆਪਣੇ ਆਪ ਨੂੰ ਸ਼ਾਮਿਲ ਕਰ ਲੈਣ ਦੇ ਕਾਰਨ ਕੁਮੁਦ ਨੂੰ ਅਜੀਬ ਜਿਹਾ ਲੱਗਾ ਸੀ। ਉਸ ਨੇ ਸੋਚਿਆ, ਪਗਲੀ ! ਤੇਰਾ ਉਸ ਨਾਲ ਕੀ ਸੰਬੰਧ ? ਸਭਾ ਦਾ ਆਯੋਜਨ ਰਾਮੰਣਾ ਦੇ ਸਨਮਾਨ ਲਈ ਹੋ ਰਿਹਾ ਹੈ। ਉਹ ਰਾਮੰਣਾ ਦੀ ਪਤਨੀ ਹੋਣ ਦੇ ਨਾਤੇ ਜਾ ਰਹੀ ਹੈ। ਪਤੀ ਦਾ ਸਨਮਾਨ ਹੁੰਦਾ ਵੇਖ ਕੇ ਆਨੰਦ ਅਨੁਭਵ ਕਰਨ, ਜਾਂ ਈਰਖਾ ਕਰਨ ਲਈ। ਪਤਨੀ ਨੂੰ ਵੀ ਸੱਦਾ ਪੱਤਰ ਦੇਣ ਦੀ ਇਕ ਰੀਤ ਤਾਂ ਹੈ। ਅਜਿਹੀਆਂ ਸਭਾਵਾਂ ਵਿਚ ਜਾਣ ਨੂੰ ਕੁਮੁਦ ਦਾ ਜੀਅ ਨਹੀਂ ਸੀ ਕਰਦਾ। ਜੇ ਪਤਨੀਆਂ ਵਿਚ ਸਵੈਮਾਣ ਵਾਲੀ ਕੋਈ ਚੀਜ਼ ਹੈ ਤਾਂ ਉਨ੍ਹਾਂ ਨੂੰ ਅਜਿਹੀਆਂ ਸਭਾਵਾਂ ਵਿਚ ਜਾਣ ਤੋਂ ਇਨਕਾਰ ਕਰ ਦੇਣਾ ਚਾਹੀਦਾ ਹੈ। ਇਹ ਉਹ ਹਮੇਸ਼ਾ ਕਹਿੰਦੀ ਹੁੰਦੀ ਸੀ। ਪਤੀ ਦੇ ਸਨਮਾਨ ਸਮੇਂ ਹਰ ਪਲ ਦਰਸ਼ਕ ਉਸ ਦੀ ਪਤਨੀ ਵੱਲ ਵੇਖਦੇ ਰਹਿੰਦੇ ਹਨ। ਇਸ ਦੌਰਾਨ ਕੁਝ ਮੁਸਕਰਾਂਦੇ ਨੇ, ਕੁਝ ਲੋਕ ਲਾਗੇ

ਬੈਠੇ ਲੋਕਾਂ ਨਾਲ ਕ ਨਾਫੂਸੀ ਕਰਦੇ ਹਨ । ਔਰਤਾਂ ਤਾਂ ਪੂਰੇ ਮਨੋ ਬੇਸਹਾਰਾ ਮਹਿਸੂਸ ਕਰਦੀਆਂ ਨੇ, ਤਦ ਇਹ ਅਹਿਸਾਸ ਹੁੰਦਾ ਏ ਕਿ ਸਭਾ ਵਿਚ ਨਹੀਂ ਆਉਣਾ ਚਾਹੀਦਾ ਸੀ । ਇਹ ਜਾਣਦੀ ਹੋਈ ਵੀ ਉਹ ਅੱਜ ਦੀ ਸਭਾ ਵਿਚ ਜਾਣ ਲਈ ਮੰਨ ਗਈ ਹੈ । ਉਹ ਇਸ ਦਾ ਕਾਰਨ ਵੀ ਜਾਣਦੀ ਸੀ । ਸੰਚਾਲਕਾਂ ਨੇ ਕਿੰਨੀ ਤਰਕੀਬ ਨਾਲ ਇਸ ਨੂੰ ਮਨਾ ਲਿਆ ਸੀ । ਆਪ ਅੱਗੇ ਸਾਡੀ ਇਕ ਪ੍ਰਾਰਥਨਾ ਹੈ ਸਾਡੀ ਪ੍ਰਾਰਥਨਾ ਤੋਂ ਆਪ ਇਨਕਾਰ ਨਹੀਂ ਕਰੋਗੇ ? ਆਪ ਦਾ ਸਨਮਾਨ ਕਰਨ ਵਿਚ ਉਂਜ ਵੇਖਿਆ ਜਾਵੇ ਤਾਂ ਅਸੀਂ ਆਪਣਾ ਹੀ ਸਨਮਾਨ ਕਰ ਰਹੇ ਹਾਂ । ਉਨ੍ਹਾਂ ਦੇ 'ਆਪ, ਆਪ ਦਾ' ਸ਼ਬਦਾਂ ਦੀ ਵਰਤੋਂ ਤੋਂ ਇੰਜ ਲੱਗਾ ਸੀ ਜਿਵੇਂ ਦੋਹਾਂ ਦਾ ਸਨਮਾਨ ਕੀਤਾ ਜਾ ਰਿਹਾ ਹੈ । ਪਰੰਤੂ ਦੋਹਾਂ ਦਾ ਨਹੀਂ ਹੈ । ਇਹ ਉਸ ਨੂੰ ਪਤਾ ਸੀ । ਉਹ ਵੀ ਇਹ ਜਾਣਦੇ ਸਨ । ਵੱਧ ਤੋਂ ਵੱਧ ਇਸ ਬਾਰੇ ਉਹ ਇਕ ਗੱਲ ਕਹਿਣਗੇ । ਉਹ ਇਹ ਹੋਵੇਗੀ ਕਿ ਇਸ ਨੂੰ ਰਾਮੰਣਾ ਦੀ ਪਤਨੀ ਦੱਸਣਗੇ । ਵਿਚਾਰੇ ! ਉਨ੍ਹਾਂ ਨੂੰ ਕੀ ਪਤੈ ?

ਕੁਮੁਦ ਨੂੰ ਇੰਜ ਲੱਗਾ ਜਿਵੇਂ ਕਿਸੇ ਨੇ ਉਸ ਨੂੰ ਛੇੜ ਦਿੱਤਾ ਹੋਵੇ । ਉਸ ਨੇ ਆਪਣੇ ਆਪ ਨੂੰ ਕਿਹਾ, "ਇਨ੍ਹਾਂ ਨੂੰ ਕੀ ਪਤੈ ਕਿ ਇਕ ਜ਼ਮਾਨੇ ਵਿਚ ਉਹੀ ਰਾਮੰਣਾ ਦੇ ਸਾਹਿਤ ਦੀ ਇਕੋ ਇਕ ਪ੍ਰੇਰਨਾ ਸੀ ।" ਜਿਹੜੇ ਲੋਕ ਆਪ ਪਸ਼ੂ-ਜੀਵਨ ਬਤੀਤ ਕਰਦੇ ਹਨ ਜੇ ਉਹ ਦੂਸਰਿਆਂ ਨੂੰ ਵੀ ਉਹੋ ਜਿਹਾ ਸਮਝਣ ਤਾਂ ਇਸ ਵਿਚ ਉਨ੍ਹਾਂ ਦਾ ਕੀ ਦੋਸ਼ ? ਕੁਮੁਦ ਜਾਣਦੀ ਸੀ ਕਿ ਪੜ੍ਹੇ-ਲਿਖੇ ਜਾਂ ਅਨਪੜ੍ਹ ਸਭਿਆ ਪਰਿਵਾਰ ਕਿਸ ਤਰ੍ਹਾਂ ਰਹਿੰਦੇ ਹਨ । ਸਾਰਾ ਦਿਨ ਪਤੀ ਕਚਹਿਰੀ ਵਿਚ ਕੰਮ ਉਤੇ ਰਹਿੰਦਾ ਹੈ ਜਾਂ ਨੌਕਰੀ ਦੀ ਚਿੰਤਾ ਵਿਚ; ਪਰੇਸ਼ਾਨ ਹੋਣ ਤੇ ਘਰ ਦੀ ਲੋੜ ਪੈਂਦੀ ਏ, ਫਿਰ ਖਾ ਪੀ ਕੇ ਮੌਜ ਮਨਾਉਣ ਲਈ ਹੋਟਲਾਂ ਦੀ, ਥੱਕ ਜਾਣ ਬਾਅਦ ਸੌਣ ਲਈ ਫਿਰ ਘਰ ਦੀ । ਥਕਾਵਟ ਤੋਂ ਬਾਅਦ ਜੇ ਮਨੋਰੰਜਨ ਦੀ ਲੋੜ ਪਵੇ ਤਾਂ ਸਿਨਮਾ ਤੇ ਪਿੱਛੋਂ ਕਾਮ ਪੂਰਤੀ ਲਈ ਘਰ । ਪ੍ਰੇਮ ਕਰਨ ਨੂੰ ਜੀਅ ਕੀਤਾ ਤਾਂ ਪਾਰਕਾਂ ਵਿਚ ਪਰਾਈਆਂ ਔਰਤਾਂ ਹੈਨ ਹੀ । ਅਜਿਹੇ ਪਤੀ-ਪਤਨੀ ਦੇ ਸੰਵਾਦ ਦਾ ਅਰਥ ਝਗੜੇ ਦਾ ਆਧਾਰ ਹੀ ਹੁੰਦਾ ਹੈ । ਨਾਲ ਰਹਿਣ ਦੀ ਇੱਛਾ ਹੋਵੇ ਤਾਂ ਬਸ ਬਿਸਤਰੇ ਵਿਚ । ਕਿੰਨੀ ਘਰ ਦੇ ਕੰਮ-ਕਾਜ ਲਈ ਪਤੀ ਵਲੋਂ ਲਾਪਰਵਾਹੀ ਹੋਣ ਤੇ ਵੀ ਬੱਚੇ ਨੂੰ ਜਨਮ ਦੇਣ ਲਈ ਵਿਆਹ ਹੋ ਜਾਣ ਦੇ ਕਾਰਨ ਬਣੀ ਛੋਟੀ ਉਮਰ ਵਾਲੀ ਪਤਨੀ ਅੱਜ ਵੀ ਪਤੀ ਦੇ ਨਾਲ ਉਸਦੀ ਮਾਂ ਜਾਂ ਭੈਣ ਦੇ ਰੂਪ ਵਿਚ ਦਿਸ ਸਕਦੀ ਹੈ । ਪੜ੍ਹੀ-ਲਿਖੀ ਹੋਵੇ ਜਾਂ ਅਨਪੜ੍ਹ ਸਭ ਔਰਤਾਂ ਦੀ ਕਿਸਮਤ ਇਹੀ ਹੈ । ਉਂਜ ਵੇਖਿਆ ਜਾਵੇ ਤਾਂ ਅਨਪੜ੍ਹ ਔਰਤਾਂ ਹੀ ਸੁੱਖੀ ਰਹਿੰਦੀਆਂ ਨੇ । ਉਹ ਮਿਹਨਤ ਕਰਦੀਆਂ ਨੇ ਅਤੇ ਆਪਣੇ ਲਈ ਕਮਾ ਲੈਂਦੀਆਂ ਹਨ ਅਤੇ ਆਪਣੇ ਮਨਪਸੰਦ ਪਤੀ ਦੇ ਨਾਲ ਰਹਿੰਦੀਆਂ ਨੇ ।

ਰਾਮੰਣਾ ਦੀ ਇਕ ਗੱਲ ਯਾਦ ਕਰਕੇ ਕੁਮੁਦ ਨੂੰ ਹਾਸਾ ਆ ਗਿਆ । ਇਸੇ ਗੱਲ ਦੀ ਚਰਚਾ ਚਲਣ ਤੇ ਇਕ ਵਾਰ ਰਾਮੰਣਾ ਨੇ ਕਿਹਾ ਸੀ,—ਔਰਤਾਂ ਵਿਚ ਆਪਣੇ ਵਿਅਕਤਿਤਵ ਨੂੰ ਦਿਖਾ ਸਕਣ ਯੋਗ ਮਰਦਾਨਗੀ ਹੋਣੀ ਚਾਹੀਦੀ ਏ । ਤਦ ਉਹ ਇਸ ਗੱਲ ਉਤੇ ਜ਼ੋਰ ਨਾਲ ਹੱਸੀ ਸੀ । ਪਲ ਦੀ ਪਲ ਰਾਮੰਣਾ ਸਮਝ ਨਾ ਸਕਿਆ, ਪਿੱਛੋਂ

ਉਹ ਵੀ ਸਮਝ ਗਿਆ। ਹੱਸਦਿਆਂ ਹੱਸਣਿਆਂ ਦੋਹਾਂ ਦੇ ਢਿੱਡੀਂ ਪੀੜਾਂ ਪੈ ਗਈਆਂ ਸਨ।

ਕੁਮੁਦ ਨੇ ਲੰਮਾ ਸਾਹ ਲਿਆ। ਇਕ ਜ਼ਮਾਨੇ ਵਿਚ ਉਸ ਦੀ ਰਾਮੰਣਾ ਨਾਲ ਏਨੀਂ ਅਪੱਣਤ ਸੀ, ਇਸ ਵਿਚਾਰ ਨਾਲ ਇਕ ਪ੍ਰਕਾਰ ਦੀ ਤੱਸਲੀ ਮਿਲੀ। ਇਸੇ ਲਈ ਉਸ ਨੇ ਲੰਮਾ ਸਾਹ ਲਿਆ ਸੀ।

ਉਹ ਕੇਹੀ ਅਪੱਣਤ ਸੀ। ਉਨ੍ਹਾਂ ਨੂੰ ਆਪਣੇ ਦੋ ਸਰੀਰ ਹੋਣ ਦਾ ਵੀ ਭਰਮ ਨਾ ਸੀ। ਕਈ ਵਾਰ ਉਸ ਵਿਚਾਰ ਤੋਂ ਡਰ ਜਿਹਾ ਲੱਗਦਾ ਸੀ। ਇਕ ਵਾਰ ਤਾਂ ਇਹ ਗੱਲ ਯਾਦ ਕਰਕੇ ਕੁਮੁਦ ਕੰਬ ਗਈ ਸੀ।

ਮੋਹਨ ਅਜੇ ਗਰਭ ਵਿਚ ਹੀ ਸੀ। ਉਸ ਨੂੰ ਪਤਾ ਹੋਣ ਉਤੇ ਵੀ ਕਿ ਉਹ ਕੋਈ ਨਵੀਂ ਗੱਲ ਨਹੀਂ ਸੀ ਪਰ ਉਸਨੂੰ ਇਕ ਕਿਸਮ ਦੀ ਬੇਚੈਨੀ ਹੀ ਹੋਈ ਸੀ। ਔਰਤ ਦੇ ਲਈ ਇਹ ਸਹਿਜ ਹੁੰਦਾ ਹੈ, ਔਰਤਪੁਣੇ ਦੀ ਸਫਲਤਾ ਜਣੇਪੇ ਵਿਚ ਹੈ ਆਦਿ ਗੱਲਾਂ ਕਹਿ ਕੇ ਰਾਮੰਣਾ ਨੇ ਉਸ ਨੂੰ ਦਿਲਾਸਾ ਦਿੱਤਾ ਸੀ। ਪਰ ਉਸ ਨੂੰ ਡਰ ਲੱਗਦਾ ਹੀ ਰਿਹਾ ਅਤੇ ਲੱਗਦਾ ਵੀ ਕਿਉਂ ਨਾ? ਬਾਹਰੋਂ ਸ਼ੀਸ਼ੇ ਦਾ ਇਕ ਕਣ ਜਾਂ ਕੰਡੇ ਦੀ ਇਕ ਨੋਕ ਸਰੀਰ ਵਿਚ ਖੁਭ ਜਾਵੇ ਤਾਂ ਸਰੀਰ ਨੂੰ ਕਿੰਨੀ ਪੀੜ ਹੁੰਦੀ ਹੈ। ਇਹ ਤਾਂ ਪਤਾ ਨਹੀਂ ਕੀ ਏ—ਇਹ ਸੋਚ ਕੇ ਕੁਮੁਦ ਪਹਿਲਾ ਤੋਂ ਹੀ ਡਰ ਰਹੀ ਸੀ। ਮੁੰਡੇ ਜਾ ਕੁੜੀ ਦਾ ਡਰ ਉਸ ਨੂੰ ਨਹੀਂ ਸੀ। ਪਰ ਉਸ ਨੂੰ ਇਹ ਡਰ ਸੀ ਕਿ ਉਸ ਦਾ ਕੋਈ ਨਿਸ਼ਚਿਤ ਰੂਪ ਹੋਵੇਗਾ ਵੀ! ਇਸ ਤੋਂ ਵੀ ਵਧ ਇਕ ਹੋਰ ਡਰ ਸੀ। ਇਹ ਵੀ ਕਿਵੇਂ ਕਿਹਾ ਜਾ ਸਕਦਾ ਸੀ ਕਿ ਉਹ ਬਚੇਗੀ ਵੀ ਜਾ ਨਹੀਂ? ਮਾੜੀ ਮੋਟੀ ਵੀ ਅਣਗਹਿਲੀ ਹੋਈ ਤੇ ਉਹ ਚਲ ਹੀ ਵਸੇ ਤਾਂ...। ਇਸ ਵਿਚਾਰ ਦੇ ਉਠਣ ਉਤੇ ਪਹਿਲਾ ਉਸ ਨੂੰ ਆਪਣੇ ਗਰਭ ਉਤੇ ਹੀ ਅਸੰਤੋਖ ਹੋਇਆ। ਉਸ ਨੂੰ ਇਕ ਅਜੀਬ ਜਿਹੀ ਚਿੜ ਹੋਈ। ਕਦੇ ਕਦੇ ਉਹ ਮਨ ਹੀ ਮਨ ਰਾਮੰਣਾ ਨੂੰ ਕੋਸਦੀ—ਕਰੇ ਕੋਈ ਭਰੇ ਕੋਈ। ਉਸ ਨੂੰ ਲੱਗਦਾ ਕਿ ਔਰਤ ਜਾਤ ਨਾਲ ਇਹ ਇਕ ਅਨਿਆਇ ਹੈ। ਉਸ ਨੂੰ ਇਹੋ ਜਿਹੇ ਕਈ ਵਿਚਾਰ ਆਉਂਦੇ ਪਰ ਰਾਮੰਣਾ ਦੇ ਮਨ ਵਿਚ ਕੋਈ ਵਿਚਾਰ ਨਹੀਂ ਉਠਦਾ? ਸੋਚਦੀ ਉਹ ਤਾਂ ਇੰਜ ਨੇ ਜਿਵੇਂ ਕੁਝ ਹੋਇਆ ਹੀ ਨਾ ਹੋਵ। ਸੌਣ ਲੱਗਿਆਂ ਅਜਿਹੇ ਵਿਚਾਰ ਉਠਦੇ ਤਾਂ ਨੀਂਦ ਨਾ ਆਉਂਦੀ ਤੇ ਉਹ ਰਾਮੰਣਾ ਨੂੰ ਆਪਣੀ ਚਿੜ ਦਿਖਾਣ ਲਈ ਉਸ ਵੱਲ ਪਿੱਠ ਕਰਕੇ ਸੌਂ ਜਾਂਦੀ। ਉਹ ਕਈ ਘੰਟੇ ਉਸਲ ਵੱਟੇ ਭੰਨਦੀ ਰਹਿੰਦੀ ਪਰ ਰਾਮੰਣਾ ਗੂੜ੍ਹੀ ਨੀਂਦੇ ਸੁੱਤਾ ਰਹਿੰਦਾ। ਇਸ ਨਾਲ ਇਕ ਹੋਰ ਡਰ ਲੱਗਣ ਲੱਗਾ—ਕਿਤੇ ਰਾਮੰਣਾ ਨੂੰ ਇਸ ਨਾਲ ਪਿਆਰ ਨਹੀਂ ਰਿਹਾ? ਉਸ ਦੇ ਸਰੀਰ ਵਿਚ ਆ ਰਹੇ ਪਰਿਵਰਤਨ ਨੂੰ ਵੇਖ ਕੇ ਕਿਤੇ ਰਾਮੰਣਾ ਦੇ ਮਨ ਵਿਚਲੀ ਖਿੱਚ ਮਾਂ ਦੀ ਤਾਂ ਨਹੀਂ ਪੈ ਗਈ? ਉਸ ਦੇ ਅਤੇ ਰਾਮੰਣਾ ਦੇ ਪਿਆਰ ਦੀ ਕਹਾਣੀ ਇਥੇ ਹੀ ਖਤਮ ਹੋ ਗਈ। ਕਦੇ ਕਦੇ ਜਦ ਅਜਿਹੇ ਵਿਚਾਰਾਂ ਵਿਚ ਮਗਨ ਹੁੰਦੀ ਤਾਂ ਨੀਂਦ ਵਿਚ ਜਾਣੇ-ਅਣਜਾਣੇ ਹੀ ਰਾਮੰਣਾ ਦਾ ਹੱਥ ਉਸ ਦੇ ਢਿੱਡ ਨਾਲ ਲੱਗ ਜਾਂਦਾ ਤਾਂ ਉਹ ਠੰਡ ਲੱਗ ਜਾਣ ਵਾਂਗ ਕੰਬ ਜਾਂਦੀ। ਤਦ ਉਹ ਸਾਰੇ ਵਿਚਾਰਾਂ

ਨੂੰ ਛੱਡ ਕੇ ਹੌਲੀ ਨਾਲ ਪਾਸਾ ਪਰਤ ਕੇ ਰਾਮੰਣਾ ਵੱਲ ਮੂੰਹ ਕਰਕੇ ਸੌਂ ਜਾਂਦੀ। ਉਸ ਦੇ ਮੂੰਹ ਉਤੇ ਹੱਥ ਫੇਰਦਿਆਂ ਫੇਰਦਿਆਂ ਇਸ ਨੂੰ ਨੀਂਦ ਆ ਜਾਂਦੀ।

ਇਹ ਯਾਦ ਕਰਕੇ ਅੱਜ ਵੀ ਉਸ ਦਾ ਗਲਾ ਭਰ ਆਇਆ ਸੀ। ਇਨ੍ਹਾਂ ਦੋਹਾਂ ਦਾ ਕਿਹਾ ਦੰਪਤੀ ਜੀਵਨ ਸੀ ? ਕਿਸ ਨੂੰ ਪਤੈ ਕਿ ਕਦੇ ਇਨ੍ਹਾਂ ਦੋਹਾਂ ਦਾ ਦੰਪਤੀ ਜੀਵਨ ਵੀ ਸੀ ? ਮੋਹਨ ਜਿਉਂ ਜਿਉਂ ਗਰਭ ਵਿਚ ਵਧ ਰਿਹਾ ਸੀ ਤਿਉਂ ਤਿਉਂ ਇਸ ਦਾ ਧੀਰਜ ਵੱਧਦਾ ਜਾ ਰਿਹਾ ਸੀ। ਰਾਮੰਣਾ ਦਾ ਸੰਤੋਖ ਵੀ ਨਾਲ ਨਾਲ ਵਧ ਰਿਹਾ ਸੀ। ਕਦੇ ਕਦੇ ਰਾਮੰਣਾ ਦੀਆਂ ਗੱਲਾਂ ਸੁਣ ਸੁਣ ਕੇ ਇਸ ਨੂੰ ਹਾਸਾ ਆ ਜਾਂਦਾ। ਇਸ ਦੀਆਂ ਸ਼ਰਾਰਤਾਂ ਨੂੰ ਵੇਖ ਕੇ ਉਹ ਮਾਣ ਨਾਲ ਵੇਖਣ ਵਾਲੇ ਛੋਟੇ ਮੁੰਡੇ ਵਰਗਾ ਹੋ ਜਾਂਦਾ। ਉਹ ਕਹਿੰਦਾ, "ਵੇਖ, ਉਠ ਨਾ। ਅਰੇ ! ਇਹ ਸਭ ਨਾ ਚੁੱਕ। ਫ਼ਜ਼ੂਲ ਪੌੜੀਆਂ ਨਾ ਚੜ੍ਹ।" ਆਦਿ ਡਰ ਕੇ ਕਹੀਆਂ ਉਸ ਦੀਆਂ ਗੱਲਾਂ ਉਤੇ ਇਸ ਨੂੰ ਹਾਸਾ ਆਉਂਦਾ। ਉਸ ਨੂੰ ਕਿਵੇਂ ਪਤਾ ਲੱਗ ਸਕਦਾ ਸੀ ਕਿ ਭਾਰ ਤਾਂ ਪੇਟ ਦੇ ਅੰਦਰ ਦਾ ਹੀ ਹੈ, ਬਾਹਰੋਂ ਚੁੱਕ ਕੇ ਤਾਂ ਰੱਖਿਆ ਨਹੀਂ ਗਿਆ। ਇਹ ਸਰੀਰ ਦੇ ਇਕ ਅੰਗ ਵਾਂਗ ਸੁਭਾਵਿਕ ਹੀ ਸੀ। ਤਦ ਇਸ ਨੂੰ ਸਮਝ ਆਈ ਸੀ ਮਰਦ ਦਾ ਮਤਲਬ ਅਨੁਭਵਹੀਣ ਬਾਲਕ ਹੁੰਦਾ ਹੈ। ਇਕ ਰਾਤ ਕੁਝ ਸਿਹਤ ਠੀਕ ਨਾ ਹੋਣ ਕਾਰਨ ਇਸ ਨੂੰ ਨੀਂਦ ਨਹੀਂ ਆਈ ਸੀ। ਤਾਂ ਉਹ ਬੱਤੀ ਜਗਾ ਕੇ ਬਿਸਤਰੇ ਉਤੇ ਬੈਠੀ ਸੀ। ਰਾਮੰਣਾ ਨਾਲ ਹੀ ਸੁੱਤਾ ਹੋਇਆ ਸੀ। ਉਸ ਦੇ ਚਿਹਰੇ ਉਤੇ ਬੇਫਿਕਰੀ ਦੀ ਭਾਅ ਚਮਕ ਰਹੀ ਸੀ। ਗੂੜ੍ਹੀ ਨੀਂਦ ਨਾਲ ਸਰੀਰ ਗੁੱਡੀ ਵਾਂਗ ਅਹਿਲ ਪਿਆ ਸੀ। ਖੱਬਾ ਹੱਥ ਸਿਰ ਦੇ ਹੇਠਾਂ ਸੀ। ਖੱਬੇ ਪਾਸੇ ਪਾਸਾ ਪਰਤਣ ਨਾਲ ਉਸ ਦਾ ਸੱਜਾ ਹੱਥ ਇਸ ਦੇ ਸਰੀਰ ਉਤੇ ਹੀ ਸੀ। ਇਸ ਨੇ ਹੌਲੀ ਜਿਹੇ ਉਠ ਕੇ ਉਸ ਦਾ ਹੱਥ ਸਹਿਜੇ ਨਾਲ ਚੁੱਕ ਕੇ ਆਪਣੀ ਲੱਤ ਉਤੇ ਰੱਖ ਲਿਆ। ਫਿਰ ਉਸ ਨੂੰ ਦੋਹਾਂ ਹੱਥਾਂ ਵਿਚ ਫੜ ਲਿਆ। ਉਸ ਦੀ ਹੱਥ ਦੀ ਗਰਮੀ ਤੋਂ ਇਸ ਨੂੰ ਵੀ ਗਰਮਾਹਟ ਮਹਿਸੂਸ ਹੋਈ। ਉਸ ਦੇ ਹੱਥ ਨੂੰ ਚੁੱਕ ਕੇ ਆਪਣੇ ਢਿੱਡ ਉਤੇ ਰੱਖ ਲਿਆ। ਪਲ ਦੀ ਪਲ ਤਾਂ ਅੱਖਾਂ ਅੱਗੇ ਹਨੇਰਾ ਛਾ ਗਿਆ। ਰਾਮੰਣਾ ਦਾ ਹੱਥ ਛੂਹੰਦਿਆਂ ਹੀ ਕੁਝ ਬਿਜਲੀ ਜਿਹੀ ਥਰਕੀ। ਸਾਹਮਣੇ ਸੁੱਤਾ ਹੋਇਆ ਰਾਮੰਣਾ ਜਿਵੇਂ ਇਸ ਦੇ ਢਿੱਡ ਵਿਚ ਲੀਨ ਹੋ ਗਿਆ ਹੋਵੇ। ਉਹ ਘਬਰਾ ਗਈ। ਸੱਚਮੁਚ ਹੀ ਰਾਮੰਣਾ ਉਸ ਦੇ ਢਿੱਡ ਵਿਚ ਲੋਪ ਹੋ ਗਿਆ ਹੈ ਅਤੇ ਲੁਕਣ ਦਾ ਜਤਨ ਕਰ ਰਿਹਾ ਹੈ। ਇਸ ਨੇ ਘਬਰਾ ਕੇ ਉਸ ਦੇ ਹੱਥ ਨੂੰ ਜ਼ੋਰ ਨਾਲ ਫੜ ਲਿਆ। ਰਾਮੰਣਾ ਘਬਰਾ ਕੇ, "ਕੀ ਏ ? ਕੀ ਹੋਇਆ ਕੁਮੁਦ ?" ਕਹਿ ਕੇ ਉਠ ਬੈਠਾ। ਏਨੇਂ ਨੂੰ ਇਹ ਸਮਝ ਗਈ ਕਿ ਕੀ ਹੋ ਗਿਐ। ਉਸ ਸਥਿਤੀ ਵਿਚ ਆਨੰਦ ਨਾਲ ਚਿਹਰਾ ਖਿੜ ਗਿਆ। ਰਾਮੰਣਾ ਨੇ ਤਦ ਇਕ ਪਲ ਇਸ ਨੂੰ ਬੜੇ ਧਿਆਨ ਨਾਲ ਵੇਖ ਕੇ, ਇਸ ਦੇ ਢਿੱਡ ਉਤੇ ਫੇਰ ਹੱਥ ਰਖ ਕੇ ਮੁਸਕਰਾ ਕੇ "ਓਹ !" ਕਿਹਾ ਸੀ। ਉਸ ਦਿਨ ਗਰਭ ਵਿਚਲਾ ਜੀਵ ਪਹਿਲੀ ਵਾਰ ਘੁੰਮਣ ਲੱਗਾ ਸੀ।

ਇਹੀ ਹੈ ਮੇਰਾ ਮੋਹਨ ! ਨਹੀਂ। ਅਸਾਂ ਦੋਹਾਂ ਦਾ ਮੋਹਨ ! ਇਸ ਨੇ ਸੋਚਿਆ ਉਦੋਂ ਤੋਂ ਇਸ ਨੂੰ ਰਾਮੰਣਾ ਅਤੇ ਮੋਹਨ ਇਕੋ ਜਿਹੇ ਲੱਗਣ ਲੱਗੇ।

ਉਸ ਮੋਹਨ ਨੂੰ ਇਸ ਨੇ ਇਕ ਦਿਨ ਮਾਰਿਆ ਸੀ ਨਾ ? ਮੋਹਨ ਅਤੇ ਰਾਮੰਣਾ ਇਕ ਹੀ ਹੋਣ ਤਾਂ ਉਸ ਨੂੰ ਮਾਰਨਾ ਰਾਮੰਣਾ ਨੂੰ ਮਾਰਨ ਵਾਲੀ ਗੱਲ ਹੋਈ ਨਾ ? ਇਸੇ ਲਈ ਮੋਹਨ ਨੂੰ ਪਈ ਮਾਰ ਨਾਲ ਰਾਮੰਣਾ ਨੂੰ ਪੀੜ ਹੋਈ ਹੋਵੇਗੀ ।

ਕੁਮੁਦ ਨੇ ਬੇਹੱਦ ਨਿਰਾਸ਼ਾ ਵਿਚ ਹੌਕਾ ਲਿਆ । ਇਸ ਨੇ ਏਨੇਂ ਜ਼ੋਰ ਨਾਲ ਸਾਹ ਬਾਹਰ ਕੱਢਿਆ ਜਿਵੇਂ ਸਾਲਾਂ ਬਧੀਆਂ ਪੁਰਾਣੀਆਂ ਕੌੜੀਆਂ ਯਾਦਾਂ ਨੂੰ ਇਕੋ ਵਾਰ ਬਾਹਰ ਗੰਢ ਮਾਰਨਾ ਚਾਹੁੰਦੀ ਹੋਵੇ ।

ਉਸੇ ਦਿਨ ਇਸ ਨੇ ਕਿਹਾ ਸੀ, "ਫਿਰ ਨਹੀਂ ਮੁੜਾਂਗੀ ।" ਪਰ ਫਿਰ ਵੀ ਮੁੜ ਕੇ ਆਇਆਂ ਕਈ ਸਾਲ ਸ਼ਾਇਦ ਕਈ ਯੁਗ ਬੀਤ ਗਏ ਲਗਦੇ ਨੇ ।

ਇਹ ਵੀ ਇਕ ਅਨੁਭਵ ਸੀ । ਇਹ ਸੋਚ ਕੇ ਉਸ ਨੂੰ ਹਾਸਾ ਆਇਆ । ਇਹ ਕਿਹਾ ਅਨੁਭਵ ਸੀ, ਹੁਣ ਤਾ ਮਜ਼ੇ ਦੀ ਗੱਲ ਲੱਗਦੀ ਏ । ਪਰ ਉਸ ਦਿਨ ਉਹ ਕਿੰਨਾ ਲੜ ਝਗੜ ਕੇ ਗੁੱਸੇ ਵਿਚ ਮੋਹਨ ਨੂੰ ਲੈ ਕੇ ਚਲੀ ਗਈ ਸੀ । ਗਈ ਕਿਥੇ ਸੀ ? ਉਥੇ ਹੀ, ਫਿਰ ਭੂਆ ਦੇ ਘਰ ।

ਸਵੇਰੇ ਹੀ ਭੂਆ ਦੇ ਘਰ ਪਹੁੰਚੀ ਸੀ । ਇਕ ਕੱਛ ਵਿਚ ਮੋਹਨ ਨੂੰ ਚੁਕਿਆ ਹੋਇਆ ਸੀ ਅਤੇ ਦੂਜੀ ਕੱਛ ਵਿਚ ਇਕ ਛੋਟਾ ਜਿਹਾ ਬੈਗ ਸੀ । ਪਤਾ ਨਹੀਂ ਕਿਹੜੇ ਕਿਹੜੇ ਸਲੋਕਾਂ ਦਾ ਪਾਠ ਕਰਦੀ ਹੋਈ ਬੁੱਢੜੀ ਵਿਹੜੇ ਵਿਚ ਪਾਣੀ ਦਾ ਤਰੌਂਕਾ ਦੇ ਰਹੀ ਸੀ । ਇਸ ਦੇ ਪਹੁੰਚਣ ਦਾ ਪਤਾ ਉਦੋਂ ਉਸ ਨੂੰ ਨਹੀਂ ਲੱਗਾ ਸੀ ।

ਅਖੀਰ 'ਭੂਆ' ਕਹਿ ਕੇ ਇਸ ਨੂੰ ਉਸ ਦਾ ਧਿਆਨ ਖਿੱਚਣਾ ਪਿਆ ਸੀ । ਤਾਂ ਬੁੱਢੜੀ ਨੇ ਪਾਸਾ ਮੋੜ ਕੇ ਇਹਦੇ ਵੱਲ ਵੇਖਿਆ ਸੀ । ਪਹਿਲਾਂ ਤਾਂ ਉਸ ਨੂੰ ਇਸ ਦੇ ਆਉਣ ਦਾ ਯਕੀਨ ਹੀ ਨਾ ਹੋਇਆ ਅਤੇ ਘੱਟ ਦਿਖਾਈ ਦੇਣ ਕਾਰਨ ਇਹਦੇ ਵੱਲ ਅੱਖਾਂ ਪਾੜ ਪਾੜ ਵੇਖਦਿਆਂ ਪੁੱਛਿਆ, "ਕੌਣ ? ਕੁਮੁਦੀ ?"

"ਇਹ ਕੀ ਕੁਮੁਦੀ ? ਬਿਨਾਂ ਖਬਰ-ਪਤਾ ਦਿਤਿਆਂ ਆ ਗਈ ? ਇਕੱਲੀ ਆਈ ਏਂ ?"

ਦੋਵੇਂ ਗੱਲਾਂ ਕਰਦੀਆਂ-ਕਰਦੀਆਂ ਘਰ ਦੇ ਅੰਦਰ ਚਲੀਆਂ ਗਈਆਂ । ਉਸ ਸਮੇਂ ਨੀਂਦ ਤੋਂ ਜਾਗਿਆ ਹਨਮੋ, ਕਿਥੇ ਆ ਗਿਆ ਨਾ ਸਮਝਦਾ ਹੋਇਆ, ਕੁਮੁਦ ਵੱਲ ਅਤੇ ਕਦੇ ਬੁੱਢੜੀ ਵੱਲ ਵੇਖਣ ਲੱਗ ਪਿਆ । ਗੱਲਾਂ ਗੱਲਾਂ ਵਿਚ ਇਹ ਉਸ ਨੂੰ ਗੋਦ ਵਿਚੋਂ ਹੇਠਾਂ ਉਤਾਰਨਾ ਚਾਹੁੰਦੀ ਸੀ । ਮੁੰਡੇ ਨੇ ਇਸ ਨੂੰ ਜ਼ੋਰ ਨਾਲ ਫੜ ਲਿਆ । ਇਸ ਨੇ ਉਸ ਨੂੰ ਜ਼ਬਰਦਸਤੀ ਹੇਠਾਂ ਉਤਾਰਨਾ ਚਾਹਿਆ ਤਾਂ ਉਹ ਰੋਣ ਲੱਗ ਪਿਆ ।

ਕਿਉਂ ? ਫਿਰ ਦਿਨ ਚੜ੍ਹ ਗਏ ਨੇ ?"

ਉਸ ਵੇਲੇ ਕੁਮੁਦ ਨੂੰ ਭੂਆ ਦੀ ਗੱਲ ਸਮਝ ਹੀ ਨਾ ਆਈ । ਪ੍ਰਸੰਗ ਕੀ ਸੀ ? ਗੱਲ ਕੀ ਸੀ ?

"ਕੀ ਕਿਹਾ ਭੂਆ ?" ਇਸ ਨੇ ਹੈਰਾਨ ਹੋ ਕੇ ਪੁੱਛਿਆ ।

ਇਸ ਨੇ ਹੱਸਦਿਆਂ ਜਵਾਬ ਦਿੱਤਾ, "ਕੀ ਮੈਨੂੰ ਕੋਈ ਹੋਰ ਕੰਮ ਨਹੀਂ ?"

"ਵਿਆਹ ਤੋਂ ਬਾਅਦ ਬੱਚਾ ਪੈਦਾ ਕਰਨਾ ਪਹਿਲਾ ਕੰਮ ਏ। ਬਿਨਾਂ ਵਿਆਹ ਦੇ ਬੱਚਾ ਪੈਦਾ ਕਰਨਾ ਦੂਜਾ ਕੰਮ ਹੈ—ਅੱਜ ਕਲ੍ਹ ਦੀਆਂ ਕੁੜੀਆਂ ਦਾ।"

ਕਮਾਲ ਏ ਕਿੰਨੀਂ ਸਰਲਤਾ ਨਾਲ ਬੁੱਢੜੀ ਨੇ ਇਹ ਗੱਲ ਕਹੀ ਸੀ।

"ਸਾਰੇ ਇਕੋ ਜਿਹੇ ਤਾਂ ਨਹੀਂ ਹੁੰਦੇ ਭੂਆ। ਅੱਜ ਵਾਂਗ ਉਸ ਜ਼ਮਾਨੇ ਵਿਚ ਵੀ ਤਾਂ ਬੁਰੇ ਲੋਕ ਸਨ।"

"ਉਸ ਜ਼ਮਾਨੇ ਦੇ ਲੋਕਾਂ ਨੂੰ ਸ਼ਰਮ ਹੁੰਦੀ ਸੀ। ਐਸਾ-ਵੈਸਾ ਹੋਣ ਤੇ ਨਦੀ-ਨਾਲੇ ਵਿਚ ਛਾਲ ਮਾਰ ਕੇ ਜਾਨ ਦੇ ਦੇਂਦੇ ਸਨ। ਅੱਜ ਦੇ ਜ਼ਮਾਨੇ ਵਿਚ ਸਾਹਸ ਨਹੀਂ, ਘਬਰਾ ਕੇ ਵਿਆਹ ਕਰ ਲੈਂਦੇ ਨੇ।"

ਕਿਉਂ ਭੂਆ ? ਮੈਂ ਏਨੀਂ ਭੈੜੀ ਹਾਂ ?"

"ਨੀ ਪਾਗਲ ! ਗੱਲ ਤੁਰੀ ਸੀ ਤਾਂ ਮੈਂ ਵੀ ਗੱਲ ਕਹਿ ਦਿੱਤੀ। ਮੇਰੀ ਗੱਲ ਵੱਲ ਬਹੁਤਾ ਧਿਆਨ ਨਾ ਦੇਵੀਂ।"

ਭੂਆ ਇਹ ਗੱਲ ਕਹਿ ਰਹੀ ਸੀ ਤਾਂ ਪਤਾ ਨਹੀਂ ਇਸ ਨੂੰ ਕੀ ਹੋਇਆ ਇਹ ਸਿਸਕੀਆਂ ਲੈਣ ਲੱਗ ਪਈ।

ਹੁਣ ਯਾਦ ਕਰੇ ਤਾਂ ਹਾਸਾ ਆਉਂਦਾ ਏ। ਪਰ ਉਦੋਂ ਇਸ ਦਾ ਰੋਣਾ ਵੇਖਕੇ ਬੁੱਢੜੀ ਹੱਕੀ ਬੱਕੀ ਰਹਿ ਗਈ ਸੀ।

"ਉਫ ! ਕੁਮੁਦੀ, ਮੇਰੀ ਜ਼ਬਾਨ ਨੂੰ ਅੱਗ ਲੱਗੇ। ਬੁੱਢੜੀ ਦੀ ਗੱਲ ਕਰਦੀ ਏਂ, ਤੂੰ ਇਹ ਸੁਣੀ ਹੈ ਨਾ ! ਆਪਣੇ ਮੱਥੇ ਉਤੇ ਬਿੰਦੀ ਨਹੀਂ ਸੀ, ਦੂਜੇ ਦੇ ਮੱਥੇ ਉਤੇ ਲੱਗੀ ਵੇਖ ਕੇ ਪੁੱਛਿਆ 'ਸੱਟ ਲੱਗੀ ਏ ?' ਮੈਂ ਇਕੱਲੀ ਰਹਿਣ ਕਰਕੇ ਅਜਿਹੀਆਂ ਗੱਲਾਂ ਕਰਨ ਲੱਗ ਪਈ ਹਾਂ। ਪਾਗਲੇ ! ਤੇਰਾ ਘਰਵਾਲਾ ਸਦਾ ਸਲਾਮਤ ਰਹੇ। ਪਰਮਾਤਮਾ ਤੈਨੂੰ ਹੋਰ ਚਾਰ ਬੱਚੇ ਦੇਵੇ। ਜੀਉਂਦੇ ਜੀਅ ਜਣੇਪਾ ਕਟਣ ਲਈ ਇਥੇ ਹੀ ਆਵੀਂ।"

ਬੁੱਢੜੀ ਦੀ ਗੱਲ ਸੁਣ ਕੇ ਕੁਮੁਦ ਰੋਣਾ ਭੁੱਲ ਗਈ ਅਤੇ ਆਪਣਾ ਹਾਸਾ ਰੋਕ ਨਾ ਸਕੀ। ਤਦ ਬੁੱਢੜੀ ਨੇ ਗੁੱਸੇ ਵਿਚ ਕਿਹਾ—

"ਨੀ ! ਇਹ ਕੀ ? ਤੇਰਾ ਜਦ ਜੀਅ ਕਰਦੈ ਰੋ ਪੈਂਦਾ ਏ ਜਦ ਜੀਅ ਕਰਦੈ ਹੱਸ ਪੈਂਦੀ ਏਂ, ਤੇਰੇ ਨਾਲ ਕੋਈ ਗੱਲ ਕਰੇ ਤਾਂ ਕਿਵੇਂ ?"

"ਨਹੀਂ ਭੂਆ ਇਹ ਗੱਲ ਨਹੀਂ। ਮੈਂ ਤਾਂ ਕਿਹਾ ਵੀ ਸੀ ਕਿ ਦੂਸਰਾ ਬੱਚਾ ਹੋਣ ਵਾਲਾ ਨਹੀਂ ਏ," ਹਾਸੇ ਦੇ ਕਾਰਨ ਮੂੰਹੋਂ ਗੱਲ ਨਾ ਨਿਕਲਣ ਤੇ ਵੀ ਉਹ ਅੱਥਰੂ ਪੂੰਝਦੀ ਹੋਈ ਬੋਲੀ।

"ਹੁਣ ਨਹੀਂ ਤਾਂ ਕੋਈ ਗੱਲ ਨਹੀਂ, ਛੇਤੀ ਹੀ ਹੋ ਜਾਵੇਗਾ। ਅਜੇ ਤੂੰ ਛੋਟੀ ਏਂ ! ਚਿੰਤਾ ਕਾਹਦੀ ?"

"ਨਹੀਂ ਭੂਆ ਅਜਿਹੀ ਚਿੰਤਾ ਮੈਂ ਨਹੀਂ ਕਰਦੀ ਅਤੇ ਉਂਜ ਹੋਣ ਵਾਲਾ ਵੀ ਨਹੀਂ ਹੈ।

"ਕੇਵਲ ਕਹਿਣ ਦੀ ਗੱਲ ਏ।"

"ਨਹੀਂ ਸੱਚੀਂ, ਹੋਰ ਹੋਵੇਗਾ ਵੀ ਨਹੀਂ।"

"ਮਤਲਬ ?"

ਮਤਲਬ ਦਾ ਇਸ ਨੂੰ ਵੀ ਪਤਾ ਨਹੀਂ ਸੀ। ਇਸ ਬਾਰੇ ਉਸ ਨੇ ਸੋਚਿਆ ਵੀ ਨਹੀਂ ਸੀ। ਫਿਰ ਵੀ ਦਿਲ ਦੀ ਗੱਲ ਕਹਿਣ ਦਾ ਇਹ ਪਹਿਲਾ ਮੌਕਾ ਹੋਣ ਕਰਕੇ ਉਹ ਕਹਿ ਗਈ ਸੀ। ਕਹਿੰਦਿਆਂ ਕਹਿੰਦਿਆਂ ਇਸ ਨੂੰ ਲੱਗਾ ਵੀ ਕਿ ਇਹ ਗੱਲ ਭਰੋਸੇਯੋਗ ਨਹੀਂ। ਅੱਗੇ ਗੱਲ ਕਰਨ ਤੋਂ ਕੁਝ ਝਿਜਕ ਹੀ ਹੋਈ। ਪਹਿਲਾਂ ਆਖੀ ਗੱਲ ਫਿਰ ਦੁਹਰਾਉਣ ਲੱਗੀ। ਯਾਦ ਆਉਂਦਿਆਂ ਹੀ ਜੋ ਗੱਲ ਕਹਿ ਰਹੀ ਸੀ ਉਹ ਭੁੱਲ ਗਈ। ਪਿੱਛੋਂ ਜਾਪਿਆ ਕਿ ਇਹ ਸਭ ਇਸ ਨੂੰ ਕਹਿਣਾ ਨਹੀਂ ਸੀ ਚਾਹੀਦਾ। ਜਬਾਨ ਲੜਖੜਾ ਗਈ।

"ਨੀ! ਸੋਚਦੀ ਸਾਂ ਕੁਝ ਦੱਸੇਗੀ ਪਰ ਇਹ ਕਹਿ ਕਿ ਮੀਆਂ-ਬੀਵੀ ਦਾ ਝਗੜਾ ਹੋ ਗਿਐ," ਕਹਿੰਦਿਆਂ ਭੂਆ ਨੇ ਲੰਮਾ ਸਾਹ ਲਿਆ।

ਇਹ ਸੋਚ ਕੇ ਇਸ ਨੂੰ ਸੰਤੋਖ ਹੋਇਆ ਸੀ ਕਿ ਇਸਦੀ ਗੱਲ ਬੁੱਢੜੀ ਨੇ ਨਹੀਂ ਸਮਝੀ ਪਰ ਉਦੋਂ ਤਕ ਦਿਲ ਦੀ ਗੱਲ ਬਾਹਰ ਕੱਢ ਦੇਣ ਨਾਲ ਮਨ ਕੁਝ ਹੌਲਾ ਹੋ ਗਿਆ ਸੀ।

ਜਾਂ ਉਸ ਨੂੰ ਇਹ ਸਭ ਕੁਝ ਪਤਾ ਸੀ।

ਜਾਂ ਬੁੱਢੜੀ ਨੂੰ ਇਹ ਪਤਾ ਹੀ ਨਹੀਂ ਸੀ ਕਿ ਇਹ ਸਭ ਇਸਨੂੰ ਵੀ ਪਤਾ ਹੈ।

ਪਰੰਤੂ ਇਸ ਨੂੰ ਰਾਮੰਣਾ ਦੇ ਕੋਲ ਵਾਪਸ ਜਾਣ ਦੀ ਪ੍ਰੇਰਨਾ ਦੇਣ ਵਾਲੀ ਇਹ ਬੁੱਢੜੀ ਹੀ ਸੀ।

ਯਾਦਾਂ ਇਸ ਨੂੰ ਕਿਥੇ ਤੋਂ ਕਿਥੇ ਘਸੀਟ ਕੇ ਲਈ ਜਾ ਰਹੀਆਂ ਨੇ। ਪਰ ਅੱਜ ਇਹ ਸਭ ਕਿਉਂ ਯਾਦ ਆ ਰਿਹਾ ਹੈ ?

ਕਿਉਂ ? ਪਤਾ ਨਹੀਂ ਕਿਉਂ ? ਬੁੱਢੜੀ ਦੀਆਂ ਆਖੀਆਂ ਗੱਲਾਂ ਬਾਰ ਬਾਰ ਕਿਉਂ ਯਾਦ ਆ ਰਹੀਆਂ ਨੇ ?

ਉਸ ਨੇ ਪਤਾ ਨਹੀਂ ਹੋਰ ਕੀ ਕਿਹਾ ਸੀ ? ਪਹਿਲਾਂ ਇਨ੍ਹਾਂ ਨੂੰ ਮਜ਼ੇ ਦੀਆਂ ਗੱਲਾਂ ਸਮਝ ਕੇ ਹੱਸ ਪਈ ਸੀ। ਪਿੱਛੋਂ ਇਨ੍ਹਾਂ ਗੱਲਾਂ ਨੇ ਹੀ ਇਸ ਨੂੰ ਝੰਜੋੜ ਦਿੱਤਾ ਸੀ। ਪਰ ਪ੍ਰਸੰਗ ਕਿਹੜਾ ਸੀ ? ਹਾਂ! ਯਾਦ ਆਇਆ। ਇਧਰ-ਉਧਰ ਦੀਆਂ ਗੱਲਾਂ ਚਲੀਆਂ ਤਾਂ ਇਕ ਵਾਰ ਬੁੱਢੜੀ ਨੇ ਉਂਜ ਹੀ ਪੁੱਛਿਆ—

"ਤੇਰਾ ਪਤੀ ਕੀ ਕਰਦਾ ਏ ਨੀ ?"

"ਕਿਤਾਬਾਂ ਲਿਖਦੇ ਨੇ।"

"ਮੈਂ ਇਹ ਨਹੀਂ ਪੁੱਛਿਆ—ਪੇਟ ਭਰਨ ਲਈ ਕੀ ਕਰਦਾ ਏ ?"

ਕੁਮੁਦ ਨੂੰ ਹਾਸਾ ਆਇਆ। ਹੱਸਦਿਆਂ ਹੱਸਦਿਆਂ ਉਸ ਨੇ ਕਿਹਾ, "ਕਿਉਂ ਭੂਆ, ਕਿਤਾਬਾਂ ਲਿਖਣ ਨਾਲ ਪੇਟ ਨਹੀਂ ਭਰਦਾ ?"

"ਪਤਾ ਨਹੀਂ ਬੇਟੀ ਮੇਰੀ ਸਮਝ ਵਿਚ ਕੀ ਆਉਂਦਾ ਏ ? ਜ਼ਮੀਨ-ਜਾਇਦਾਦ ਵਗੈਰਾ ਦੀ ਦੇਖ-ਭਾਲ ਕਰਨੀ, ਲੈਣ-ਦੇਣ ਕਰਨਾ ਜਾਂ ਨੌਕਰੀ ਸਾਡੇ ਜ਼ਮਾਨੇ ਵਿਚ ਵੀ ਸੀ, ਸਭ ਕਰਦੇ ਸਨ। ਅੱਜ ਕਲ੍ਹ ਦੇ ਮਰਦ ਪਤਾ ਨਹੀਂ ਕੀ ਕੀ ਕਰਦੇ ਨੇ!"

"ਕਿਤਾਬਾਂ ਲਿਖਣ ਵਾਲਿਆਂ ਦੀ ਚਹੁੰ ਆਦਮੀਆਂ ਵਿਚ ਇੱਜ਼ਤ ਹੁੰਦੀ ਏ ਭੂਆ।"

"ਇਸ ਵਿਚ ਕੀ ਏ, ਆਦਮੀ ਦਾ ਚਾਲ ਚਲਣ ਚੰਗਾ ਹੋਵੇ ਤਾਂ ਮਾਨ-ਸਨਮਾਨ ਹਰ ਥਾਂ ਮਿਲਦਾ ਏ। ਅੱਛਾ, ਤਾਂ ਉਹ ਕਿਤਾਬਾਂ ਲਿਖਦਾ ਏ, ਕਿੰਨਾ ਦੇਂਦੇ ਨੇ ਉਸ ਨੂੰ ਮਹੀਨੇ ਵਿਚ ?"

"ਕੀ ਭੂਆ ਤੁਸੀਂ ਇਸ ਨੂੰ ਮਹੀਨੇ-ਮਹੀਨੇ ਦਾ ਕੰਮ ਸਮਝ ਲਿਐ ? ਜਦੋਂ ਲਿਖਣ ਦਾ ਮਨ ਬਣਦਾ ਏ ਤਾਂ ਲਿਖਦੇ ਨੇ।"

"ਪਰ ਬਾਕੀ ਸਮੇਂ ਵਿਚ ਪੇਟ ਕਿਵੇਂ ਭਰਦੇ ਨੇ ?"

"ਜ਼ਮੀਨ-ਜਾਇਦਾਦ ਵੀ ਹੈ—ਬਾਪ-ਦਾਦੇ ਦੀ।"

"ਨੀ ਪਾਗਲੇ ! ਪਹਿਲਾਂ ਹੀ ਇਹ ਗੱਲ ਕਹਿਣੀ ਸੀ। ਏਨਾ ਹੀ ਬਹੁਤ ਏ। ਘਰ ਵਿਚ ਬਹੁਤ ਜੀਅ ਨੇ ?"

"ਕੋਈ ਨਹੀਂ, ਹੁਣ ਤਕ ਅਸੀਂ ਦੋ ਹੀ ਹਾਂ।"

"ਮਤਲਬ ! ਤੂੰ ਉਸ ਨੂੰ ਇਕੱਲਾ ਛੱਡ ਆਈ ਏਂ ?"

ਉਸ ਨੇ ਉਦੋਂ ਤਕ ਉਸ ਬਾਰੇ ਸੋਚਿਆ ਹੀ ਨਹੀਂ ਸੀ ਅਤੇ ਗੱਲ ਦਾ ਜਵਾਬ ਵੀ ਨਾ ਦਿੱਤਾ। ਗੱਲ ਕਰਦੀ ਕਰਦੀ ਬੁੱਢੜੀ ਇਕਦਮ ਹੱਸ ਪਈ।

"ਕੀ ਭੂਆ ? ਕੀ ?"

"ਕੁਝ ਯਾਦ ਆ ਗਿਆ।"

"ਕੀ ?"

"ਕੀ ਪਤਾ ਕੀ ! ਬੁੱਢੜੀ ਨੂੰ ਹੋਰ ਕੰਮ ਈ ਕੀ ਏ—ਪੁਰਾਣੀਆਂ ਗੱਲਾਂ ਯਾਦ ਕਰ ਕਰ ਕੇ ਸਮਾਂ ਕੱਟਣਾ।"

"ਪਰ ਹੱਸੀ ਕਿਉਂ ਭੂਆ ?

ਅਖੀਰ ਜ਼ੋਰ ਦੇ ਕੇ ਭੂਆ ਕੋਲੋਂ ਯਾਦ ਆਈ ਕਹਾਣੀ ਸੁਣ ਹੀ ਲਈ ਸੀ।

"ਇਕ ਵਾਰ ਮੈਨੂੰ ਵੀ ਤੇਰੇ ਵਾਂਗ ਗੁੱਸਾ ਆ ਗਿਆ ਸੀ। ਉਸ ਦਿਨ ਦੇ ਮਜ਼ੇ ਦੀ ਗੱਲ ਯਾਦ ਆ ਗਈ।"

"ਮੇਰੇ ਵਾਂਗ ? ਮਤਲਬ ?"

"ਵੇਖ ਕੁਮੁਦ ਮਰਦ ਦਾ ਗੁੱਸਾ ਕੁਝ ਹੋਰ ਅਤੇ ਔਰਤ ਦਾ ਗੁੱਸਾ ਕੁਝ ਹੋਰ ਕਿਸਮ ਦਾ ਹੁੰਦਾ ਹੈ।"

"ਕਿਉਂ ! ਔਰਤ ਇਨਸਾਨ ਨਹੀਂ ਏ ?"

"ਹਾਂ ! ਪਰ ਔਰਤ ਦੀ ਮਰਦ ਵਾਂਗ ਮੁੱਛ ਨਹੀਂ ਹੁੰਦੀ। ਮਰਦ ਇਨਸਾਨ ਹੋ ਕੇ ਮਾਂ ਨਹੀਂ ਬਣ ਜਾਂਦਾ। ਪਤਾ ਨਹੀਂ ਇਸ ਵਿਚ ਭਗਵਾਨ ਦੀ ਕੀ ਮਾਇਆ ਹੈ। ਹਰੇਕ ਨੂੰ ਵੱਖ ਵੱਖ ਰੂਪ ਦਿੱਤਾ ਏ। ਬਾਹਰ ਚਾਰ ਆਦਮੀਆਂ ਵਿਚ ਕੰਮ ਕਰਨ ਵਾਲਾ ਮਨੁੱਖ ਗੁੱਸੇ ਵਿਚ ਆਉਂਦਾ ਹੈ, ਝਗੜਾ ਕਰਦਾ ਹੈ। ਫਿਰ ਵੀ ਦੂਜੇ ਦਿਨ ਉਨ੍ਹਾਂ ਨਾਲ ਹੀ ਵਿਉਹਾਰ ਕਰਦਾ ਹੈ। ਪਰ ਸਾਡਾ ਕੰਮ ਅਜਿਹਾ ਨਹੀਂ। ਅਸੀਂ ਜੇ ਗੱਸੇ ਵਿਚ ਆਈਏ ਤਾਂ ਗੱਲ ਮਨ ਲਾ ਕੇ ਕੁੜ੍ਹਦੀਆਂ ਰਹਿੰਦੀਆਂ ਹਾਂ।"

"ਤਾਂ ਕੀ ਭੂਆ ਇਹ ਦੱਸੋ ਕਿ ਤੁਸੀਂ ਬੜੇ ਜ਼ਿੱਦੀ ਸੀ ?"

ਭੂਆ ਬੋਲੀ, "ਬੱਚਾ ਰੋ ਰਿਹੈ, ਇਸ ਲਈ ਪੁੱਛਿਆ ।"

ਉਦੋਂ ਤਕ ਉਹ ਮੋਹਨ ਨੂੰ ਗੋਦ ਵਿਚ ਲੈ ਕੇ ਬੈਠ ਗਈ ਸੀ । ਮੋਹਨ ਸ਼ਾਂਤ ਹੋ ਗਿਆ ਸੀ ।

ਇਸ ਨੇ ਪੁੱਛਿਆ, "ਬੱਚਾ ਰੋਂਦਾ ਏ, ਪਰ ਤੁਸਾਂ ਤਾਂ ਕੁਝ ਹੋਰ ਪੁੱਛਿਆ ਸੀ ?"

"ਹੋਰ ਤਾਂ ਕੁਝ ਨਹੀਂ ਮੈਂ ਪੁੱਛਿਆ, ਕੀ ਤੈਨੂੰ ਫਿਰ ਤੋਂ ਦਿਨ ਚੜ੍ਹ ਗਏ ਨੇ ?"

"ਮੈਨੂੰ ਕੋਈ ਪਾਗਲਪਨ ਏ ਭੂਆ ?"

"ਵੱਡੀ ਉਮਰ ਹੋ ਜਾਣ ਤੇ ਵਿਆਹ ਕਰਨਾ ਪਾਗਲਪਨ ਹੀ ਤਾਂ ਹੈ ।

"ਬੱਚੇ ਦੇ ਰੋਣ ਨਾਲ ਇਸ ਦਾ ਸੰਬੰਧ ?"

"ਛੋਟਾ ਦੁੱਧ ਪੀਂਦਾ ਬੱਚਾ ਗੋਦ ਵਿਚ ਹੋਵੇ ਤੇ ਇਕ ਹੋਰ ਹੋਣ ਵਾਲਾ ਹੋਵੇ ਤਾਂ ਬੱਚੇ ਇੰਜ ਹੀ ਰੀਂ-ਰੀਂ ਕਰਦੇ ਨੇ ।"

ਇਹ ਕਿਹੜਾ ਤੱਤਗਿਆਨ ਸੀ, ਜਾਂ ਕਿਹੜਾ ਸ਼ਾਸਤਰ ਗਿਆਨ ਜਾਂ ਅਨੁਭਵ ਗਿਆਨ ਸੀ ਕੁਮੁਦ ਦੀ ਸਮਝ ਵਿਚ ਨਹੀਂ ਆਇਆ ਸੀ । ਉਹ ਹੱਸ ਪਈ ।

"ਹੱਸਦੀ ਕਿਉਂ ਏਂ ?"

"ਤੁਹਾਡੀ ਗੱਲ ਉਤੇ ਹਾਸਾ ਆ ਗਿਆ ਭੂਆ ?"

"ਇਸ ਵਿਚ ਹੱਸਣ ਵਾਲੀ ਕਿਹੜੀ ਗੱਲ ਏ ? ਅਜੇ ਅੱਠ ਦਿਨ ਪਹਿਲਾਂ ਤੂੰ ਨੀਂਗਰ ਦੇ ਘਰ ਗਈ ਸੈਂ । ਹੁਣ ਫਿਰ ਆ ਗਈ ਇਸ ਲਈ ਪੁੱਛਿਆ ਏ ।"

"ਆਦਮੀ ਦਾ ਗੁੱਸਾ ਨੱਕ ਉਤੇ ਔਰਤ ਦਾ ਗੁੱਸਾ ਚੁੱਲ੍ਹੇ ਉਤੇ ।"

"ਤਾਂ ਤੁਸੀਂ ਖਾਣਾ ਹੀ ਨਾ ਪਕਾਇਆ ?"

"ਕੀ ਮੈਂ ਕੋਈ ਤੇਰੇ ਵਾਂਗ ਘਰ ਵਿਚ ਇਕੱਲੀ ਸਾਂ ? ਘਰ ਆਦਮੀਆਂ ਨਾਲ ਭਰਿਆ ਸੀ । ਮੈਂ ਖਾਣਾ ਨਾ ਬਣਾਂਦੀ ਤਾਂ ਕਿਸਦਾ ਪੇਟ ਮੰਨਦਾ ।"

"ਜੇ ਗੁੱਸਾ ਆਉਂਦਾ ਤਾਂ ਕੀ ਕਰਦੇ ਸੋ ?"

"ਔਰਤ ਕਰ ਹੀ ਕੀ ਸਕਦੀ ਏ ! ਵੱਖ ਬਿਸਤਰਾ ਵਿਛਾ ਕੇ ਸੌਂ ਜਾਂਦੀ ਸਾ । ਕਿੰਨਾ ਵੀ ਬੁਲਾਉਂਦੇ ਮੈਂ ਬੋਲਦੀ ਨਹੀਂ ਸਾਂ...।" ਇਹ ਕਹਿਕੇ ਉਹ ਇਕਦਮ ਹੱਸ ਪਈ ।

"ਮਜ਼ੇ ਦੀ ਕਿਹੜੀ ਗੱਲ ਯਾਦ ਆਈ ਸੀ ਭੂਆ ?"

'ਮਜ਼ੇ ਦੀ ਗੱਲ ਨਹੀਂ, ਇਹੀ ਕਿਹਾ ਸੀ ਪਈ ਤੇਰੇ ਵਰਗੀ ? ਵੇਖ ਕੁਮੁਦ ਹਰ ਮਰਦ ਦਾ ਸੁਭਾਅ ਵੱਖ ਵੱਖ ਹੁੰਦਾ ਏ । ਪਰ ਔਰਤਾਂ ਦੀ ਇਹ ਗੱਲ ਨਹੀਂ । ਘਰ ਵਿਚ ਪਿਸਦੇ ਰਹਿਣਾ, ਪਿਸਦੇ ਰਹਿਣਾ । ਆਪਣਾ ਘਰ ਸਮਝ ਕੇ ਪਿਸਣਾ ਪੈਂਦਾ ਏ ਤਦ ਖਾਹਸ਼ ਇਹ ਹੁੰਦੀ ਹੈ ਕਿ ਮਰਦ ਇਹ ਪੁੱਛੇ, ਕੰਮ ਜ਼ਿਆਦਾ ਹੋ ਗਿਐ ? ਸਿਰ ਪੀੜ ਏ ? ਬੱਸ ਕਰ ਹੁਣ, ਆਰਾਮ ਕਰ ।' ਉਨ੍ਹਾਂ ਦੇ 'ਆਰਾਮ ਕਰ' ਕਹਿਣ ਤੇ ਵੀ ਅਸੀਂ ਆਰਾਮ ਨਹੀਂ ਕਰਦੀਆਂ ਪਰ ਤਸੱਲੀ ਇਹ ਹੁੰਦੀ ਹੈ ਕਿ ਸਾਡੇ ਬਾਰੇ ਚਿੰਤਾ ਕਰਨ ਵਾਲਾ ਤਾਂ ਕੋਈ ਹੈ । ਕਦੇ ਕਦਾਈ ਤੀਜ-ਤਿਉਹਾਰ, ਵਿਆਹ-ਸ਼ਾਦੀ ਵਿਚ ਜਦ ਲੀੜੇ-ਕਪੜੇ ਹਾਰ-ਸ਼ਿੰਗਾਰ ਕਰਦੀਆਂ ਹਾਂ ਤਾਂ ਖਾਹਸ਼ ਇਹ ਹੁੰਦੀ ਏ ਕਿ ਸਾਡਾ ਮਰਦ

ਸਾਨੂੰ ਦੇਖੇ ਅਤੇ ਖੁਸ਼ ਹੋਵੇ। ਪਰ ਕਿਹਾ ਸੀ ਨਾ ਪਈ ਹਰ ਮਰਦ ਅੱਡ ਅੱਡ ਸੁਭਾਅ ਵਾਲਾ ਹੁੰਦੈ। ਮੇਰੇ ਵਿਚ ਇਨ੍ਹਾਂ ਵਿਚੋਂ ਕੋਈ ਇਕ ਗੱਲ ਵੀ ਨਹੀਂ ਸੀ। ਪਤਨੀ ਘਰ ਹੈ ਜਾਂ ਨਹੀਂ ਇਸ ਗੱਲ ਨਾਲ ਉਨ੍ਹਾਂ ਨੂੰ ਕੋਈ ਵਾਸਤਾ ਨਹੀਂ ਸੀ। ਇਕ ਵਾਰ ਗੱਲ ਵਧਦਿਆਂ ਵਧਦਿਆਂ ਅਸਾਂ ਦੋਹਾਂ ਵਿਚ ਝਗੜਾ ਹੋ ਗਿਆ। ਮੈਨੂੰ ਵੀ ਬਹੁਤ ਗੁੱਸਾ ਆ ਗਿਆ। ਅਖੀਰ ਮੈਂ ਕਿਹਾ, ਮੈਂ ਚਾਰ ਦਿਨਾਂ ਬਾਅਦ ਆਪਣੇ ਪੇਕੇ ਜਾਣਾ ਚਾਹੁੰਦੀ ਹਾਂ।' ਉਹ ਕਹਿਣ ਲੱਗੇ, "ਜਾਣ ਨੂੰ ਜੀਅ ਕਰਦੈ ਤਾਂ ਹੋ ਆ।" ਤਦ ਇਹ ਸੋਚ ਕੇ ਮੈਨੂੰ ਹੋਰ ਵੀ ਗੁੱਸਾ ਆਇਆ ਕਿ ਮੇਰੀ ਏਨੀਂ ਵੀ ਪਰਵਾਹ ਨਹੀਂ। ਮੈਂ ਰਾਤ ਦੀ ਗੱਡੀ ਜਾਣ ਦੀ ਤਿਆਰੀ ਸ਼ੁਰੂ ਕਰ ਦਿੱਤੀ।

"ਰੁਕ ਕਿਉਂ ਗਏ ਭੂਆ ? ਅੱਗੇ ਕੀ ਹੋਇਆ ?"

"ਬੁੱਢੜੀ ਜ਼ੋਰ ਨਾਲ ਹੱਸੀ ਅਤੇ ਹੱਸਦੀ ਹੋਈ ਬੋਲੀ, "ਮੇਰਾ ਗੁੱਸਾ ਵੀ ਇਥੇ ਹੀ ਖਤਮ।"

"ਮਤਲਬ ?"

"ਮਤਲਬ ਕੀ ? ਇਸੇ ਲਈ ਤੈਨੂੰ ਕਿਹਾ ਸੀ ਨਾ ਕਿ ਔਰਤ ਦਾ ਗੁੱਸਾ ਕੁਝ ਹੋਰ ਹੀ ਹੁੰਦਾ ਏ।

"ਅੱਛਾ ਤਾਂ ਕੀ ਹੋਇਆ ? ਝਗੜਾ ਖਤਮ ਹੋ ਗਿਆ ? ਕੀ ਤੁਹਾਡੇ ਉਨ੍ਹਾਂ ਨੇ ਮੁਆਫ਼ੀ ਮੰਗ ਲਈ ?"

"ਕੀ ਕਿਹਾ ? ਮੁਆਫ਼ੀ ਮੰਗ ਲਈ ? ਨੀ ਪਾਗਲੇ। ਬੱਸ ਇਸੇ ਨਾਲ ਹੀ ਜੇ ਔਰਤ ਨੂੰ ਤਸੱਲੀ ਹੋ ਜਾਵੇ ਤਾਂ ਮਰਦ ਤਾਂ ਗੱਲ ਗੱਲ ਤੇ ਮੁਆਫ਼ੀ ਮੰਗਣ ਲਈ ਤਿਆਰ ਹੋ ਜਾਵੇਗਾ। ਆਪਸੀ ਝਗੜੇ ਨੂੰ ਖਤਮ ਕਰਨ ਲਈ ਜੋ ਮਰਦ ਮੁਆਫ਼ੀ ਮੰਗਦਾ ਹੈ ਉਸ ਦੇ ਲਈ ਇਸ ਸ਼ਬਦ ਦਾ ਮਹੱਤਵ ਹੀ ਨਹੀਂ ਰਹਿੰਦਾ।"

"ਤਾਂ ਫਿਰ ਤੁਸੀਂ ਗਏ ਕਿਉਂ ਨਾ ?"

"ਮੈਂ ਕਿਵੇਂ ਜਾਂਦੀ ਕੁਮੁਦ ? ਮੈਂ ਦੱਸਿਆ ਨਾ ਕਿ ਮੈਂ ਤਿਆਰੀ ਸ਼ੁਰੂ ਕੀਤੀ। ਤਦ ਉਹ ਵੀ ਗੁੱਸੇ ਵਿਚ ਬਾਹਰ ਨਿਕਲਣ ਵਾਲੇ ਸਨ। ਇਹ ਟਰੰਕ ਖੋਲ੍ਹਿਆ, ਔਹ ਟਰੰਕ ਖੋਲ੍ਹਿਆ, ਬਿਸਤਰਾ ਸੁੱਟਿਆ, ਮੈਨੂੰ ਲੱਗਾ ਕਿ ਉਹ ਵੀ ਆਪਣੇ ਜਾਣ ਦੀ ਧਮਕੀ ਦੇ ਰਹੇ ਨੇ। ਪਰ ਸਭ ਕੁਝ ਉਲਟ ਪੁਲਟ ਕੇ 'ਉਫ਼! ਮੇਰੀ ਕਮੀਜ਼ ਕਿਧਰ ਗਈ' ਕਹਿਕੇ ਚੱਕਰ ਕੱਟਣ ਲੱਗੇ। ਮੈਂ 'ਇਹ ਜੇ' ਕਹਿਕੇ ਮੈਂ ਬਿਨਾਂ ਕੁਝ ਕਹੇ ਕਿੱਲ ਉਤੇ ਟੰਗੀ ਕਮੀਜ਼ ਉਨ੍ਹਾਂ ਦੇ ਹੱਥ ਫੜਾ ਦਿੱਤੀ। ਫੇਰ ਆਪਣੀ ਤਿਆਰੀ ਵਿਚ ਲੱਗ ਗਈ। ਆਪਣੀ ਕਮੀਜ਼ ਪਾ ਕੇ ਉਸ ਦੀਆਂ ਸਭ ਜੇਬਾਂ ਫਰੋਲੀਆਂ ਅਤੇ ਤਿਊੜੀਆਂ ਵੱਟ ਕੇ 'ਮੇਰੇ ਵੱਲ ਵੇਖਦੇ ਹੋਏ ਬੋਲੇ, 'ਕੰਬਖਤ ਇਕ ਚੀਜ਼ ਵੀ ਆਪਣੀ ਥਾਂ ਉਤੇ ਨਹੀਂ ਰਹਿੰਦੀ। ਮੇਰੇ ਪੈਸੇ...।' ਮੈਂ ਝੱਟ ਉਨ੍ਹਾਂ ਦੇ ਸਿਰਹਾਣੇ ਹੇਠੋਂ ਉਨ੍ਹਾਂ ਦਾ ਬਟੂਆ ਲਿਆ ਕੇ ਰੱਖ ਦਿੱਤਾ ਅਤੇ ਫੇਰ ਆਪਣੇ ਕੰਮ ਵਿਚ ਲੱਗ ਗਈ। ਕੁਝ ਦੇਰ ਬਾਅਦ ਬਾਹਰੋਂ ਖੱਪ ਸੁਣਾਈ ਦਿੱਤੀ। ਦਰਵਾਜ਼ੇ ਥਾਣੀਂ ਝਾਕਿਆ, ਇਹ ਵੀ ਦੌੜੇ ਜਾ ਰਹੇ ਸਨ ਅਤੇ ਦੋ ਆਦਮੀ ਦੌੜ ਭੱਜ ਕਰ ਰਹੇ ਸਨ। ਕਿਉਂ ਕੀ ਹੋਇਆ। ਜ਼ਰਾ ਅੱਗੇ ਜਾ ਕੇ ਮੈਂ ਵੇਖਿਆ ਤਾਂ ਪਤਾ ਲੱਗਾ ਕਿ ਘਰ ਦੇ ਸਾਰੇ ਜੀਅ ਇਨ੍ਹਾਂ

ਦੀਆਂ ਚਪਲਾਂ ਲੱਭਣ ਵਿਚ ਰੁੱਝੇ ਹੋਏ ਸਨ। ਮੈਂ ਆਪਣੇ ਆਪ ਨੂੰ ਰੋਕ ਨਾ ਸਕੀ। ਕਾਹਲੀ ਕਾਹਲੀ ਪਿਛਵਾੜੇ ਗਈ। ਉਥੇ ਸਨ ਉਨ੍ਹਾਂ ਦੀਆਂ ਚਪਲਾਂ। ਉਥੋਂ ਲਿਆ ਕੇ ਫਾਹ ਪਟਕਾ ਕੇ ਸੁੱਟੀਆਂ ਅਤੇ ਕਾਹਲੀ ਕਾਹਲੀ ਪੈਰ ਪੁੱਟਦੀ ਆਪਣੇ ਕਮਰੇ ਵਿਚ ਆ ਗਈ। ਫਾਹ ਕਰਕੇ ਦਰਵਾਜ਼ਾ ਬੰਦ ਕੀਤਾ ਅਤੇ ਚਿਟਕਣੀ ਵੀ ਲਗਾ ਲਈ ਅਤੇ ਆਪਣਾ ਬਿਸਤਰਾ ਵਿਛਾ ਕੇ ਉੱਚੀ ਉੱਚੀ ਰੋਂਦੀ ਹੋਈ ਬੈਠ ਗਈ। ਏਨੀਂ ਰੋਈ, ਏਨੀਂ ਰੋਈ ਕੀ ਦੱਸਾਂ ਕੁਮੁਦੀ'' ਕਹਿੰਦਿਆਂ ਹੋਇਆਂ ਬੁੱਢੜੀ ਆਪਣਾ ਹਾਸਾ ਰੋਕ ਨਾ ਸਕੀ।

''ਕਿਸੇ ਨੇ ਵੀ ਜਾਣ ਤੋਂ ਨਾ ਰੋਕਿਆ, ਇਸ ਲਈ ਛੋਟੇ ਬੱਚੇ ਵਾਂਗ ਰੋ ਪਈ ?''

''ਨੀ, ਜਾਣ ਤੋਂ ਰੋਕਿਆ ? ਹਾਸਾ ਰੋਕ ਕੇ ਅੱਥਰੂ ਪੂੰਝਦੀ ਹੋਈ ਬੁੱਢੜੀ ਬੋਲੀ, ਮੈਨੂੰ ਰੋਕਣ ਵਾਲਾ ਕੌਣ ਸੀ ? ਮੇਰਾ ਰੋਣਾ ਆਪਣੇ ਲਈ ਨਹੀਂ ਸੀ, ਉਨ੍ਹਾਂ ਲਈ ਸੀ।''

''ਉਨ੍ਹਾਂ ਲਈ ?''

''ਨਹੀਂ ! ਮੈਂ ਤਾਂ ਅਜੇ ਜਾਣ ਦੀ ਤਿਆਰੀ ਹੀ ਕਰ ਰਹੀ ਸਾਂ ਤਾਂ ਉਨ੍ਹਾਂ ਦਾ ਇਹ ਹਾਲ ਏ, ਤੇ ਜੇ ਮੈਂ ਚਲੀ ਗਈ ਤਾਂ ਇਨ੍ਹਾਂ ਨੂੰ ਕੌਣ ਵੇਖੇਗਾ ? ਇਨ੍ਹਾਂ ਨੂੰ ਆਪਣੀ ਕਮੀਜ਼ ਅਤੇ ਧੋਤੀ ਕਿਵੇਂ ਲੱਭੇਗੀ ? ਕਪੜੇ ਧੁੱਲਣਗੇ ਵੀ ਜਾਂ ਨਹੀਂ। ਇਹ ਵਿਚਾਰ ਆਉਂਦਿਆਂ ਹੀ ਮੈਂ ਰੋ ਪਈ ਕੁਮੁਦ।''

''ਕੁਮੁਦ ਨੂੰ ਇੰਜ ਲੱਗਾ ਜਿਵੇਂ ਕਿਤੇ ਪੀੜ ਉਠੀ ਹੋਵੇ, ਫੇਰ ਇੰਜ ਮਹਿਸੂਸ ਹੋਇਆ ਕਿ ਭੂਆ ਆਪਣੀ ਕਹਾਣੀ ਨਾ ਸੁਣਾ ਰਹੀ ਹੋਵੇ ਸਗੋਂ ਕੁਮੁਦ ਨੂੰ ਸਮਝਾ ਰਹੀ ਹੋਵੇ। ਇਸਦੇ ਘਰ ਵਿਚ ਨਾ ਹੋਣ ਕਾਰਣ ਰਾਮੰਣਾ ਦਾ ਬਿਨਾਂ ਕੁਝ ਖਾਏ ਲਟਕੇ ਮੂੰਹ ਵਾਲੀ ਤਸਵੀਰ ਉਸ ਦੀਆਂ ਅੱਖਾਂ ਦੇ ਸਾਹਮਣੇ ਘੁੰਮਣ ਲੱਗੀ। ਬੜੇ ਉਤਸ਼ਾਹ ਨਾਲ ਲਿਖਣ ਲਈ ਤਿਆਰ ਹੋਇਆ ਰਾਮੰਣਾ ਆਪਣਾ ਪੈਨ ਲੱਭ ਰਿਹਾ ਹੈ, ਉਸ ਦੇ ਗਲ ਵਾਲੇ ਕਪੜੇ ਮੈਲੇ ਹੋ ਚੁੱਕੇ ਨੇ। ਅਜਿਹੇ ਕਈ ਚਿੱਤਰ ਜ਼ਬਰਦਸਤੀ ਉਸ ਦੇ ਸਾਹਮਣੇ ਆ ਖੜੇ ਹੋਏ। ਭੂਆ ਕੁਝ ਆਖੀ ਜਾ ਰਹੀ ਸੀ ਪਰ ਉਸ ਵੱਲ ਇਸਦਾ ਧਿਆਨ ਹੀ ਨਹੀਂ ਸੀ। ਭੂਆ ਦੀ ਗੱਲ ਜਾਰੀ ਸੀ।

''ਸਮਝ ਗਈ ਕੁਮੁਦ ! ਬਾਹਰ ਭਾਵੇਂ ਕੁਝ ਵੀ ਹੋਵੇ, ਮਰਦ ਘਰ ਵਿਚ ਤਾਂ ਇਕ ਬੱਚੇ ਵਾਂਗ ਹੀ ਹੁੰਦਾ ਹੈ। ਵੱਡੇ ਬੱਚਿਆਂ ਨੂੰ ਜਦ ਘਰ ਛੱਡ ਕੇ ਬਾਹਰ ਜਾਣ ਦੀ ਆਦਤ ਪੈਣ ਲੱਗੇ ਤਾਂ ਸ਼ੁਰੂ ਸ਼ੁਰੂ ਵਿਚ ਮਾਂ ਨੂੰ ਬੁਰਾ ਹੀ ਲੱਗਦਾ ਏ। ਸਾਨੂੰ ਲਗਦੈ ਕਿ ਅਸੀਂ ਤਾਂ ਬੱਚਿਆਂ ਨਾਲ ਪਿਆਰ ਕਰਦੇ ਹਾਂ ਪਰ ਬੱਚੇ ਸਾਨੂੰ ਪਿਆਰ ਨਹੀਂ ਕਰਦੇ। ਬੱਚੇ ਮੂੰਹੋਂ ਨਹੀਂ ਕਹਿੰਦੇ ਪਰ ਪੈਰ ਵਿਚ ਕੰਡਾ ਚੁਭ ਜਾਵੇ ਤਾਂ ਸਿੱਧੇ ਦੌੜਦੇ ਸਾਡੇ ਕੋਲ ਹੀ ਆਉਂਦੇ ਨੇ। ਇਸੇ ਲਈ ਕਿਹਾ ਨਾ ਕਿ ਮਰਦ ਦੇ ਪਿਆਰ ਦਿਖਾਣ ਦਾ ਢੰਗ ਹੀ ਕੁਝ ਹੋਰ ਹੁੰਦਾ ਏ। ਕਿਉਂ...? ਮੇਰੀ ਗੱਲ ਵੱਲ ਤੇਰਾ ਧਿਆਨ ਨਹੀਂ ਏ ? ਇਹ ਕੀ ਕੁਮੁਦ ? ਮੇਰੀ ਕਹਾਣੀ ਸੁਣ ਕੇ ਤੂੰ ਰੋਂਦੀ ਕਿਉਂ ਏਂ ?''

ਉਹ ਰੋ ਪਈ ਅਤੇ ਲੱਖ ਯਤਨ ਕਰਨ ਤੇ ਵੀ ਅੱਥਰੂ ਝਰਨੇ ਵਾਂਗ ਵਗ ਤੁਰੇ। ਅਗਲੇ ਹਫਤੇ ਹੀ ਉਹ ਘਰ ਪਰਤ ਆਈ।

ਘਰ ਵਿਚ ਪੈਰ ਰੱਖਦਿਆਂ ਹੀ ਰਾਮੰਣਾ ਨੂੰ ਮੋਹਨ ਨੂੰ ਗੋਦ ਵਿਚ ਲੈ ਕੇ ਝੂਮਦਿਆਂ ਵੇਖ ਕੇ ਇਸਦੇ ਰੌਂਗਟੇ ਖੜੇ ਹੋ ਗਏ।

ਇਕਦਮ ਘੜੀ ਵੇਖੀ। "ਉਠ ਬੁਲਾਉਣ ਆਉਣ ਵਾਲਿਆਂ ਦਾ ਸਮਾਂ ਹੋ ਗਿਐ। ਕੀ ਪਤਾ ਤੁਰਨ ਲੱਗਿਆਂ ਰਾਮੰਣਾ ਕਹਿ ਦੇਵੇ 'ਮੋਹਨ ਤੂੰ ਵੀ ਚਲ।' ਇਹ ਮੁੰਡਾ ਅਜੇ ਤਕ ਨਹੀਂ ਆਇਆ। ਉਸ ਦੇ ਕਪੜੇ ਤਾਂ ਤਿਆਰ ਕਰਾਂ", ਕਹਿ ਕੇ ਕੁਮੁਦ ਇਸ ਕੰਮ ਵਿਚ ਲੱਗ ਗਈ।

## 12

ਰਾਮੰਣਾ ਖਿੜਕੀ ਵਿਚੋਂ ਵੇਖ ਹੀ ਰਿਹਾ ਸੀ ਕਿ ਦਿਨ ਢੱਲਣ ਲੱਗ ਪਿਆ। ਆਉਣ ਵਾਲੀ ਰਾਤ ਦੀ ਛਾਂ ਵਾਂਗ ਹੌਲੀ ਹੌਲੀ ਹਨੇਰਾ ਫੈਲਣ ਲੱਗਾ ਸੀ। ਦਿਨ-ਰਾਤ ਪਤੀ-ਪਤਨੀ ਨੇ ਇਹ ਇਕ ਕਵੀਆਂ ਦਾ ਸੰਕੇਤ ਹੈ ਸ਼ਾਇਦ ਇਹ ਠੀਕ ਨਹੀਂ ਹੋਵੇਗਾ। ਇੰਜ ਕਿਉਂ ਨਾ ਕਿਹਾ ਜਾਵੇ ਕਿ ਰਾਤ-ਦਿਨ ਦਾ ਸੰਬੰਧ ਉਸ ਦੇ ਅਤੇ ਕੁਮੁਦ ਦੇ ਸੰਬੰਧ ਵਾਂਗ ਏ ਪਰ ਵਿਚ ਧੁੰਦ ਆਈ ਏ ਨਾ, ਇਹ ਸੋਚ ਕੇ ਰਾਮੰਣਾ ਨੇ ਖਿੜਕੀ ਵਿਚੋਂ ਬਾਹਰ ਵੇਖਿਆ ਅਤੇ ਮਨ ਵਿਚ ਕਿਹਾ,—ਮੋਹਨ ਆ ਜਾਵੇ ਤਾਂ ਚੰਗਾ ਏ, ਉਸ ਨੂੰ ਸਭਾ ਵਿਚ ਲੈ ਜਾਣਾ ਚਾਹੀਦਾ ਹੈ।

ਖਿੜਕੀ ਵਿਚ ਵੇਖਣ ਨਾਲ ਮੋਹਨ ਦਾ ਕੁਝ ਥਹੁ-ਪਤਾ ਨਹੀਂ ਸੀ ਲੱਗ ਰਿਹਾ। ਆ ਜ ਵੇਗਾ—ਸੋਚ ਕੇ ਉਹ ਫਿਰ ਕੁਰਸੀ ਵੱਲ ਤੁਰ ਪਿਆ। ਮੋਹਨ ਬਾਹਰੋਂ ਆਵੇਗਾ—ਇਹ ਸੋਚਣ ਵੇਲੇ ਰਾਮੰਣਾ ਦੀਆਂ ਅੱਖਾਂ ਸਾਹਮਣੇ ਇਕੋ ਹੀ ਤਸਵੀਰ ਉਭਰਦੀ। ਕੁਰਸੀ ਉਤੇ ਬੈਠ ਕੇ ਖਿੜਕੀ ਵੱਲ ਵੇਖਦਿਆਂ ਹੀ ਫਿਰ ਇਹੀ ਤਸਵੀਰ ਉਸ ਦੀਆਂ ਅੱਖਾਂ ਸਾਹਮਣੇ ਆ ਗਈ। ਤਦ ਉਸ ਦੇ ਚਿਹਰੇ ਉਤੇ ਆਨੰਦ ਦੀ ਚਮਕ ਝਲਕਣ ਲੱਗੀ।

ਕਿੰਨੇ ਸਾਲਾਂ ਦੀ ਪੁਰਾਣੀ ਤਸਵੀਰ! ਉਦੋਂ ਤੋਂ ਹੁਣ ਤਕ ਮੋਹਨ ਕਿੰਨਾ ਵੱਡਾ ਹੋ ਗਿਆ ਏ, ਪਰ ਇਹ ਤਸਵੀਰ ਮਿਟਦੀ ਹੀ ਨਹੀਂ ਸੱਤ ਜਾਂ ਅੱਠ ਸਾਲ ਪੁਰਾਣੀ ਗੱਲ ਏ। ਤਦ ਕੁਮੁਦ ਦੂਜੀ ਵਾਰ ਗੁੱਸੇ ਵਿਚ ਆ ਕੇ ਇਸ ਨੂੰ ਛੱਡ ਕੇ ਚਲੀ ਗਈ ਸੀ। ਪਤਾ ਨਹੀਂ ਉਹ ਸਮਾਂ ਇਸ ਨੇ ਕਿਵੇਂ ਬਿਤਾਇਆ ਸੀ। ਪਰ ਇਕ ਦਿਨ ਸਵੇਰੇ ਹੀ ਉਹ ਅਚਾਨਕ ਵਾਪਸ ਆ ਗਈ ਸੀ। ਅਜੇ ਇਹ ਇਸ ਸੋਚ ਵਿਚ ਹੀ ਸੀ ਕਿ ਉਸ ਦਾ ਸੁਆਗਤ ਕਿਵੇਂ ਕੀਤਾ ਜਾਵੇ ਕਿ ਇਸ ਨੂੰ ਵੇਖ ਕੇ ਮੋਹਨ ਨੇ ਮਾਂ ਦੇ ਕੁਛੜੋਂ ਇਹਦੇ ਵੱਲ ਆਉਣ ਲਈ ਦੋਵੇਂ ਹੱਥ ਵਧਾਏ। ਉਸ ਨੂੰ ਚੁੱਕਣ ਲਈ ਇਹ ਇਕ ਕਦਮ ਅਗੇ ਵੱਧਣ ਹੀ ਵਾਲਾ ਸੀ ਕਿ ਇਕਦਮ ਰੁਕ ਗਿਆ। ਏਨੇਂ ਨੂੰ ਕੁਮੁਦ ਨੇ ਆਪ ਹੀ ਅੱਗੇ ਹੋ ਕੇ ਝੁਕ ਕੇ ਮੋਹਨ ਨੂੰ ਉਤਾਰ ਦਿੱਤਾ। ਇਸ ਨੇ ਝਟ ਉਸ ਨੂੰ ਚੁੱਕ ਕੇ ਏਨੇਂ ਜ਼ੋਰ ਨਾਲ ਘੁੱਟ ਕੇ ਜੱਫੀ ਪਾਈ ਜਿਵੇਂ ਇਸ ਨੇ ਬਾਹਰ ਡਿੱਗਣ ਵਾਲੇ ਆਪਣੇ ਦਿਲ ਨੂੰ ਫੜ ਲਿਆ ਅਤੇ ਲਗਾਤਾਰ ਉਸ ਨੂੰ ਚੁੰਮਣ ਲੱਗਾ। ਮੋਹਨ ਨੇ ਵੀ

ਆਪਣੇ ਦੋਹਾਂ ਹੱਥਾਂ ਨਾਲ ਰਾਮੰਣਾ ਨੂੰ ਗਲਵਕੜੀ ਪਾ ਲਈ ਸੀ। ਤਦ ਇਸ ਨੇ ਬੇਹੱਦ ਖੁਸ਼ ਹੋ ਕੇ ਕੁਮੁਦ ਵੱਲ ਵੇਖਿਆ ਸੀ।

ਵਾਹ ! ਇਹ ਕਿਹੋ ਜਿਹੀ ਤਸਵੀਰ ਏ। ਸ਼ਬਦਾਂ ਵਿਚ ਇਸ ਦਾ ਬਿਆਨ ਸੰਭਵ ਨਹੀਂ ਹੈ। ਕੋਈ ਪ੍ਰਤਿਭਾਸ਼ਾਲੀ ਚਿੱਤਰਕਾਰ ਹੀ ਇਸ ਦਾ ਵਰਣਨ ਕਰ ਸਕਦਾ ਹੈ। ਮੋਹਨ ਦੇ ਚਿਹਰੇ ਉਤੇ ਆਨੰਦ ਦੀ ਉਹ ਝਲਕ ਕਿਸ ਤਰ੍ਹਾਂ ਦੀ ਸੀ। ਸ਼ਾਇਦ ਇਸੇ ਨੂੰ ਆਨੰਦ ਜਾਂ ਰਸ ਕਹਿੰਦੇ ਹੋਣਗੇ ਕਿਉਂਕਿ ਉਸ ਆਨੰਦ ਨਾਲ ਭਰੇ ਚਿਹਰੇ ਨੂੰ ਵੇਖ ਕੇ ਸਾਰਿਆਂ ਨੂੰ ਆਨੰਦ ਆ ਗਿਆ ਸੀ। ਇੰਜ ਲੱਗ ਰਿਹਾ ਸੀ ਜਿਵੇਂ ਉਸ ਆਨੰਦ ਦੀਆਂ ਕਿਰਨਾਂ ਨੇ ਉਸ ਬੱਚੇ ਵਿਚੋਂ ਨਿਕਲ ਕੇ ਸਾਰੇ ਘਰ ਨੂੰ ਆਨੰਦ ਨਾਲ ਭਰ ਦਿੱਤਾ ਹੋਵੇ।

ਅਤੇ ਕੁਮੁਦ ਦਾ ਚਿਹਰਾ ! ਉਹ ਕੇਵਲ ਇਕ ਵਾਰ ਅਜਿਹਾ ਸੀ ਜਦੋਂ ਕੁਮੁਦ ਨੂੰ ਵੇਖ ਕੇ ਰਾਮੰਣਾ ਦੇ ਮਨ ਵਿਚ ਦੂਜੀ ਕਿਸਮ ਦੀ ਭਾਵਨਾ ਪੈਦਾ ਹੋਈ ਸੀ। ਇਸ ਤੋਂ ਪਹਿਲਾਂ ਇਸ ਨੇ ਉਸ ਨੂੰ ਜਿੰਨੀ ਵਾਰ ਵੇਖਿਆ ਸੀ ਓਨੀ ਵਾਰ ਉਹ ਇਸ ਦੇ ਦਿਲ ਨੂੰ ਇਕ ਮੋਹਕ ਔਰਤ ਦੇ ਰੂਪ ਵਿਚ ਦਿਖਾਈ ਦਿੱਤੀ ਸੀ। ਇਸ ਵਿਚ ਸਦਾ ਇਹੀ ਭਾਵਨਾ ਪ੍ਰਧਾਨ ਸੀ ਕਿ ਇਹ ਭੋਗਤਾ ਹੈ ਅਤੇ ਉਹ ਭੋਗ-ਵਸਤੂ। ਪਰੰਤੂ ਉਸ ਦਿਨ ਦੇ ਪ੍ਰਸੰਗ ਵਿਚ ਕੁਮੁਦ ਨੂੰ ਵੇਖਣ ਨਾਲ ਰਾਮੰਣਾ ਨੂੰ ਇਹ ਵਿਚਾਰ ਹੀ ਨਹੀਂ ਆਇਆ ਸੀ ਕਿ ਉਹ ਇਸ ਦੀ ਭੋਗ-ਵਸਤੂ ਹੈ। ਇਹੀ ਕਿਉਂ ? ਇੰਜ ਵੀ ਨਹੀਂ ਲੱਗਾ ਸੀ ਕਿ ਉਹ ਇਕ ਔਰਤ ਹੈ। ਉਸ ਦੇ ਚਿਹਰੇ ਉਤੇ ਤ੍ਰਿਪਤੀ ਦੀ ਚਮਕ ਸੀ। ਉਹ ਵੀ ਅਜਿਹੀ ਚਮਕ ਜੋ ਦੂਜਿਆਂ ਦੇ ਆਨੰਦ ਨੂੰ ਵੇਖ ਕੇ ਆਪ ਆਨੰਦ ਮਾਣਨ ਦੀ ਇਕ ਸਾਤਵਿਕ ਚਮਕ ਹੁੰਦੀ ਹੈ। ਆਪਣੇ ਆਪ ਨੂੰ ਪੂਰਣ ਰੂਪ ਵਿਚ ਆਪਣੇ ਆਪ ਨੂੰ ਲਾਂਭੇ ਰੱਖ ਕੇ ਦੂਜਿਆਂ ਦੇ ਸੁੱਖ ਲਈ ਜੀਉਣ ਵਾਲੇ ਇਕ ਸੁਆਰਥਹੀਣ ਮਨੁੱਖ ਦੇ ਚਿਹਰੇ ਦੀ ਝਲਕ ਦੇ ਵਾਂਗ ਉਸ ਦੇ ਚਿਹਰੇ ਉਤੇ ਇਕ ਝਲਕ ਸੀ।

ਕੁਮੁਦ ਉਸ ਦਿਨ ਮਾਂ-ਪੁਣੇ ਦੀ ਪੂਰਣ ਮੂਰਤੀ ਜਾਪੀ ਸੀ। ਕੀ ਅਜਿਹੇ ਵਿਚਾਰ ਦਾ ਕੋਈ ਮਤਲਬ ਹੈ ? ਉਸ ਨੂੰ ਵੇਖਦਿਆਂ ਹੀ ਇਸ ਨੇ ਤਾਂ ਆਪਣੇ ਆਪ ਨੂੰ ਇਕ ਅਲੜ੍ਹ ਮੁੰਡੇ ਵਰਗਾ ਮਹਿਸੂਸ ਕੀਤਾ ਸੀ। ਹੈਰਾਨੀ ਵਾਲੀ ਗੱਲ ਤਾਂ ਇਹ ਸੀ ਕਿ ਉਸ ਨੇ ਇਸ ਨਾਲ ਇੰਜ ਗੱਲ ਕੀਤੀ ਜਿਵੇਂ ਪਹਿਲਾਂ ਕਦੇ ਉਨ੍ਹਾਂ ਵਿਚ ਮਨ-ਮਟਾਉ ਹੀ ਨਾ ਹੋਇਆ ਹੋਵੇ।

ਉਸ ਨੇ ਹੱਸਦਿਆਂ ਹੋਇਆਂ ਕਿਹਾ ਸੀ, "ਇਕ ਛੋਟਾ ਮੁੰਡਾ ਏ, ਇਕ ਵੱਡਾ ਮੁੰਡਾ ਏ।"

"ਕੀ ?"

"ਮਤਲਬ ਇਹ ਕਿ ਤੁਹਾਨੂੰ ਦੋਵਾਂ ਨੂੰ ਵੇਖ ਕੇ ਇਹ ਕਹਿਣਾ ਮੁਸ਼ਕਿਲ ਏ ਕਿ ਤੁਹਾਡੇ ਵਿਚੋਂ ਵੱਡਾ ਕੌਣ ਏ।"

ਮੋਹਨ ਨੇ ਅੱਖਾਂ ਪਾੜ ਕੇ ਉਹਦੇ ਵੱਲ ਵੇਖਿਆ। ਜਿਵੇਂ ਉਸ ਨੇ ਇਸ ਦਾ ਮਤਲਬ ਸਮਝ ਲਿਆ ਹੋਵੇ। ਮੋਹਨ ਦੀਆਂ ਚੌੜੀਆਂ ਹੋਈਆਂ ਅੱਖਾਂ ਨੂੰ ਵੇਖ ਕੇ ਇਸ

ਨੂੰ ਇੰਜ ਲੱਗਾ ਜਿਵੇਂ ਇਸ ਦੀ ਛਾਤੀ ਵਿਚ ਕਿਸੇ ਨੇ ਗੋਲੀ ਮਾਰ ਦਿੱਤੀ ਹੋਵੇ। ਕੰਪਨੀ ਦੇ ਨਾਟਕਾਂ ਵਾਂਗ ਉਸੇ ਪਲ ਦ੍ਰਿਸ਼ ਬਦਲ ਗਿਆ ਸੀ।

ਰਾਮੰਣਾ ਨੇ ਨਿਰਾਸ਼ਾ ਭਰੀ ਮੁਸਕਰਾਹਟ ਨਾਲ ਇਹ ਸਾਹ ਲਿਆ। ਕਹਿਣਾ ਇਹ ਚਾਹੀਦਾ ਕਿ ਉਹ ਕੰਪਨੀ ਦਾ ਹੀ ਨਾਟਕ ਸੀ ਕਿਉਂਕਿ ਅਜਿਹੇ ਪ੍ਰਸੰਗਾਂ ਵਿਚ ਉਸ ਦੇ ਅਤੇ ਕੁਮੁਦ ਦੇ ਵਿਚਕਾਰ ਸਦਾ ਇਕ ਕੌੜਾ ਮਹੌਲ ਖੜ੍ਹਾ ਹੋ ਜਾਂਦਾ ਸੀ।

ਮੋਹਨ ਦੀਆਂ ਅੱਖਾਂ ਬਾਰੇ ਰਾਮੰਣਾ ਨੂੰ ਸਦਾ ਹੈਰਾਨੀ ਹੁੰਦੀ ਸੀ ਅਤੇ ਉਨ੍ਹਾਂ ਨੂੰ ਵੇਖ ਕੇ ਬੇਚੈਨੀ ਵੀ ਹੁੰਦੀ ਸੀ।

ਉਹ ਅੱਖਾਂ ਮੋਹਨ ਦੀਆਂ ਅੱਖਾਂ ਨਹੀਂ ਸਰਲਾ ਦੀਆਂ ਅੱਖਾਂ ਸਨ।

ਇਸ ਵਿਚ ਰਾਮੰਣਾ ਨੂੰ ਸ਼ੱਕ ਨਹੀਂ ਸੀ। ਮੋਹਨ ਹੱਸਦਾ ਤਾਂ ਪਲ ਦੀ ਪਲ ਇਸ ਨੂੰ ਭੁਲੇਖਾ ਲੱਗ ਜਾਂਦਾ ਕਿ ਕਿਤੇ ਸਰਲਾ ਹੀ ਤਾਂ ਨਹੀਂ ਹੱਸ ਰਹੀ। ਕਦੇ ਕਦੇ ਉਹ ਚੌਂਕ ਵੀ ਜਾਂਦਾ।

ਮੋਹਨ ਦੀਆਂ ਅੱਖਾਂ ਸਰਲਾ ਵਰਗੀਆਂ ਕਿਵੇਂ ? ਇਹ ਤਾਂ ਉਸ ਦਾ ਅਤੇ ਕੁਮੁਦ ਦਾ ਬੇਟਾ ਏ।

ਜਾਂ ਉਸ ਨੂੰ ਇਹ ਭੁਲੇਖਾ ਏ ਕਿ ਉਸ ਦੀਆਂ ਅੱਖਾਂ ਸਰਲਾ ਵਰਗੀਆਂ ਨੇ।

ਜਾਂ ਸਰਲਾ ਉਨ੍ਹਾਂ ਅੱਖਾਂ ਦੇ ਰੂਪ ਵਿਚ ਅਜੇ ਵੀ ਜੀਉਂਦੀ ਏ। ਉਹ ਮਾਂ ਨਾ ਬਣ ਸਕੀ ਇਹ ਵਿਚਾਰ ਸਦਾ ਉਸ ਨੂੰ ਦੁੱਖ ਦੇਂਦਾ ਸੀ। ਉਸ ਦੀ ਸਦਾ ਇਹੀ ਖਾਹਸ਼ ਸੀ ਕਿ ਘਰ ਵਿਚ ਬੱਚੇ ਹੋਣੇ ਚਾਹੀਦੇ ਨੇ। ਇਕ ਨੇ ਇਕ ਅੱਧੀ ਵਾਰ ਮਜ਼ਾਕ ਵੀ ਕੀਤਾ ਸੀ ਤੇ ਕਿਹਾ ਸੀ—

"ਬਾਜ਼ਾਰੋਂ ਖਰੀਦ ਲਿਆਵਾਂਗੇ—ਅੱਜ ਦੇ ਜ਼ਮਾਨੇ ਵਿਚ ਪੈਸੇ ਨਾਲ ਕੀ ਨਹੀਂ ਮਿਲਦਾ ?"

ਉਦੋਂ ਉਸ ਨੇ ਜਵਾਬ ਦਿੱਤਾ ਸੀ, "ਬਾਜ਼ਾਰ ਵਿਚ ਬਣੀ ਬਣਾਈ ਸਬਜ਼ੀ ਮਿਲਦੀ ਏ ਸੋਚ ਕੇ ਕੋਈ ਘਰ ਵਿਚ ਸਬਜ਼ੀ ਬਣਾਉਣਾ ਬੰਦ ਕਰ ਦੇਂਦਾ ਏ ?'

"ਫ਼ਜ਼ੂਲ ਦੀ ਸਿਰਦਰਦੀ ਏ ਘਰ ਵਿਚ ਬਣਾਉਣੀ।"

"ਇਸੇ ਲਈ ਕਿ ਉਸ ਵਿਚ ਜ਼ਿਆਦਾ ਸਵਾਦ ਹੁੰਦਾ ਏ।"

"ਛੱਡ ਪਰ੍ਹੇ ਸਰਲਾ, ਮੇਰੇ ਕਹਿਣ ਦਾ ਮਤਲਬ ਇਹੀ ਸੀ ਕਿ ਬਹੁਤ ਜ਼ਰੂਰਤ ਹੋਵੇ ਤਾਂ ਮੁਸੀਬਤ ਲਈ ਜਾ ਸਕਦੀ ਏ।"

"ਪਰ ਮੇਰਾ ਮਤਲਬ ਸੀ ਕਿ ਘਰ ਵਿਚ ਬੱਚਾ ਹੋਵੇ...।"

"ਮੈਂ ਮਨ੍ਹਾਂ ਨਹੀਂ ਕੀਤਾ ਤੇ ਤੂੰ ਵੀ ਨਹੀਂ, ਫਿਰ ਵੀ...।"

"ਛੱਡੋ ਰਹਿਣ ਦਿਉ। ਤੁਸਾਂ ਮੈਨੂੰ ਬੱਚਾ ਸਮਝ ਛੱਡਿਆ ਏ ? ਮੈਨੂੰ ਪਤਾ ਲੱਗ ਗਿਆ ਏ ਤੁਹਾਨੂੰ ਮੇਰੇ ਕੋਲੋਂ ਬੱਚਿਆਂ ਦਾ ਸੁੱਖ ਨਹੀਂ।"

"ਤੂੰ ਏਂ ਤਾਂ ਮੈਨੂੰ ਸੁੱਖ ਹੀ ਸੁੱਖ ਏ। ਇਸ ਤੋਂ ਵੱਧ ਸੁੱਖ ਦੀ ਇੱਛਾ ਨਹੀਂ।"

"ਤੁਸੀਂ ਮੇਰੀ ਗੱਲ ਤਾਂ ਸੁਣੋ !"

"ਹੁਕਮ ਕਰੋ।"

"ਇਕ ਹੋਰ ਵਿਆਹ ਕਰ ਲਵੋ ।"

"ਕੀ ਕਿਹਾ ?"

"ਮੇਰੇ ਜੀਉਂਦੇ-ਜੀਅ ਵਿਆਹ ਕਰ ਲਵੋ ਤਾਂ ਮੈਂ ਵੀ ਇਸ ਘਰ ਵਿਚ ਬੱਚਿਆਂ ਦਾ ਪੈਦਾ ਹੋਣਾ ਅਤੇ ਪਲਣਾ ਵੇਖ ਲਵਾਂਗੀ ।"

"ਮਤਲਬ ? ਖਾਸ ਇਸ ਤਰ੍ਹਾਂ ਦੀ ਔਰਤ ਨਾਲ ਵਿਆਹ ਕੀਤਾ ਜਾਵੇ ਤਾਂ ਬੱਚੇ ਜ਼ਰੂਰ ਪੈਦਾ ਹੋਣਗੇ, ਇਹ ਭਰੋਸਾ ਤਾਂ ਹੋਣਾ ਚਾਹੀਦਾ ਏ ਨਾ ? ਇਕ ਵਾਰ ਹੋਰ ਧੋਖਾ ਖਾਣ ਦੀ ਕੀ ਲੋੜ ਏ ਇਸ ਲਈ ਕਿਸੇ ਬੱਚੇ ਵਾਲੀ ਨਾਲ ਹੀ ਵਿਆਹ ਕਰ ਲਵਾਂ ਤਾਂ ?"

"ਬੱਚੇ ਹੁਣ ਚੁੱਪ ਵੀ ਕਰੋ । ਜੋ ਮੂੰਹ ਆਵੇ ਬੋਲੀ ਨਾ ਜਾਓ ।"

ਰਾਮੰਣਾ ਨੇ ਹੁਣ ਅਤਿ ਦੁੱਖੀ ਮਨ ਨਾਲ ਆਪਣੇ ਆਪ ਨੂੰ ਕਿਹਾ, "ਜੋ ਮੂੰਹ ਆਇਆ ਕਿਹਾ ਸੀ ਨਾ ! ਉਸ ਦਿਨ ਦੀ ਆਪਣੀ ਹੀ ਗੱਲ ਮੇਰੇ ਲਈ ਸਰਾਪ ਬਣ ਗਈ । ਬੱਚਾ ਗਰਭ ਵਿਚ ਆਉਣ ਤੋਂ ਬਾਅਦ ਹੀ ਕੁਮੁਦ ਨਾਲ ਵਿਆਹ ਕੀਤਾ ਨਾ ? ਇਹ ਸੱਚ ਹੈ; ਉਹ ਬੱਚਾ ਤਾਂ ਮੇਰਾ ਹੀ ਹੈ—

ਰਾਮੰਣਾ ਇਹ ਸੋਚ ਕੇ ਬੌਂਦਲ ਗਿਆ । ਉਹ ਆਪਣੀਆਂ ਅੱਖਾਂ ਨਾਲ ਵੇਖਣਾ ਚਾਹੁੰਦੀ ਸੀ । ਇਸੇ ਜ਼ਿੱਦ ਨਾਲ ਕੀ ਉਹ ਮੋਹਨ ਦੀਆਂ ਅੱਖਾਂ ਵਿਚ ਵਸ ਗਈ ਏ ? ਇਸ ਦੀ ਮੂਰਖਤਾ ਉਤੇ ਹੱਸ ਰਹੀ ਏ ?

ਜਾਂ...?

ਰਾਮੰਣਾ ਨੂੰ ਇਕ ਹੋਰ ਸ਼ੱਕ ਹੋਇਆ । ਉਹ ਇਹ ਸੀ ਕਿ ਜਦ ਉਸ ਨੇ ਕੁਮੁਦ ਨੂੰ ਪਸੰਦ ਕੀਤਾ ਤਦ ਵੀ ਕੀ ਉਹ ਸਰਲਾ ਨੂੰ ਪਿਆਰ ਕਰ ਰਿਹਾ ਸੀ ?

ਮਹਾਂਭਾਰਤ ਦੀ ਕਹਾਣੀ ਏ ਨਾ ? ਵਿਆਸ ਨੇ ਆਪਣੀਆ ਤੇਜਸਵੀ ਅੱਖਾਂ ਬੰਦ ਕਰ ਲਈਆਂ । ਇਸ ਲਈ ਧ੍ਰਿਤਰਾਸ਼ਟਰ ਦੀ ਮਾਂ ਨੇ ਅੰਨ੍ਹੇ ਬੱਚੇ ਨੂੰ ਜਨਮ ਦਿੱਤਾ । ਪ੍ਰੇਮੀਆਂ ਦੇ ਦਿਲ ਵਿਚ ਛਿਪੇ ਵਿਚਾਰਾਂ ਦਾ ਪ੍ਰਭਾਵ ਜੇ ਪ੍ਰੇਮੀ ਤਕ ਨਾ ਪਹੁੰਚਦਾ ਤਾਂ ਕੀ ਇਹ ਨਤੀਜਾ ਨਿਕਲਦਾ ? ਕੁਮੁਦ ਦੇ ਨਾਲ ਸੰਭੋਗ ਕਰਨ ਸਮੇਂ ਕੀ ਉਸ ਨੇ ਸਰਲਾ ਦੇ ਹੀ ਰੂਪ ਨੂੰ ਯਾਦ ਕੀਤਾ ਸੀ ?

ਥੂਹ ! ਕਿਸ ਤਰ੍ਹਾਂ ਦਾ ਵਿਚਾਰ ! ਆਪਣੇ ਆਪ ਨੂੰ ਪੂਰੀ ਤਰ੍ਹਾਂ ਭੁੱਲ ਕੇ, ਕਾਮ-ਕ੍ਰਿਆ ਵਿਚ ਮਗਨ ਹੋਣ ਸਮੇਂ, ਦਿਲ ਵਿਚ ਹੋਰ ਵਿਚਾਰ ਉਠਣਾ ਸੰਭਵ ਹੈ ?

ਜੇ ਇਹੋ ਗੱਲ ਹੋਵੇ ਤਾਂ ਕਿਸਾਨ ਬੀਜ ਬੀਜਣ ਸਮੇਂ ਇਹ ਵਿਚਾਰ ਮਨ ਵਿਚ ਲਿਆਵੇ ਕਿ 'ਖੂਬ ਫ਼ਸਲ ਹੋਵੇ' ਤਾਂ ਉਹ ਮਨਚਾਹੀ ਫ਼ਸਲ ਲੈ ਸਕਦਾ ਹੈ ਨਾ ?

ਉਂ ਹੂੰ ਇੰਜ ਹੁੰਦਾ ਨਹੀਂ ਏ । ਇਹ ਕੁਦਰਤ ਦੇ ਵਿਰੁੱਧ ਗੱਲ ਏ । ਬੀਜ ਦੇ ਗੁਣ-ਔਗੁਣ ਹੀ ਫ਼ਸਲ ਵਿਚ ਪ੍ਰਗਟ ਹੋਣਗੇ ਬਾਹਰੀ ਗੁਣ ਨਹੀਂ । ਆਪਣਾ ਪੁੱਤਰ ਹੀ ਤਾਂ ਨਹੀਂ ਹੈ । ਇਸ ਦਾ ਅਤੇ ਕੁਮੁਦ ਦਾ ਹੈ—ਜਾਂ ਕੇਵਲ ਇਸੇ ਦਾ ਹੈ । ਫਸਲ ਬੀਜ ਉਤੇ ਨਿਰਭਰ ਕਰਦੀ ਹੈ । ਪਰ ਚਾਰ ਚੁਫੇਰੇ ਦੀ ਹਵਾ, ਪਾਣੀ, ਧਰਤੀ, ਇਨ੍ਹਾਂ ਸਾਰਿਆਂ ਦਾ ਅਸਰ ਵੀ ਤਾਂ ਪੈਂਦਾ ਹੈ । ਇਨ੍ਹਾਂ ਨਾਲ ਗੁਣ-ਔਗੁਣ ਪੈਦਾ ਨਹੀਂ ਹੁੰਦੇ ? ਗੁਣ-ਔਗੁਣ ਤਾਂ ਬੀਜ ਵਿਚ ਹੁੰਦੇ ਨੇ । ਇਸ ਪ੍ਰਕਾਰ ਆਏ ਗੁਣਾ-ਔਗੁਣਾ

ਉਤੇ ਇਨ੍ਹਾਂ ਬਾਹਰੀ ਕਾਰਨਾਂ ਦਾ ਪ੍ਰਭਾਵ ਵੀ ਪੈਂਦਾ ਹੈ । ਔਰਤ ਤਾਂ ਹਵਾ, ਪਾਣੀ, ਜ਼ਮੀਨ ਦੇ ਬਰਾਬਰ ਹੁੰਦੀ ਏ । ਜਨਮ, ਜਾਤ, ਗੁਣ, ਸਰੀਰ, ਰਚਨਾ ਇਹ ਸਭ ਮਰਦ ਉਤੇ...ਬੀਜ ਉਤੇ ਹੀ...।

ਰਾਮੰਣਾ ਝਟਪਟ ਕੁਰਸੀ ਤੋਂ ਉਠਿਆ, ਇਹ ਕੀ ? ਜਦ ਹੋਰ ਕੰਮ ਦੀ ਉਡੀਕ ਵਿਚ ਹਾਂ ਤਾਂ ਅਜਿਹੇ ਵਿਚਾਰਾਂ ਵਿਚ ਕਿਉਂ ਫਸ ਗਿਆ—ਸੋਚਦਿਆਂ ਉਸ ਨੇ ਆਪਣੇ ਹੱਥ ਵਾਲੀ ਘੜੀ ਵੇਖੀ । ਅਜੇ ਵੀਹ ਮਿੰਟ ਬਾਕੀ ਸਨ । ਇਹ ਵੇਖਣ ਲਈ ਉਹ ਖਿੜਕੀ ਦੇ ਕੋਲ ਗਿਆ ਕਿ ਮੋਹਨ ਆਇਆ ਏ ਜਾਂ ਨਹੀਂ ।

'ਉਫ਼ !! ਕਹਿ ਕੇ ਉਹ ਹੱਸ ਪਿਆ । ਮੋਹਨ ਦੇ ਬਾਰੇ ਸੋਚਦਿਆਂ ਸੋਚਦਿਆਂ ਹੀ ਤਾਂ ਉਹ ਨੌਜਵਾਨ ਸਾਹਿਤਕਾਰਾਂ ਵਾਂਗ, ਜੋ ਇਹ ਦਾਅਵਾ ਕਰਦੇ ਨੇ ਕਿ ਉਹ ਸਭ ਕੁਝ ਜਾਣਦੇ ਨੇ, ਊਟਪਟਾਂਗ ਸੋਚ ਕੇ ਗ਼ਲਤ ਰਾਹੇ ਪੈ ਗਿਆ । ਅਗਲੇ ਹੀ ਪਲ ਉਸ ਨੂੰ ਲੱਗਾ ਕਿ, ਇਹ ਰਾਹ ਗਲਤ ਨਹੀਂ । ਉਸ ਦੇ ਤਰਕਾਂ ਨੇ ਭਾਵੇਂ ਗਲਤ ਰਾਹ ਲਿਆ ਹੋਵੇ ਪਰ ਅਨੁਭਵ ਤਾਂ ਪ੍ਰਤੱਖ ਹੈ ਨਾ ? ਜਿਥੇ ਉਹ ਖਲੋਤਾ ਸੀ ਉਥੋਂ ਹੀ ਘੁੰਮ ਕੇ ਫੇਰ ਕੰਧ ਉਤੇ ਟੰਗੀ ਤਸਵੀਰ ਨੂੰ ਵੇਖਿਆ ।

ਸੋਚਿਆ, ਕੋਈ ਸ਼ੱਕ ਹੀ ਨਹੀਂ ।

ਕੋਲ ਜਾ ਕੇ ਧਿਆਨ ਨਾਲ ਵੇਖਦਿਆਂ ਬੋਲਿਆ, "ਉਹੀ ਅੱਖਾਂ ।"

ਕੁਮੁਦ ਨੇ ਵੀ ਇਕ ਵਾਰ ਇਹੀ ਗੱਲ ਆਖੀ ਸੀ ਨਾ ?

ਇਕ ਵਾਰ ! ਕਦੋਂ ? ਉਦੋਂ ਜਦੋਂ ਉਹ ਭੂਆ ਦੇ ਘਰੋਂ ਆਪਣੇ ਆਪ ਵਾਪਸ ਆਈ ਸੀ । ਇਸ ਨੇ ਮੋਹਨ ਨੂੰ ਗੋਦ ਵਿਚ ਲੈ ਕੇ ਪਿਆਰ ਕੀਤਾ ਸੀ । ਤਦ ਉਸ ਨੇ ਦੋਹਾਂ ਲਈ ਇਕ ਗੱਲ ਆਖੀ ਸੀ । ਉਸ ਸਮੇਂ ਮੋਹਨ ਨੇ ਅੱਖਾਂ ਪਾੜ ਕੇ ਇਕ ਵਾਰ ਉਸ ਨੂੰ ਅਤੇ ਇਕ ਵਾਰ ਇਸ ਨੂੰ ਵੇਖਿਆ ਸੀ । ਤਦ...

ਉਦਾਸੀ ਭਰਿਆ ਸਾਹ ਲੈ ਕੇ ਰਾਮੰਣਾ ਕੁਰਸੀ ਉਤੇ ਬੈਠ ਗਿਆ । ਉਸ ਵੇਲੇ ਪਲ ਦੀ ਪਲ ਉਸ ਨੂੰ ਆਪਣਾ ਜੀਵਨ ਸੁੱਖਮਈ ਲੱਗਾ ਸੀ ।

ਹਾਂ ! ਉਦੋਂ ਕਿਹਾ ਸੀ ਕੁਮੁਦ ਨੇ—

"ਇਸ ਲੜਕੇ ਦੀਆਂ ਅੱਖਾਂ ਕੀਹਦੇ ਵਰਗੀਆਂ ਨੇ ਦੱਸੋ ਖਾਂ ?

ਤਦ ਇਸ ਨੇ ਹੈਰਾਨ ਹੋਰ ਕੇ "ਕੀਹਦੇ ਵਰਗੀਆਂ ?" ਕਹਿ ਕੇ ਮੋਹਨ ਵੱਲ ਵੇਖਿਆ ਸੀ ।

ਤਦ ਇਸ ਨੂੰ ਲੱਗਾ ਸੀ ਕਿ ਕੀਹਦੇ ਵਰਗੀਆਂ ਨੇ ?

ਪਰ ਜੇ ਉਹ ਕਹਿ ਦੇਂਦਾ ਤਾਂ ਉਸ ਦੀ ਅਚਾਨਕ ਘਰ ਵਾਪਸੀ ਨੀਰਸ ਨਾ ਹੋ ਜਾਂਦੀ ?

'ਕੀਹਦੇ ਵਰਗੀਆ ?' ਇਹ ਪ੍ਰਸ਼ਨ ਇਸ ਨੇ ਇਵੇਂ ਪੁੱਛਿਆ ਜਿਵੇਂ ਇਸ ਨੂੰ ਪਤਾ ਹੀ ਨਾ ਹੋਵੇ :

ਮੈਂ ਪੁੱਛਿਆ ਏ, "ਮੋਹਨ ਦੀਆਂ ਅੱਖਾਂ ਕੀਹਦੇ ਵਰਗੀਆਂ ਨੇ ? ਏਨੀਂ ਛੇਤੀ ਭੁੱਲ ਗਏ ਹੋ ?"

—ਭੁੱਲ ਜਾਣਾ ? ਉਫ਼ ! ਤਾਂ ਇਹਨੂੰ ਵੀ ਪਤਾ ਸੀ ਕਿ ਮੋਹਨ ਦੀਆਂ ਅੱਖਾਂ

ਕੀਹਦੇ ਵਰਗੀਆਂ ਨੇ । ਮੈਂ ਸਰਲਾ ਨੂੰ ਭੁੱਲ ਗਿਆ ਹਾਂ, ਕੁਮੁਦ ਇਹ ਗੱਲ ਜਤਾ ਰਹੀ ਏ ।

ਤਦ ਇਸ ਨੇ ਕਿਹਾ ਸੀ "ਕੀਹਦੇ ਵਰਗੀਆਂ ਦਾ ਮਤਲਬ ਸਿਰਫ਼ ਤੇਰੀਆਂ ਅੱਖਾਂ ਵਰਗੀਆਂ ਹੈ ।

ਹੱਸਦਿਆਂ ਹੋਇਆਂ ਅਸਹਿਮਤੀ ਵਿਚ ਸਿਰ ਫੇਰਦਿਆਂ ਕੁਮੁਦ ਨੇ ਕਿਹਾ ਸੀ, "ਊਂ-ਹੂੰ ।"

"ਤਾਂ ਤੂੰ ਕਹਿੰਦੀ ਏਂ ਕਿ ਮੇਰੇ ਵਰਗੀਆਂ ਨੇ ?"

ਇਹ ਸੁਣ ਕੇ ਕੁਮੁਦ ਨੇ ਹੌਕਾ ਲਿਆ ਤੇ ਕੁਝ ਨਾ ਬੋਲੀ । ਇਸ ਦੇ ਮੂੰਹੋਂ ਇਹ ਗੱਲ ਸੁਣਨ ਦੀ ਆਸ ਸੀ ਪਰ ਉਸ ਨੇ ਇਹ ਗੱਲ ਨਾ ਆਖੀ ਤਾਂ ਨਿਰਾਸ਼ਾ ਹੋਈ । ਤਾਂ ਵੀ ਇਸ ਨੂੰ ਆਸ ਸੀ ਕਿ ਸ਼ਾਇਦ ਥੋੜ੍ਹੀ ਦੇਰ ਬਾਅਦ ਉਹ ਆਪੇ ਆਖ ਹੀ ਦੇਵੇਗੀ । ਪਰ ਉਸ ਦਾ ਧਿਆਨ ਤਾ ਸ਼ਾਇਦ ਕਿਧਰੇ ਹੋਰ ਟਿਕਿਆ ਹੋਇਆ ਸੀ । ਉਸ ਦੇ ਚਿਹਰੇ ਉਤੇ ਨਿਰਾਸ਼ਾ ਛਾਈ ਹੋਈ ਸੀ ।

ਉਸ ਨੇ ਇੰਜ ਸਾਹ ਖਿੱਚਿਆ ਜਿਵੇਂ ਕਹਿ ਰਹੀ ਹੋਵੇ 'ਜੋ ਵੀ ਹੋਣਾ ਏ ਹੋ ਜਾਵੇ ।' ਉਸ ਨੇ ਇਹਦੇ ਵੱਲ ਵੇਖਿਆ ਵੀ ਸੀ । ਉਹ ਅਜੇ ਇਹ ਸੋਚ ਹੀ ਰਿਹਾ ਸੀ ਕਿ ਉਹ ਥੋੜ੍ਹੀ ਦੇਰ ਵਿਚ ਕਹਿਣ ਹੀ ਵਾਲੀ ਹੈ; ਏਨੇਂ ਨੂੰ ਮੋਹਨ ਉਹਦੇ ਵੱਲ ਦੌੜਿਆ ਅਤੇ ਉਹ ਉਸ ਨੂੰ ਚੁੱਕ ਕੇ ਅੰਦਰ ਚਲੀ ਗਈ ।

ਉਸ ਵੇਲੇ ਜੇ ਇਕ ਵਾਰ ਉਹੀ ਆਪਣੇ ਮੂੰਹੋਂ ਕਹਿ ਦੇਂਦਾ—ਇਹ ਵਿਚਾਰ ਰਾਮੰਣਾ ਦੇ ਮਨ ਵਿਚ ਕਈ ਵਾਰ ਉਠਿਆ ਸੀ । ਜੇ ਉਹ ਇਹ ਕਹਿ ਦੇਂਦਾ—ਹਾਂ ਤੇਰਾ ਕਹਿਣਾ ਸੱਚ ਏ । ਇਸ ਲੜਕੇ ਦੀਆ ਅੱਖਾਂ ਸਰਲਾ ਦੀਆਂ ਅੱਖਾਂ ਵਰਗੀਆਂ ਨੇ ਤਾਂ ਕੀ ਉਸ ਨੂੰ ਤਸੱਲੀ ਹੁੰਦੀ ? ਪਰ ਮਨੁੱਖ ਦਾ ਸੁਭਾਅ ਹੀ ਅਜੀਬ ਏ । ਉਸ ਦਿਨ ਇਸ ਨੇ, ਕੁਮੁਦ ਨੇ ਅਤੇ ਮੋਹਨ ਨੇ ਇਕ ਅਲੌਕਿਕ ਸੁੱਖ ਦਾ ਅਨੁਭਵ ਕੀਤਾ ਸੀ । ਤਾਂ ਵੀ ਰਾਮੰਣਾ ਦੀ ਇਹ ਕੋਸ਼ਿਸ਼ ਸੀ ਕਿ ਜਿਥੋਂ ਤਕ ਹੋ ਸਕੇ ਨਿਰਲੇਪ ਹੀ ਰਿਹਾ ਜਾਵੇ । ਪਰ ਜਿਸ ਕੋਸ਼ਿਸ਼ ਲਈ ਉਸ ਨੇ ਇੰਜ ਕੀਤਾ ਉਸ ਦਾ ਨਤੀਜਾ ਉਲਟਾ ਹੀ ਨਿਕਲਿਆ । ਸਰਲਾ ਦੀ ਯਾਦ ਅਤੇ ਨਾਲ ਹੀ ਕੁਮੁਦ ਦੀ ਕੁੱਖੋਂ ਪੈਦਾ ਹੋਏ ਬੱਚੇ ਨੂੰ ਸਰਲਾ ਵਰਗਾ ਕਹਿਣਾ; ਇਨ੍ਹਾਂ, ਸਭ ਗੱਲਾਂ ਕਰਕੇ ਕਿਤੇ ਉਸ ਨੂੰ ਸਰਲਾ ਉਤੇ ਗੁੱਸਾ ਹੀ ਨਾ ਆ ਜਾਵੇ—ਇਸ ਨੂੰ ਇਸੇ ਗੱਲ ਦਾ ਡਰ ਸੀ । ਉਸ ਨੂੰ ਗੁੱਸੇ ਨਹੀਂ ਕਰਨਾ ਚਾਹੀਦਾ, ਇਸ ਦਾ ਕੇਵਲ ਇਹੀ ਉਦੇਸ਼ ਸੀ । ਪਰ ਇਸ ਚੰਗੇ ਉਦੇਸ਼ ਦਾ ਕੇਹਾ ਬੁਰਾ ਨਤੀਜਾ ਨਿਕਲਿਆ ।

ਸ਼ਾਇਦ ਇਸੇ ਲਈ ਲੋਕ ਦੈਵੀ ਚੀਜ਼ ਉਤੇ ਵਿਸ਼ਵਾਸ ਰੱਖਦੇ ਨੇ । ਜੇ ਸੱਚੀ ਹੀ ਕੋਈ ਦੈਵੀ ਸ਼ਕਤੀ ਹੈ, ਜਿਵੇਂ ਕਿ ਲੋਕਾਂ ਦਾ ਵਿਸ਼ਵਾਸ ਹੈ, ਤਾਂ ਮਨੁੱਖ ਵਰਗਾ ਨਿਹੱਥਾ ਤੇ ਨਿਆਸਰਾ ਕੋਈ ਹੋਰ ਜੀਵ ਨਹੀਂ ਹੈ । ਕਿਸ ਨੂੰ ਪਤਾ ਏ ਕਿ ਇਸ ਦੀ ਦੈਵੀਗਤੀ ਵੀ ਉਲਟੀ ਹੋ ਗਈ ਏ ?

ਜਾਂ ? ਰਾਮੰਣਾ ਨੂੰ ਇਕ ਹੋਰ ਵਿਚਾਰ ਸੁਝਿਆ ਸੀ । ਦੈਵੀ ਕੋਈ ਚੀਜ਼ ਨਹੀਂ, ਪਰ ਜਦ ਮਨੁੱਖ ਨੂੰ ਆਪਣਾ ਕਰਤੱਵ ਨਹੀਂ ਸੁਝਦਾ ਜਾਂ ਜਦ ਮਨੁੱਖ ਆਪਣੇ

ਕਰਤੱਵ ਨੂੰ ਚੁਣਨ ਦਾ ਜਤਨ ਕਰਦਾ ਹੈ ਤਾਂ ਦੈਵੀ ਸ਼ਕਤੀ ਦਾ ਨਾਂ ਲੈਂਦਾ ਹੈ । ਇੰਜ ਨਾਮ ਲੈਣਾ ਆਪਣੀ ਗਲਤੀ ਸਵੀਕਾਰਨਾ ਹੈ ।

ਸੱਚ ਹੈ । ਹੁਣ ਰਾਮੰਣਾ ਆਪਣੀ ਗਲਤੀ ਨੂੰ ਮੰਨਣ ਲਈ ਤਿਆਰ ਹੈ । ਪਰ ਉਸ ਦਿਨ ਜੋ ਹੋਇਆ ਸੀ ਉਹ ਰੱਬ ਦੀ ਗਲਤੀ ਨਹੀਂ ਸੀ, ਆਪਣੀ ਗਲਤੀ ਦਾ ਉਚਿਤ ਪ੍ਰਾਸ਼ਚਿਤ ਸੀ । 'ਬੱਚੇ ਦੀ ਅੱਖ ਕਿਸ ਵਰਗੀ ਏ' ਕੁਮੁਦ ਦੇ ਇਹ ਕਹਿਣ ਦਾ ਢੰਗ, ਉਹਦੇ ਚਿਹਰੇ ਉਤੇ ਛਾਈ ਮੁਸਕਰਾਹਟ ਇਸ ਸਭ ਕਾਸੇ ਤੋਂ ਇਹ ਸਪੱਸ਼ਟ ਹੁੰਦਾ ਸੀ ਕਿ ਇਸ ਪ੍ਰਸ਼ਨ ਦਾ ਉੱਤਰ ਦੋਹਾਂ ਨੂੰ ਪਤਾ ਹੈ । ਮੋਹਨ ਵਰਗੀਆਂ ਅੱਖਾਂ ਵਰਗੇ ਇਸ ਅਤੇ ਕੁਮੁਦ ਦੋਹਾਂ ਦੇ ਵਾਕਫ ਵਿਅਕਤੀ ਕਈ ਹੋ ਸਕਦੇ ਹਨ ? 'ਕਿਸ ਦੀਆਂ ਅੱਖਾਂ ?' ਦਾ ਮਤਲਬ ਸ਼ਾਇਦ ਕੁਮੁਦ ਨੂੰ ਸਿੱਧੇ ਜਵਾਬ ਦੀ ਆਸ ਸੀ ਕਿ ਅੱਖਾਂ ਸਰਲਾ ਵਰਗੀਆਂ ਹਨ ।

ਪਰ ਇਸ ਨੇ ਕੀ ਕੀਤਾ ? ਸਿੱਧਾ ਉੱਤਰ ਨਾ ਦਿੱਤਾ । 'ਤੇਰੇ ਵਰਗੀਆਂ' ਕਹਿ ਕੇ ਗਲਤ ਜਵਾਬ ਦੇ ਦਿੱਤਾ । 'ਜੇ ਉਹੋ ਜਿਹੀਆਂ ਨਹੀਂ ਤਾਂ ਮੇਰੇ ਵਰਗੀਆਂ ਕਹਿੰਦੀ ਏ' ਕਹਿ ਕੇ ਜੋ ਮੂੰਹ ਆਇਆ ਉਹੀ ਕਹਿ ਦਿੱਤਾ । ਇਸ ਦਾ ਵਿਉਹਾਰ ਅਜਿਹਾ ਸੀ ਜਿਵੇਂ ਉਸ ਨੇ ਜਿਸ ਉਤਸ਼ਾਹ ਨਾਲ ਪ੍ਰਸ਼ਨ ਕੀਤਾ ਸੀ ਉਸ ਦਾ ਇਸ ਲਈ ਕੋਈ ਮਹੱਤਵ ਹੀ ਨਾ ਹੋਵੇ ।

ਕਿਉਂ ? ਕੇਵਲ ਇਸ ਲਈ ਕਿ ਕੁਮੁਦ ਇਸ ਨੂੰ ਪਿਆਰ ਕਰੇ । ਇਸ ਲਈ ਉਸ ਦੀ ਸਜ਼ਾ ਵੀ ਮਿਲੀ । ਜਿਵੇਂ ਪਤੀ ਦੇ ਨਾਲ ਪਰਿਵਾਰਕ ਜੀਵਨ ਦੀ ਕਲਪਨਾ ਵਿਚ ਮਗਨ ਹੋ ਕੇ ਦੁਰਵਾਸਾ ਨੂੰ ਭੁੱਲ ਜਾਣ ਦੇ ਕਾਰਨ ਸ਼ਕੁੰਤਲਾ ਨੂੰ ਵੀ ਸਜ਼ਾ ਮਿਲੀ ਸੀ ।

ਅਸਲ ਵਿਚ ਇਹ ਇਕ ਮਹੱਤਵਪੂਰਣ ਵਿਚਾਰ ਹੈ । ਕੇਵਲ ਆਪਣੇ ਸੁਆਰਥ ਦੀ ਦ੍ਰਿਸ਼ਟੀ ਤੋਂ ਆਪਣੇ ਫ਼ਰਜ਼ ਤੋਂ ਬਚਣ ਲਈ ਆਪਣਾ ਕਰੱਤਵ ਨਾ ਕਰਨ ਵਾਲਾ ਮਨੁੱਖ ਪ੍ਰਾਸ਼ਚਿਤ ਤੋਂ ਬੱਚ ਨਹੀਂ ਸਕਦਾ ।

ਰਾਮੰਣਾ ਦੇ ਚਿਹਰੇ ਉਤੇ ਮੁਸਕਰਾਹਟ ਆ ਗਈ । "ਇਹ ਅਸਲ ਵਿਚ ਇਕ ਮਹੱਤਵਪੂਰਣ ਵਿਚਾਰ ਹੈ" ਕਹਿ ਕੇ ਉਸ ਨੇ ਆਪਣੇ ਆਪ ਉਤੇ ਵਿਅੰਗ ਕੀਤਾ । ਮਹੱਤਵਪੂਰਣ ਵਿਚਾਰ ਹੈ ? ਤਾਂ ਕੀ ਉਹ ਅਜਿਹੀਆਂ ਗੱਲਾਂ ਸਮੂਹਕ ਸਭਾ ਵਿਚ ਕਹਿਣ ਲਈ ਤਿਆਰ ਹੈ । ਲੋਕ ਕਹਿਣ ਭਾਵੇਂ ਨਾ ਕਹਿਣ ਕੀ ਉਹ ਆਪ ਤਿਆਰ ਹੈ ?

'ਹੂੰ' ਕਹਿ ਕੇ ਰਾਮੰਣਾ ਨੇ ਆਪਣੀ ਠੋਡੀ ਉਤੇ ਖਾਜ ਕੀਤੀ । ਕਹਿਣਾ ਏ ਤਾਂ ਹੌਸਲਾ ਕਰਕੇ ਸਪੱਸ਼ਟ ਰੂਪ ਵਿਚ ਕਹਿਣਾ ਚਾਹੀਦਾ ਏ । ਲੋਕੀਂ ਜੇ ਸੁਣਨਾ ਨਾ ਚਾਹੁੰਣ ਤਾਂ ਇਸ ਨੂੰ ਰੌਚਿਕ ਢੰਗ ਨਾਲ ਕਹਿਣਾ ਚਾਹੀਦਾ ਏ ਤਾਂ ਜੁ ਉਹ ਸੁਣਨ । ਉਹ ਸਾਹਿਤਕਾਰ ਹੈ । ਨਾ ਜਨਤਾ ਦੇ ਵਾਸਤੇ ਉਹ ਜਾਣ ਬੁਝ ਕੇ ਕੁੱਤੇ-ਕੁੱਤੀ ਦੀ ਬੀਨ ਦੀ ਕਹਾਣੀ ਨੂੰ ਕਹਿਣ ਲਈ ਵੀ ਤਿਆਰ ਹੋ ਸਕਦਾ ਹੈ । ਪਰੰਤੂ ਉਸੇ ਦੇ ਜੀਵਨ ਵਿਚ ਇਕ ਦੂਜੇ ਨੂੰ ਪਰਸਪਰ ਪਿਆਰ ਕਰਨ ਵਾਲੇ ਦੋ ਦਿਲ ਦੁਸ਼ਮਣੀ ਨਾਲ ਸੁੱਕ ਕੇ ਮਰ ਰਹੇ ਹਨ । ਇਹ ਕਥਾ ਉਹ ਕਿਉਂ ਨਾ ਕਹੇ ?

ਉਸ ਨੇ ਸੋਚਿਆ ਕਿ ਉਹ ਕਹੇਗਾ, ਇਥੇ ਉਸ ਦੇ ਸਾਹਿਤਕ ਜੀਵਨ ਦਾ ਇਕ ਯੁਗ ਖਤਮ ਹੋ ਗਿਆ। ਅੱਜ ਤੋਂ ਉਸ ਨੂੰ ਸਮੂਹਕ ਰੂਪ ਵਿਚ ਮਾਨਤਾ ਪ੍ਰਾਪਤ ਹੋ ਜਾਵੇਗੀ। ਬਾਅਦ ਵਿਚ ਉਹ ਆਪਣੇ ਹੀ ਪ੍ਰਮਾਣਿਕ ਵਿਚਾਰਾਂ ਨੂੰ ਮਨੋਰੰਜਕ ਰੂਪ ਦੇ ਕੇ ਸੁਣ ਸਕਦਾ ਹੈ। ਸੁਨਾਣ ਵਿਚ ਕੋਈ ਰੁਕਾਵਟ ਵੀ ਨਹੀਂ। ਠੋਡੀ ਖੁਰਕਦਾ ਤੇ ਬੁੜ ਬੁੜਾਉਂਦਾ ਹੋਇਆ ਉਹ ਖਿੜਕੀ ਦੇ ਕੋਲ ਗਿਆ।

ਬਾਹਰ ਵੇਖਿਆ। ਫੇਰ ਥੱਲੇ ਜਾਂਦੀਆਂ ਪੌੜੀਆਂ ਦੇ ਕੋਲ ਖਲੋ ਕੇ ਹੇਠੋਂ ਆਉਂਦੀ ਆਵਾਜ਼ ਨੂੰ ਸੁਣਨ ਲੱਗਾ। ਹੱਥ-ਘੜੀ ਵੇਖੀ। ਜੇ ਸਭਾ ਠੀਕ ਸਮੇਂ ਤੇ ਸ਼ੁਰੂ ਹੋਵੇ ਤਾਂ ਵੀ ਅਠਾਰਾਂ ਮਿੰਟ ਬਾਕੀ ਨੇ। ਸਭਾ ਜ਼ਰੂਰ ਹੀ ਦੇਰ ਨਾਲ ਸ਼ੁਰੂ ਹੋਵੇਗੀ। ਚੰਗਾ ਏ, ਮੋਹਨ ਨੂੰ ਨਾਲ ਲਿਜਾਣ ਵਿਚ ਸੁਵਿਧਾ ਹੋਵੇਗੀ। ਸੋਚਦਿਆਂ ਹੋਇਆਂ ਉਂਗਲਾਂ ਵਿਚ ਉਂਗਲਾਂ ਫਸਾ ਕੇ, ਸਿਰ ਦੇ ਪਿੱਛੇ ਹੱਥ ਰੱਖ ਕੇ, ਮੂੰਹ ਉਪਰ ਵੱਲ ਕਰਕੇ ਲੰਮਾ ਸਾਹ ਲੈ ਕੇ ਬੈਠ ਗਿਆ।

## 13

ਕੁਮੁਦ ਨੇ ਆਪਣੇ ਆਪ ਨੂੰ ਕਿਹਾ, ਕੋਈ ਆਵਾਜ਼ ਆਈ ਏ ਨਾ ? ਮੋਹਨ ਆਇਐ ? ਚੰਗਾ ਈ ਹੋਇਐ ਮੈਂ ਵੀ ਉਹਦੇ ਲਈ ਸਭ ਤਿਆਰੀਆਂ ਕਰ ਕੇ...ਅਰੇ ਨਹੀਂ, ਇਹ ਤਾਂ ਦਰਵਾਜ਼ੇ ਦੀ ਆਵਾਜ਼ ਨਹੀਂ। ਪਿੱਛੋਂ ਉਸ ਨੇ ਮੂੰਹ ਚੁੱਕ ਕੇ ਵੇਖਿਆ ਅਤੇ ਕਿਹਾ—ਉਫ। ਇੰਜ ਲੱਗਦਾ ਏ ਕਿ ਪਿਉ ਆਪਣੇ ਪੁੱਤਰ ਦੇ ਆਉਣ ਦੀ ਉਡੀਕ ਕਰ ਰਿਹਾ ਏ। ਇਕ ਮਿੰਟ ਤਕ ਉਸ ਨੇ ਪੌੜੀਆਂ ਦੀ ਆਵਾਜ਼ ਵੱਲ ਧਿਆਨ ਦਿੱਤਾ। ਹੌਲੀ ਹੌਲੀ ਉਸ ਦੇ ਚਿਹਰੇ ਉਤੇ ਮੁਸਕਰਾਹਟ ਛਾ ਗਈ। ਸੁੰਨ ਹੋਈ ਇੰਜ ਖਲੋ ਗਈ ਜਿਵੇਂ ਦੂਰ ਉਸ ਨੂੰ ਕੁਝ ਦਿਖਾਈ ਦਿੱਤਾ ਹੋਵੇ। ਤਸੱਲੀ ਦਾ ਸਾਹ ਲੈ ਕੇ ਕੁਰਸੀ ਵੱਲ ਗਈ। ਉਥੇ ਬੈਠ ਕੇ ਸ਼ੀਸ਼ੇ ਵਿਚ ਆਪਣੇ ਪ੍ਰਤਿਬਿੰਬ ਨੂੰ ਵੇਖਣ ਲੱਗ ਪਈ।

ਉਸ ਨੇ ਆਪਣੇ ਪ੍ਰਤਿਬਿੰਬ ਕੋਲੋਂ ਪੁੱਛਿਆ, "ਕਿਉਂ ਤੈਨੂੰ ਬਹੁਤ ਖੁਸ਼ੀ ਹੁੰਦੀ ਏ ? ਰਾਮੰਣਾ ਮੋਹਨ ਨੂੰ ਪਿਆਰ ਕਰਦਾ ਏ ਇਸ ਲਈ, ਕਿਉਂ ?" ਤਦ ਉਸ ਦਾ ਪ੍ਰਤਿਬਿੰਬ ਹੱਥ ਪਿਆ।

"ਬੜੀ ਖੁਸ਼ੀ ਹੁੰਦੀ ਏ," ਇਕ ਵਾਰ ਫਿਰ ਉਸਨੇ ਆਪਣੇ ਆਪ ਨੂੰ ਪੁੱਛਿਆ, "ਕੋਈ ਕਿਸੇ ਨਾਲ ਪਿਆਰ ਕਰੇ ਤਾਂ ਉਸਨੂੰ ਕਿਉਂ ਖੁਸ਼ ਹੋਣਾ ਚਾਹੀਦਾ ਹੈ ?"

ਉਹ ਪਾਗਲ ਹੈ। ਸ਼ੁਰੂ ਸ਼ੁਰੂ ਵਿਚ ਪਤਾ ਨਹੀਂ ਕੀ-ਕੀ ਸਮਝ ਰਖਿਆ ਸੀ। ਉਦੋਂ ਜਦ ਉਹ ਮੋਹਨ ਦੇ ਨਾਲ ਆਈ ਤਾਂ ਰਾਮੰਣਾ ਨੇ ਮੋਹਨ ਨੂੰ ਚੁੱਕ ਕੇ ਪਿਆਰ ਕੀਤਾ ਸੀ ਨਾ, ਉਦੋਂ ਉਸ ਨੂੰ ਕਿੰਨੀਂ ਖੁਸ਼ੀ ਹੋਈ ਸੀ ? ਇਸ ਭਰਮ ਵਿਚ ਕਿ ਮੋਹਨ ਦੀ ਥਾਂ ਉਹੀ ਹੋਵੇ, ਉਸ ਦੇ ਰੌਂਗਟੇ ਖੜੇ ਹੋ ਗਏ ਸਨ ਅਤੇ ਪਸੀਨਾ ਛੁੱਟ ਪਿਆ ਸੀ। ਰਾਮੰਣਾ ਦ ਮੂੰਹ ਵਲ ਉਸ ਦੀ ਖੁਸ਼ੀ ਨੂੰ ਵੇਖ ਕੇ ਉਸ ਨੂੰ ਇੰਜ ਲੱਗਾ ਸੀ ਕਿ

ਰਾਮੰਣਾ ਦਾ ਉਸ ਨਾਲ ਜੋ ਪਿਆਰ ਹੈ ਉਹ ਮੋਹਨ ਨਾਲ ਕਰ ਰਿਹਾ ਹੈ। ਇਹ ਭਾਵਨਾ ਸਪੱਸ਼ਟ ਰੂਪ ਵਿਚ ਉਸ ਦੇ ਦਿਲ ਵਿਚ ਪੈਦਾ ਹੋਈ ਸੀ। ਉਸ ਦਿਨ ਦੇ ਉਸ ਦ੍ਰਿਸ਼ ਨੂੰ ਜੇ ਸਰਲਾ ਦੀਦੀ ਵੇਖਦੀ ਤਾਂ ? ਇਹ ਵਿਚਾਰ ਵੀ ਉਸ ਦੇ ਮਨ ਵਿਚ ਨਹੀਂ ਆਇਆ ਸੀ। ਸਰਲਾ ਦੀਦੀ ਨੇ ਤਾਂ ਕਈ ਵਾਰ ਨਹੀਂ ਸੀ ਕਿਹਾ ਕਿ ਘਰ ਵਿਚ ਬੱਚੇ ਹੋਣੇ ਚਾਹੀਦੇ ਨੇ ? ਰਾਮੰਣਾ ਨੂੰ ਕੁਮੁਦ ਦੇ ਨਾਲ ਵਿਆਹ ਕਰਵਾਣਾ ਚਾਹੀਦਾ ਹੈ। ਉਨ੍ਹਾਂ ਦੇ ਬੱਚੇ ਹੋਣੇ ਚਾਹੀਦੇ ਨੇ ? ਉਸ ਨੂੰ ਵੇਖ ਕੇ ਮਰਨਾ ਚਾਹੀਦਾ ਹੈ। ਦੀਦੀ ਬਾਰ ਬਾਰ ਇਹੀ ਕਹਿੰਦੀ ਸੀ। ਅੱਜ ਉਹ ਜੀਉਂਦੀ ਹੁੰਦੀ ਤਾਂ ? ਉਸਦੇ ਅਤੇ ਰਾਮੰਣਾ ਦੇ ਪੁੱਤਰ ਅਤੇ ਨਾਲ ਹੀ ਰਾਮੰਣਾ ਨੂੰ ਬੱਚੇ ਵਾਂਗ ਖੇਡਦਿਆਂ ਵੇਖਦੀ ਤਾਂ ? ਕੁਮੁਦ ਨੇ ਅਤਿਅੰਤ ਵਾਤਸਲ ਭਰੀ ਦ੍ਰਿਸ਼ਟੀ ਨਾਲ ਬੱਚੇ ਨੂੰ ਵੇਖਿਆ। ਛਾਤੀ ਧੜਕਣ ਲੱਗ ਪਈ। ਦੀਦੀ ! ਨਹੀਂ ਦੀਦੀ ਦੀਆਂ ਅੱਖਾਂ। ਨਹੀਂ ਮੋਹਨ ਦੀਆਂ ਅੱਖਾਂ, ਹੂ-ਬ-ਹੂ ਦੀਦੀ ਦੀਆਂ ਅੱਖਾਂ ਵਰਗੀਆਂ ਨੇ। ਉਦੋਂ ਤਕ ਕਿਉਂ ਉਸ ਦੇ ਧਿਆਨ ਵਿਚ ਨਹੀਂ ਆਇਆ ਸੀ। ਬੱਚੇ ਨੂੰ ਧਿਆਨ ਨਾਲ ਵੇਖਿਆ, ਕਿਸੇ ਕਿਸਮ ਦਾ ਸੰਦੇਹ ਹੀ ਨਹੀਂ। ਦੀਦੀ ਦੀਆਂ ਹੀ ਅੱਖਾਂ ਅੱਜ ਦੇ ਇਸ ਦ੍ਰਿਸ਼ ਨੂੰ ਵੇਖ ਰਹੀਆਂ ਨੇ। ਸੁਭਾਗੜੀ ਹੋਈ ਸਰਲਾ ਦੀਦੀ—

ਏਨੇ ਨੂੰ ਰਾਮੰਣਾ ਨੇ ਬੜੇ ਚਾਅ ਨਾਲ ਵੇਖਿਆ ਸੀ। ਪਤਾ ਨਹੀਂ ਉਸ ਨੂੰ ਕਿਹੋ ਜਿਹਾ ਲੱਗਾ ਹੋਵੇ ? ਪੁੱਛ ਲਿਆ ਸੀ—ਮੋਹਨ ਦੀਆਂ ਅੱਖਾਂ ਕੀਹਦੇ ਵਰਗੀਆਂ ਨੇ।

ਕਿੰਨੀ ਉਤਸੁਕਤਾ ਨਾਲ ਇਸ ਨੇ ਇਹ ਪ੍ਰਸ਼ਨ ਪੁੱਛਿਆ ਸੀ ? ਇਸ ਨੇ ਜੋ ਵੇਖਿਆ ਸੀ ਰਾਮੰਣਾ ਦੇ ਧਿਆਨ ਵਿਚ ਨਹੀਂ ਸੀ ਆਇਆ। ਇਸ ਨੂੰ ਜੋ ਸੰਤੋਖ ਹੋਇਆ ਉਹ ਰਾਮੰਣਾ ਵੀ ਅਨੁਭਵ ਕਰੇ। ਉਸ ਦਿਨ ਦੋਵੇਂ ਸਰਲਾ ਦੀਦੀ ਨੂੰ ਯਾਦ ਕਰਕੇ ਧੰਨ ਧੰਨ ਹੋ ਗਏ। ਇਸ ਹਠ ਨਾਲ ਇਸ ਨੇ ਉਹੀ ਪ੍ਰਸ਼ਨ ਦੁਬਾਰਾ ਪੁੱਛਿਆ।

ਰਾਮੰਣਾ ਨੂੰ ਸ਼ਾਇਦ ਪ੍ਰਸ਼ਨ ਹੀ ਸਮਝ ਨਹੀਂ ਆਇਆ ਹੋਵੇਗਾ। ਦੁਬਾਰਾ ਪੁੱਛਣ ਤੇ ਮੋਹਨ ਵੱਲ ਵੇਖਦਿਆਂ, "ਤੇਰੇ ਵਰਗੀਆਂ" ਕਿਹਾ ਸੀ। ਉਫ ! ਕਿੰਨੀ ਬੇਤੁਕੀ ਗੱਲ ! ਏਨੀ ਸਪੱਸ਼ਟ ਗੱਲ ਕੀ ਨਜ਼ਰ ਨਹੀਂ ਆਉਣੀ ਚਾਹੀਦੀ ? ਰਾਮੰਣਾ ਨੇ ਅਜਿਹਾ ਕੁਝ ਵੀ ਨਾ ਕਿਹਾ। ਉਸ ਨੇ ਕਿਹਾ ਸੀ, "ਤਾਂ ਕੀ ਮੇਰੇ ਵਰਗੀਆਂ ਕਹਿੰਦੀ ਏਂ ?"

ਜਵਾਬ ਸੁਣਕੇ ਇਸ ਨੂੰ ਅਤਿ ਨਿਰਾਸ਼ਾ ਹੋਈ ਸੀ। ਪਿਛੋਂ ਇਸ ਨੂੰ ਉਥੇ ਖਲੋ ਕੇ ਗੱਲ ਕਰਨ ਦੀ ਖਾਹਸ਼ ਹੋਈ ਸੀ। ਆਪਣੇ ਵੱਲ ਆਉਂਦੇ ਮੋਹਨ ਨੂੰ ਚੁੱਕ ਕੇ ਅੰਦਰ ਚਲੀ ਗਈ ਸੀ।

ਇਹ ਸੋਚ ਕੇ ਕਿ ਮਰਦਾਂ ਦਾ ਸੁਭਾਅ ਬੜਾ ਕ੍ਰਿਤਘਣ ਹੁੰਦਾ ਏ, ਉਹ ਕਈ ਦਿਨ ਤਕ ਤੜਪਦੀ ਰਹੀ। ਕੀ ਰਾਮੰਣਾ ਪੂਰੀ ਤਰ੍ਹਾਂ ਭੁੱਲ ਗਿਆ ਸੀ ਕਿ ਸਰਲਾ ਦੀਦੀ ਦੀਆਂ ਅੱਖਾਂ ਕਿਹੋ ਜਿਹੀਆਂ ਸਨ ? ਤਾ ਹੁਣ ਕਿਸ ਆਸ ਦੇ ਆਸਰੇ ਜੀਵਨ ਬਿਤਾਇਆ ਜਾਵੇ। ਜੇ ਮਰਦਾਂ ਦਾ ਇਹੀ ਸੁਭਾਅ ਹੈ ਤਾਂ ਉਨ੍ਹਾਂ ਦੇ ਨਾਲ ਗ੍ਰਿਹਸਤੀ

ਚਲਾਉਣ ਸਮੇਂ ਜੋ ਪਤਨੀ ਬਣ ਕੇ ਰਹਿੰਦੀ ਏ ਉਸ ਇਸਤਰੀ ਦੀ ਕਿਸਮਤ ਕੀ ਹੋਵੇਗੀ ?

ਹਾਂ ! ਮਰਦ ਦਾ ਸੁਭਾਅ ਹੀ ਅਜਿਹਾ ਹੁੰਦਾ ਏ । ਉਸ ਨੇ ਆਪਣੀ ਭੂਆ ਦਾ ਅਨੁਭਵ ਨਹੀਂ ਸੀ ਸੁਣਿਆ ? ਵਿਚਾਰੀ, ਪੁਰਾਣੇ ਵਿਚਾਰਾਂ ਦੀ ਬੁੱਢੜੀ ! ਪਰ ਅੱਜ ਵੀ ਬੜੇ ਮਾਣ ਨਾਲ ਆਪਣੇ ਪਤੀ ਨਾਲ ਬਿਤਾਏ ਦਿਨਾਂ ਦੀ ਗੱਲ ਕਰਦੀ ਏ । ਇਕ ਵਾਰ ਉਸ ਨੇ ਕੁਝ ਕਿਹਾ ਸੀ ਨਾ—ਹੂੰ ? ਇਸ ਦੇ ਇਹ ਕਹਿਣ ਉਤੇ ਕਿ ਬਾਹਰ ਬੇਲਗਾਮੀ ਨਾਲ ਚਲਣ ਵਾਲੇ ਪਤੀ ਨੂੰ ਕੋਲ ਫਟਕਣ ਨਹੀਂ ਦੇਣਾ ਚਾਹੀਦਾ, ਤਾਂ ਭੂਆ ਨੇ ਜਵਾਬ ਦਿੱਤਾ ਸੀ—

''ਨੀ, ਕੁਮੁਦ ! ਜੇ ਇਸ ਵੱਲ ਧਿਆਨ ਦੇਵੇ ਕਿ ਮਰਦ ਬਾਹਰ ਕੀ-ਕੀ ਕਰਦਾ ਏ ਤਾਂ ਔਰਤ ਦਾ ਜੀਉਣਾ ਮੁਸ਼ਕਿਲ ਹੋ ਜਾਂਦਾ ਏ ।''

ਤਦ ਇਸ ਨੇ ਹੰਕਾਰ ਵਿਚ ਪੁੱਛਿਆ, ''ਤਾਂ ਇਸ ਦਾ ਕੀ ਮਤਲਬ ਹੋਇਆ ? ਤੇ ਜੇ ਮਰਦ ਰੋਜ਼ ਰਾਤ ਨੂੰ ਕਿਸੇ ਦੂਸਰੀ ਨੂੰ ਗਲਵਕੜੀਆਂ ਪਾ ਕੇ ਆਵੇ ਤਾਂ ਪਤਨੀ ਨੂੰ ਬੇਚੈਨੀ ਨਹੀਂ ਹੁੰਦੀ ?''

''ਅੱਛਾ, ਅੱਜ ਕਲ੍ਹ ਦੀਆਂ ਕੁੜੀਆਂ ਨੂੰ ਵੀ ਇਹ ਗੱਲਾਂ ਬੁਰੀਆਂ ਲੱਗਦੀਆਂ ਨੇ ?''

''ਇਸ ਨੇ ਜ਼ਿੱਦ ਕਰਦਿਆਂ ਪੁੱਛਿਆ,'' ਜੋ ਮੈਂ ਪੁੱਛਿਐ ਉਸਦਾ ਕੀ ਜਵਾਬ ਏ ?''

''ਵੇਖ ਕੁਮੁਦੀ ! ਤਾੜੀ ਇਕ ਹੱਥ ਨਾਲ ਨਹੀਂ ਵੱਜਦੀ । ਮੰਨਦੀ ਏਂ ਨਾ ਕਿ ਮੇਰੀ ਵੀ ਗਲਤੀ ਸੀ । ਮੈਂ ਕਿਵੇਂ ਉਨ੍ਹਾਂ ਨੂੰ ਗੁੱਸੇ ਹੁੰਦੀ ਸਾਂ ?''

''ਤੁਹਾਡੀ ਕੀ ਗਲਤੀ ਸੀ ?''

''ਹਾਂ, ਸੀ । ਉਸ ਤੋਂ ਮੈਂ ਬਚ ਨਹੀਂ ਸਕਦੀ । ਵੇਖ ਕੁਮੁਦੀ ਘਰ ਵਿਚ ਵੱਡਾ ਪਰਿਵਾਰ ਸੀ । ਦਸ ਜੋੜੀਆਂ ਸਨ, ਅਸਾਂ ਦੋਹਾਂ ਦੀ ਗਿਆਰਵੀਂ । ਉਹ ਘਰ ਆਉਂਦੇ ਤਾਂ ਅਸੀਂ ਆਪਣੇ ਕੰਮ ਵਿਚ ਲੱਗੀਆਂ ਰਹਿੰਦੀਆਂ । ਕੋਈ ਗੱਲ ਪੁੱਛਦੇ ਤਾਂ ਸੱਸ ਜਵਾਬ ਦੇਂਦੀ । ਸੁੱਖ-ਦੁੱਖ ਜਾਂ ਹਾਸੇ-ਠੱਠੇ ਦੀ ਕੋਈ ਗੱਲ ਕਰਨੀ ਹੁੰਦੀ ਤਾਂ ਘਰ ਦਾ ਸਾਰਾ ਕੰਮ ਨਿਪਟਾ ਕੇ ਸਾਡੇ ਪਹੁੰਚਣ ਤਕ ਉਨ੍ਹਾਂ ਨੂੰ ਨੀਂਦ ਆ ਜਾਂਦੀ । ਸਵੇਰੇ ਉਨ੍ਹਾਂ ਦੀ ਨੀਂਦ ਖੁਲ੍ਹਣ ਤੋਂ ਪਹਿਲਾਂ ਬਿਨਾਂ ਕੋਈ ਖੜਾਕ ਕੀਤੇ, ਅਸੀਂ ਕੰਮ ਵਿਚ ਜੁਟ ਜਾਂਦੀਆਂ । ਦੱਸ ਕੀ ਉਨ੍ਹਾਂ ਨੂੰ ਇਹ ਬੁਰਾ ਨਹੀਂ ਲੱਗਦਾ ਹੋਵੇਗਾ ?—ਸੁਣ ਵੀ ਰਹੀ ਏਂ ਜਾਂ ਮੈਨੂੰ ਹੀ ਵੇਖ ਰਹੀ ਏਂ ?''

''ਭੂਆ ਜੇ ਤੁਸੀਂ ਪੜ੍ਹੇ ਲਿਖੇ ਹੁੰਦੇ...''

''ਤਾਂ ਸਾਡੇ ਜ਼ਮਾਨੇ ਵਿਚ ਮੇਰਾ ਵਿਆਹ ਹੀ ਨਾ ਹੋਇਆ ਹੁੰਦਾ,'' ਕਹਿ ਕੇ ਬੁੱਢੜੀ ਨੇ ਹੱਸ ਛੱਡਿਆ ਸੀ !

ਪਰ ਉਸ ਦੀ ਗੱਲ ਸੱਚ ਸੀ । ਜੇ ਘਰ ਵਿਚ ਸਹੀ ਸਾਥ ਨਾ ਮਿਲੇ ਤਾਂ ਮਰਦ ਨੂੰ ਬਾਹਰ ਜਾਣ ਦਾ ਬਹਾਨਾ ਕਿਉਂ ? ਸਾਰਾ ਦਿਨ ਦਫਤਰ ਵਿਚ ਮਿਹਨਤ ਕਰਕੇ ਰਾਤ

ਨੂੰ ਥੱਕਟੁਟ ਕੇ ਘਰ ਆਉਣ ਵਾਲੇ ਪਤੀ ਦਾ ਸਾਥ ਵੀ ਪਤਨੀ ਨੂੰ ਕਿੰਨਾ ਕੁ ਮਿਲਦਾ ਏ ? ਜੇ ਪਤਨੀ ਵੀ ਉਵੇਂ ਹੀ ਕਰੇ ਤਾਂ ਸਮਾਜ ਉਸ ਨੂੰ ਸਹਿਣ ਕਰੇਗਾ ?

ਛੱਡੋ ਪਰ੍ਹੇ। ਰਾਮੰਣਾ ਕੋਲ ਸਰਲਾ ਦੀਦੀ ਨੂੰ ਭੁੱਲਣ ਲਈ ਕੋਈ ਬਹਾਨਾ ਤਾਂ ਨਹੀਂ ਸੀ ਨਾ ?

ਜਾਂ ?

ਕੁਮੁਦ ਨੂੰ ਪਹਿਲਾਂ ਇਕ ਵਾਰ ਜੋ ਵਿਚਾਰ ਆਇਆ ਸੀ ਉਹ ਫੇਰ ਉਸਦੇ ਦਿਮਾਗ਼ ਵਿਚ ਉਠ ਖੜਾ ਹੋਇਆ। ਰਾਮੰਣਾ ਸਰਲਾ ਦੀਦੀ ਨੂੰ ਭੁਲਿਆ ਨਹੀਂ। ਪਰ ਇਸ ਦੀ ਖਾਤਰ ਅਜਿਹਾ ਕਹਿ ਦਿੱਤਾ ਹੋਵੇਗਾ।

ਕਿੰਨਾ ਅਨਿਆ ? ਸਰਲਾ ਦੀਦੀ ਨੂੰ ਯਾਦ ਕਰਨ ਨਾਲ ਉਹ ਦੁੱਖੀ ਹੋਵੇਗੀ, ਇਹ ਵਿਚਾਰ ਰਾਮੰਣਾ ਦੇ ਦਿਮਾਗ਼ ਵਿਚ ਆਇਆ ਹੀ ਕਿਵੇਂ ?

ਕੁਮੁਦ ਨੇ ਫਿਰ ਸ਼ੀਸ਼ੇ ਵਿਚਲੇ ਆਪਣੇ ਪ੍ਰਤਿਬਿੰਬ ਨੂੰ ਵੇਖਿਆ।

ਉਸ ਪ੍ਰਤਿਬਿੰਬ ਉਤੇ ਛਾਈ ਚਮਕ ਨੂੰ ਵੇਖਦਿਆਂ ਉਸ ਨੂੰ ਇੰਜ ਲੱਗਾ ਜਿਵੇਂ ਕੰਡਾ ਚੁਭ ਗਿਆ ਹੋਵੇ।

ਇਹ ਕਹਿ ਰਹੀ ਏਂ ਨਾ ਕਿ ਰਾਮੰਣਾ ਨੂੰ ਇਹ ਵਿਚਾਰ ਆਇਆ ਹੀ ਕਿਵੇਂ ? ਕਿੰਨੀ ਮੂਰਖ ਏਂ ਤੂੰ ? ਰਾਮੰਣਾ ਤੈਨੂੰ ਪਿਆਰ ਨਹੀਂ ਕਰਦਾ ਏ, ਅਜੇ ਵੀ ਸਰਲਾ ਦੀਦੀ ਨੂੰ ਹੀ ਪਿਆਰ ਨਾਲ ਯਾਦ ਕਰਦਾ ਏ—ਅਜਿਹਾ ਕਹਿ ਕੇ ਕਿੰਨੀ ਵਾਰ ਤੂੰ ਚਿੜ ਕੇ ਆਪਣਾ ਮੂੰਹ ਨਹੀਂ ਫੇਰਿਆ ? ਤੂੰ—

ਸਾਹਮਣੇ ਉਸੇ ਦਾ ਹੀ ਪ੍ਰਤਿਬਿੰਬ ਹੈ ਇਹ ਸਮਝ ਵਿਚ ਆਇਆ ਤਾਂ ਕੁਮੁਦ ਦਾ ਜੋਸ਼ ਠੰਡਾ ਹੋ ਗਿਆ।

ਤਦ ਤਕ ਅੱਖਾਂ ਦੇ ਸਾਹਮਣਿਉਂ ਮੋਟਾ ਕਾਲਾ ਪਰਦਾ ਹੱਟ ਗਿਆ।

ਕੁਮੁਦ ਡੂੰਘੀ ਸੋਚ ਵਿਚ ਪੈ ਗਈ। ਉਸ ਦੀਆਂ ਅੱਖਾਂ ਕਿਸੇ ਪੁਰਾਣੀ ਗੱਲ ਨੂੰ ਵੇਖਣ ਦੀ ਬਜਾਇ ਅੰਦਰ ਝਾਕਣ ਲੱਗੀਆਂ। ਕੁਝ ਹੀ ਪਲਾਂ ਬਾਅਦ ਉਸ ਦੀਆਂ ਅੰਤਰਮੁਖੀ ਅੱਖਾਂ, ਖੂਹ ਵਿਚ ਭਰਨ ਲਈ ਉਤਾਰੇ ਗਏ ਘੜੇ ਵਾਂਗ ਭਰ ਕੇ ਉਛਲਣ ਵਾਂਗ, ਅੱਥਰੂਆਂ ਨਾਲ ਭਰ ਕੇ ਵਰਤਮਾਨ ਦੁਨੀਆਂ ਵਿਚ ਪਰਤ ਆਈਆਂ।

ਕੁਮੁਦ ਨੂੰ ਤਦ ਸਮਝ ਵਿਚ ਆਇਆ ਕਿ ਉਸ ਦਾ ਵਿਆਹੁਤਾ ਜੀਵਨ ਕੇਵਲ ਉਸ ਦੇ ਨਾਲ ਅਤੇ ਰਾਮੰਣਾ ਦੇ ਨਾਲ ਹੀ ਸੰਬੰਧਿਤ ਨਹੀਂ ਹੈ। ਉਸ ਨੂੰ ਇਸ ਗੱਲ ਦਾ ਪਤਾ ਹੀ ਨਹੀਂ ਸੀ।

ਉਸ ਦਿਨ ਉਸ ਦੀ ਭੂਆ ਨੇ ਹੀ ਨਹੀਂ ਕਿਹਾ ਸੀ ? ਘਰ ਵਿਚ ਜੇ ਹੋਰ ਕਈ ਰਹਿੰਦੇ ਹੋਣ ਤਾਂ ਪਰਸਪਰ ਸਾਥ ਤ੍ਰਿਪਤੀਦਾਇਕ ਨਹੀਂ ਰਹਿੰਦਾ ? ਉਸ ਗੱਲ ਨੂੰ ਭੂਆ ਨੇ ਸਮਝ ਲਿਆ ਸੀ। ਇਸੇ ਲਈ ਉਹ ਆਪਣੇ ਪਤੀ ਉਤੇ ਗੁੱਸਾ ਨਹੀਂ ਕਰਦੀ ਸੀ। ਇਹੀ ਨਹੀਂ, ਜੋ ਥੋੜ੍ਹਾ, ਬਹੁਤਾ ਸਮਾਂ ਮਿਲਦਾ ਸੀ ਉਸੇ ਵਿਚ ਆਪਣੇ ਦਿਲ ਦਾ ਸਾਰਾ ਪਿਆਰ ਉਸ ਉਤੇ ਡੋਲ੍ਹ ਦੇਂਦੀ ਸੀ। ਉਸ ਪਿਆਰ ਦਾ ਰਸ ਮਾਣਨ ਤੋਂ ਬਾਅਦ ਮਨ ਕਿਸੇ ਹੋਰ ਪਾਸੇ ਨਹੀਂ ਝਾਕਦਾ। ਸੱਚਮੁਚ ਉਸ ਦਿਨ ਭੂਆ ਨੇ ਉਸ ਦੀ ਰਾਹ-ਨੁਮਾਈ ਕੀਤੀ ਸੀ ਪਰ ਉਹ ਤਾਂ ਅੰਨ੍ਹੀ ਹੀ ਬਣੀ ਰਹੀ।

ਕੁਮੁਦ ਜਾਣਦੀ ਸੀ ਕਿ ਉਸ ਦੀ ਅਤੇ ਉਸ ਦੀ ਭੂਆ ਦੀ ਸਥਿਤੀ ਵਿਚ ਬਹੁਤ ਅੰਤਰ ਹੈ। ਇਸੇ ਲਈ ਭੂਆ ਦੀ ਸਥਿਤੀ ਉਸ ਨਾਲੋਂ ਚੰਗੀ ਵੀ ਸੀ।

ਰਾਮੰਣਾ ਨੇ ਉਹਦੇ ਨਾਲ ਵਿਆਹ ਕੀਤਾ। ਉਸ ਨੇ ਇਹੀ ਨਹੀਂ ਸੋਚਿਆ ਸੀ ਕਿ ਘਰ ਵਿਚ ਕੇਵਲ ਉਹ ਅਤੇ ਰਾਮੰਣਾ ਦੋ ਹੀ ਹੋਣਗੇ ?

ਉਹ ਕਿੰਨੀਂ ਮੂਰਖ ਏ !

ਘਰ ਵਿਚ ਤੀਜਾ ਵਿਅਕਤੀ ਨਹੀਂ ਹੋਣ ਤੇ ਕੀ ਮਨ ਵਿਚ ਵੀ ਤੀਸਰਾ ਨਹੀਂ ਆਇਆ ? ਸਰਲਾ ਦੀਦੀ ਦੀ ਯਾਦ ਘਰ ਵਿਚ ਤੀਸਰੇ ਵਿਅਕਤੀ ਦੀ ਥਾਂ ਉਤੇ ਸੀ। ਇਸ ਨੇ ਕੀ ਕੀਤਾ ? ਉਸ ਵਿਅਕਤੀ ਦੀਆਂ ਅੱਖਾਂ ਬਚਾਉਣ ਦਾ ਜਤਨ ਕੀਤਾ। ਕਿੰਨੀ ਮੂਰਖਤਾ ? ਕਿਉਂ ? ਕੀ ਸਰਲਾ ਦੀਦੀ ਨੇ ਉਨ੍ਹਾਂ ਦਾ ਵਿਆਹ ਨਹੀਂ ਸੀ ਚਾਹਿਆ ? ਜੇ ਉਸ ਗੱਲ ਨੂੰ ਸਪੱਸ਼ਟ ਰੂਪ ਵਿਚ ਮੰਨ ਲੈਂਦੇ ? ਇਸ ਤੋਂ ਇਲਾਵਾ ਰਾਮੰਣਾ ਨੇ ਕਈ ਸਾਲ ਸੁੱਖ ਭਰਿਆ ਗ੍ਰਿਹਸਥੀ ਜੀਵਨ ਚਲਾਇਆ ਸੀ। ਸੋ, ਉਸ ਦੇ ਦਿਲ ਵਿਚ ਸਰਲਾ ਦੀਦੀ ਦੀ ਯਾਦ ਘਰ ਕਰ ਗਈ ਏ ਤਾਂ ਇਹਦੇ ਵਿਚ ਹੈਰਾਨੀ ਵਾਲੀ ਕਿਹੜੀ ਗੱਲ ਏ ?

ਰਾਮੰਣਾ ਅਜੇ ਵੀ ਸਰਲਾ ਦੀਦੀ ਨੂੰ ਪਿਆਰ ਕਰਦਾ ਏ—ਇਹ ਸੋਚ ਕੇ ਉਹ—

ਸਰਲਾ ਦੀਦੀ ਦੀ ਯਾਦ ਕੁਮੁਦ ਨੂੰ ਬੁਰੀ ਲਗੇਗੀ, ਸੋਚ ਕੇ ਰਾਮੰਣਾ—

ਦੋਵੇਂ ਹੁਣ ਤਕ ਦੋਹਾਂ ਪਾਸਿਆਂ ਤੋਂ ਤੇਜ਼ ਸੀਖਾਂ ਨੂੰ ਵਿਚਕਾਰ ਰਖ ਕੇ ਇਕ ਦੂਜੇ ਦੇ ਨੇੜੇ ਆਉਣ ਦਾ ਜਤਨ ਕਰ ਰਹੇ ਨੇ !

ਕੁਮੁਦ ਨੇ ਘਬਰਾ ਕੇ ਇਕਦਮ ਆਪਣੇ ਆਪ ਨੂੰ ਰੋਕਿਆ। ਇਹ ਕੀ ? ਉਸ ਦੀ ਵਿਚਾਰਧਾਰਾ ਠੀਕ ਏ ? ਪਾਣੀ ਲੱਭ-ਲੱਭ ਥੱਕੇ ਮ੍ਰਿਗ-ਤ੍ਰਿਸ਼ਨਾ ਨੂੰ ਹੀ ਪਾਣੀ ਸਮਝਣ ਵਾਲੇ ਵਿਅਕਤੀ ਵਰਗੀ ਉਸ ਦੀ ਹਾਲਤ ਹੋਈ ਏ ? ਉਹ ਦੋਵੇਂ ਅਪਰਾਧੀਆਂ ਵਾਂਗ ਸਰਲਾ ਦੀਦੀ ਨੂੰ ਆਪਣੇ ਮਨਾਂ ਵਿਚੋਂ ਕੱਢਣ ਦੀ ਬਜਾਇ ਜੇ ਆਪਣਾ ਦੋਸਤ ਬਣਾ ਲੈਂਦੇ ਤਾਂ ਕੀ ਚੰਗਾ ਨਾ ਹੁੰਦਾ ?

ਕੁਮੁਦ ਦੀਆਂ ਅੱਖਾਂ ਦੇ ਸਾਹਮਣੇ ਇਕ ਪੁਰਾਣੀ ਯਾਦ ਚਮਕੀਲੀ ਰੰਗੀਨ ਤਸਵੀਰ ਵਾਂਗ ਉਭਰ ਆਈ। ਵਿਆਹ ਦੇ ਪਹਿਲੇ ਦਿਨਾਂ ਵਿਚ ਰਾਮੰਣਾ ਸਰਲਾ ਦੀਦੀ ਬਾਰੇ ਗੱਲਾਂ ਕਰਦਾ ਰਹਿੰਦਾ ਸੀ। ਇਹ ਇਸ ਨੂੰ ਚੰਗਾ ਨਹੀਂ ਸੀ ਲੱਗਦਾ ਪਰ ਰਾਮੰਣਾ ਆਪਣੀ ਜ਼ਬਾਨ ਰੋਕ ਨਹੀਂ ਸੀ ਸਕਦਾ।

ਵਿਚਾਰਾ, ਰਾਮੰਣਾ ਵੀ ਕੀ ਕਰਦਾ ! ਸਰਲਾ ਦੀਦੀ ਨੇ ਕਿੰਨੇਂ ਸਾਲ ਉਸ ਦੇ ਨਾਲ ਪਿਆਰ ਨਾਲ ਗ੍ਰਿਹਸਥੀ ਚਲਾਈ ਸੀ। ਉਸ ਨੂੰ ਉਹ ਕਿਵੇਂ ਭੁੱਲ ਜਾਂਦਾ ? ਹੁਣੇ ਹੁਣੇ ਸੰਪਰਕ ਵਿਚ ਆਈ ਨਾਲ ਉਹ ਹੋਰ ਕਿਹੜੀਆਂ ਗੱਲਾਂ ਕਰਦਾ ? ਪਰ ਉਦੋਂ ਇਸ ਨੂੰ ਇਹ ਗੱਲ ਸਮਝ ਨਹੀਂ ਆਈ ਹੋਵੇਗੀ। ਇਸ ਨੇ ਇਹ ਸਮਝ ਲਿਆ ਕਿ ਸਰਲਾ ਦੀਦੀ ਬਾਰੇ ਗੱਲਾਂ ਕਰਨ ਦਾ ਮਤਲਬ ਇਹ ਹੈ ਕਿ ਉਹ ਕੇਵਲ ਸਰਲਾ ਦੀਦੀ ਨੂੰ ਹੀ ਪਿਆਰ ਕਰਦਾ ਏ। ਕੀ ਇਹ ਗਲਤ ਸੀ ? ਮੋਹਨ ਨਾਲ ਸਨੇਹ ਕਰਦੀ ਹੋਈ ਵੀ ਇਹ ਰਾਮੰਣਾ ਨਾਲ ਪਿਆਰ ਨਹੀਂ ਕਰਦੀ ? ਇਸੇ ਤਰ੍ਹਾਂ ਸਰਲਾ ਦੀਦੀ ਨੂੰ ਯਾਦ ਕਰਕੇ ਉਹ ਇਸ ਨੂੰ ਪਿਆਰ ਨਹੀਂ ਕਰ ਸਕਦਾ ?

ਕੁਮੁਦ ਦੇ ਚਿਹਰੇ ਉਤੇ ਹਾਸਾ ਛਾ ਗਿਆ। ਜੋ ਆਦਰਸ਼ ਪਿਆਰ ਦੀ ਕੋਈ ਮਿਸਾਲ ਹੈ ਤਾਂ ਇਹ ਉਸ ਦੀ ਭੂਆ ਦੀ ਹੈ। ਉਸ ਦਾ ਦਿਲ ਕਿਹੋ ਜਿਹਾ ਏ। ਪਤੀ ਬਾਹਰ ਕਿਥੇ ਜਾਂਦਾ ਏ, ਕੀ ਕਰਦਾ ਏ, ਇਹ ਜਾਣਦੀ ਹੋਈ ਵੀ ਉਸ ਨੂੰ ਪਿਆਰ ਕਰਦੀ ਸੀ। ਇਸ ਦੇ ਇਹ ਪੁੱਛਣ ਤੇ ਕਿ ਉਸ ਦੀ ਕਲਪਨਾ ਕਰਨ ਤੇ ਵੀ ਕੋਈ ਬੇਚੈਨੀ ਨਹੀਂ ਹੁੰਦੀ ਤਾਂ ਵੀ ਉਸ ਨੇ ਬੜੇ ਮਾਣ ਨਾਲ ਜਵਾਬ ਦਿੱਤਾ ਸੀ—

"ਨਹੀਂ ਕੁਮੁਦੀ। ਬਾਹਰੋਂ ਘੁੰਮ ਫਿਰ ਕੇ ਆਉਣ ਵਾਲੇ ਮਰਦ ਦੀ ਕਮੀਜ਼ ਉਤੇ ਜੇ ਕਾਂ ਬਿਠ ਕਰ ਦੇਵੇ ਤਾਂ ਕੀ ਉਸ ਕਮੀਜ਼ ਨੂੰ ਹੀ ਸੁੱਟ ਦਿੱਤਾ ਜਾਂਦਾ ਏ? ਨਹੀਂ, ਸਾਬਣ ਲਾ ਕੇ ਉਸ ਨੂੰ ਸਾਫ ਕਰ ਦੇਣਾ ਚਾਹੀਦਾ ਏ ਨਾ?"

"ਤਾਂ ਇਸ ਦਾ ਮਤਲਬ ਕੀ ਏ ਭੂਆ? ਬਿਨਾ ਨਹਾਏ ਉਨ੍ਹਾਂ ਨੂੰ ਕੀ ਅੰਦਰ ਨਹੀਂ ਸੈਂ ਆਉਣ ਦੇਂਦੀ?"

"ਉਨ੍ਹਾਂ ਦਾ ਮਨ ਜੇ ਸਾਫ ਹੈ ਤਾਂ ਨ੍ਹਾਤਾ ਹੀ ਸਮਝੋ। ਜੇ ਮੇਰਾ ਮਨ ਸਾਫ ਹੈ ਤਾਂ ਇਹ ਸਾਬਣ ਦਾ ਕੰਮ ਦੇਂਦਾ ਏ?" ਪਤਾ ਨਹੀਂ ਬੁੱਢੜੀ ਨੇ ਕੀ ਸਮਝ ਕੇ ਗੱਲ ਆਖੀ ਸੀ, ਜਾਂ ਇਸ ਦੀ ਗੱਲ ਨੂੰ ਉਂਜ ਹੀ ਮਖੌਲ ਵਿਚ ਪਾ ਦਿੱਤਾ ਸੀ ਪਰ ਜੋ ਵੀ ਹੋਵੇ ਤਤਗਿਆਨ ਦੀ ਇਕ ਗੱਲ ਕੀਤੀ ਸੀ।

ਕੁਮੁਦ ਇਕਦਮ ਕੁਰਸੀ ਤੋਂ ਉੱਠੀ। ਅੰਦਰ ਉਠ ਰਹੇ ਵਿਚਾਰਾਂ ਦੇ ਕਾਰਣ ਉਸ ਲਈ ਇਕ ਥਾਂ ਟਿਕ ਕੇ ਬੈਠਣਾ ਮੁਸ਼ਕਿਲ ਹੋ ਗਿਆ ਸੀ। ਅੰਦਰਲੇ ਵਿਚਾਰਾਂ ਦੀ ਪਕੜ ਤੋਂ ਬਚਣ ਲਈ ਉਹ ਘੁੰਮਣ ਲੱਗ ਪਈ।

ਇਹ ਸੱਚ ਹੈ? ਇਹ ਸੱਚ ਹੈ? ਇਹ ਸੱਚ ਹੈ?

ਵਿਚਾਰ ਉਸ ਦਾ ਪਿੱਛਾ ਕਰ ਰਿਹਾ ਸੀ। ਉਸ ਨੂੰ ਛੱਡ ਹੀ ਨਹੀਂ ਰਿਹਾ ਸੀ; ਇਕਦਮ ਘੇਰ ਲੈਂਦਾ ਤੇ ਖਿਸਕ ਜਾਂਦਾ।

ਰਾਮੰਣਾ ਉਸ ਨਾਲ ਵਾਸਤਵ ਵਿਚ ਪਿਆਰ ਕਰਦਾ ਏ ਇਹ ਸੱਚ ਹੈ! ਇਹ ਸੱਚ ਹੈ! ਇਹ ਸੱਚ ਹੈ!

ਕਿਸੇ ਦੂਸਰੇ ਦਾ ਵੀ ਵਿਸ਼ਵਾਸ ਕੀਤਾ ਜਾ ਸਕਦਾ ਹੈ? ਪਰ ਕੁਮੁਦ ਦੀ ਇਹ ਹਾਲਤ ਸੀ ਕਿ ਉਸ ਨੂੰ ਆਪਣੇ ਆਪ ਉਤੇ ਵਿਸ਼ਵਾਸ਼ ਕਰਨਾ ਵੀ ਸੰਭਵ ਨਹੀਂ ਸੀ। ਦਸਾਂ ਸਾਲਾਂ ਦਾ ਰੁਕਿਆ ਵਿਚਾਰ ਹੁਣ ਐਸੀ ਪੀੜ ਕਰ ਰਿਹਾ ਸੀ ਜਿਵੇਂ ਦਿਲ ਨੂੰ ਚੀਰ ਕੇ ਬਾਹਰ ਨਿਕਲਣਾ ਚਾਹੁੰਦਾ ਹੋਵੇ। ਇਹ ਉਸਦਾ ਮਨਪਸੰਦ ਵਿਚਾਰ ਸੀ। ਇਸ ਨੂੰ ਸਿੱਧ ਕਰਨ ਲਈ ਬੁੱਧੀ ਸੰਭਵ ਅਤੇ ਅਸੰਗਤ ਤਰਕ ਇਕੱਠੇ ਕਰ ਰਹੀ ਸੀ।

ਜਦ ਉਹ ਭੂਆ ਦੇ ਘਰ ਗਈ ਸੀ ਤਾਂ ਰਾਮੰਣਾ ਉਸ ਨੂੰ ਲੱਭ ਕੇ ਲਿਆਇਆ ਸੀ।

ਉਸ ਦੇ ਘਰ ਪਰਤਣ ਤੋਂ ਬਾਅਦ ਰਾਮੰਣਾ ਨੇ ਮੋਹਨ ਨੂੰ ਚੁੱਕ ਕੇ ਪਿਆਰ ਕੀਤਾ ਸੀ!

ਜਦ ਉਸ ਨੇ ਬੁਖਾਰ ਹੋਣ ਦਾ ਸ਼ੱਕ ਸੀ ਤਾਂ ਉਸ ਨੂੰ ਛੂਹ ਕੇ ਹੀ ਉਹ ਦੌੜ ਕੇ ਡਾਕਟਰ ਨੂੰ ਬੁਲਾ ਲਿਆਇਆ ਸੀ।

ਉਸ ਦੇ ਨਾਲ ਦੰਪਤੀ ਸੰਬੰਧ ਨਾ ਹੋਣ ਤੇ ਵੀ ਰਾਮੰਣਾ ਨੇ ਕਿਤੇ ਹੋਰ ਥਾਂ ਮਨ

ਨਹੀਂ ਸੀ ਲਗਾਇਆ। ਉਸ ਦਿਨ ਉਸ ਦਾ ਆਪਣੇ ਆਪ ਨਵੀਂ ਸਾੜ੍ਹੀ ਲੈ ਕੇ ਆਉਣਾ।

ਅਜਿਹੀਆਂ ਗੱਲਾਂ ਇਕ ਜਾਂ ਦੋ ਸਨ। ਸ਼ੱਕ ਦੇ ਪਹਾੜ ਦੀ ਚੋਟੀ ਡਿੱਗਦਿਆਂ ਹੀ ਇੰਜ ਲੱਗਾ ਜਿਵੇਂ ਸਾਰਾ ਪਹਾੜ ਹੀ ਡਿੱਗ ਪਿਆ ਹੋਵੇ। ਇਕ ਇਕ ਕਰਕੇ ਪੁਰਾਣੀਆਂ ਯਾਦਾਂ ਆਉਣ ਨਾਲ ਉਸ ਦਾ ਸਾਹ ਰੁਕ ਜਿਹਾ ਗਿਆ।

ਇਹ ਗੱਲ ਸੱਚ ਹੈ ਕਿ ਉਹ ਰਾਮੰਣਾ ਦੇ ਲਈ ਸ਼ੁਰੂ ਵਿਚ ਕਾਮਤ੍ਰਿਪਤੀ ਦਾ ਸਾਧਨ ਸੀ। ਇਹ ਸੱਚ ਹੈ ਕਿ ਬਾਅਦ ਵਿਚ ਉਹ ਉਸ ਦੀ ਵਿਆਹੁਤਾ ਬਣੀ। ਸਮਾਜ ਵਿਚ ਇਸ ਨੂੰ ਨਫ਼ਰਤ ਭਰੀਆ ਨਜ਼ਰਾਂ ਨਾਲ ਵੇਖਿਆ ਜਾਂਦਾ ਹੈ। ਜੇ ਵਿਆਹ ਨਾ ਹੁੰਦਾ ਤਾਂ ਸਮਾਜ ਨੇ ਉਸ ਨੂੰ ਬਾਹਰ ਕੱਢ ਦਿੱਤਾ ਹੁੰਦਾ। ਪਰ ਕੀ ਰਾਮੰਣਾ ਨੇ ਉਸ ਦੇ ਨਾਲ ਵਿਆਹ ਨਹੀਂ ਕੀਤਾ ? ਵਿਆਹ ਕਰਨ ਲਈ ਕਿਸੇ ਹੋਰ ਨੇ ਜ਼ੋਰ ਨਹੀਂ ਸੀ ਪਾਇਆ ਇਹ ਕਿਉਂ ਨਾ ਸੋਚਿਆ ਜਾਵੇ ਕਿ ਪਿਆਰ ਹੋਣ ਕਾਰਨ ਹੀ ਉਸ ਨੇ ਇਸ ਦੇ ਨਾਲ ਵਿਆਹ ਕੀਤਾ ? ਅਜਿਹਾ ਹੱਠ ਕਿਉਂ ਕੀਤਾ ਜਾਵੇ ਕਿ ਉਪਕਾਰ ਕਰਨ ਦੇ ਇਰਾਦੇ ਨਾਲ ਉਸ ਨੇ ਇਸ ਨਾਲ ਵਿਆਹ ਕੀਤਾ ? ਉਹ ਚੰਗੀ ਤਰ੍ਹਾਂ ਜਾਣਦੀ ਸੀ ਕਿ ਰਾਮੰਣਾ ਦੇ ਜੀਵਨ ਵਿਚ ਹੋਰ ਕਿਸੇ ਔਰਤ ਲਈ ਕੋਈ ਥਾ ਨਹੀਂ ਸੀ। ਸੱਚ ਹੈ ਕਿ ਸ਼ੁਰੂ ਵਿਚ ਇਹ ਉਸ ਦੀ ਕਾਮਤ੍ਰਿਪਤੀ ਲਈ ਸੀ।

—ਹਾਂ, ਪਰ ਉਸ ਵਿਚ ਕੀ ਦੋਸ਼ ਸੀ ?

ਕਿਸੇ ਦੂਜੇ ਨਾਲ ਵਾਦ-ਵਿਵਾਦ ਕਰਨ ਦੇ ਢੰਗ ਨਾਲ ਉਹ ਫੇਰ ਕੁਰਸੀ ਉਤੇ ਜਾ ਬੈਠੀ।

ਉਸ ਨੇ ਇਕ ਵਾਰ ਫੇਰ ਆਪਣੇ ਆਪ ਨੂੰ ਕਿਹਾ, "ਉਸ ਵਿਚ ਦੋਸ਼ ਕੀ ਸੀ ?"

ਅੱਜ ਕਲ੍ਹ ਦੇ ਸਮਾਜ ਵਿਚ ਨੀਤੀ ਬਦਲ ਗਈ ਹੈ। ਮੁੰਡਾ ਕੁੜੀ ਵਿਆਹ ਤੋਂ ਪਹਿਲਾਂ ਆਜ਼ਾਦ ਵਾਤਾਵਰਣ ਵਿਚ ਪਲਦੇ ਨੇ, ਸਮਾਜ ਵਿਚ ਇਕ-ਦੂਜੇ ਨਾਲ ਮਿਲਦੇ ਨੇ, ਸਨੇਹ ਪੈਦਾ ਹੁੰਦਾ ਏ, ਪਰਸਪਰ ਜਾਣਕਾਰੀ ਵੱਧਣ ਨਾਲ ਕਦੇ ਕਦੇ ਦਿਲਾਂ ਦੇ ਮਿਲਣ ਕਾਰਨ ਇਕ ਦੂਜੇ ਦੀ ਚੋਣ ਵੀ ਕਰਦੇ ਨੇ। ਵਿਆਹ ਤੋਂ ਪਹਿਲਾ ਇਕ-ਦੋ ਵਾਰ ਜੇ ਕਾਮ ਦੀ ਤ੍ਰਿਪਤੀ ਕਰ ਲੈਣ ਤਾਂ ਇਸ ਵਿਚ ਕੀ ਦੋਸ਼ ਏ ?

ਕੁਮੁਦ ਕੰਬ ਗਈ। ਉਸ ਦਾ ਸਾਰਾ ਸਰੀਰ ਇੰਜ ਕੰਬ ਉਠਿਆ ਜਿਵੇਂ ਅਜਹਿ ਬੋਝ ਚੁਕ ਲਿਆ ਹੋਵੇ। ਉਸ ਦੀ ਵਿਚਾਰਧਾਰਾ ਠੀਕ ਹੈ ਜਾਂ ਜਿਸ ਸੰਬੰਧ ਨਾਲ ਸਮਾਜ ਵਿਚ ਸਥਾਨ ਅਤੇ ਕਰਤੱਵਾਂ ਦਾ ਫੈਸਲਾ ਹੁੰਦਾ ਹੈ ਉਸ ਸੰਬੰਧ ਨੂੰ ਏਨਾ ਤੁੱਛ ਮੰਨ ਲੈਣਾ ਕੀ ਉਚਿੱਤ ਹੈ ?

ਕੁਮੁਦ ਨੂੰ ਜਾਪਿਆ ਕਿ ਜੇ ਪਿਆਰ ਸੱਚਾ ਹੋਵੇ ਤਾਂ ਵਾਸ਼ਨਾ ਦਾ ਕੋਈ ਮਹੱਤਵ ਨਹੀਂ ਹੁੰਦਾ ਹੈ। ਉਸ ਨੇ ਆਪਣੇ ਅਤੇ ਰਾਮੰਣਾ ਦੇ ਅਨੁਭਵਾਂ ਨੂੰ ਯਾਦ ਕੀਤਾ। ਉਹ ਦੋਵੇਂ ਕਿਵੇਂ ਮਿਲੇ ? ਵਾਸ਼ਨਾ ਦੀ ਤ੍ਰਿਪਤੀ ਲਈ ਨਹੀਂ। ਇਕ ਤੋਂ ਬਗੈਰ ਦੂਜੇ ਨੂੰ ਚੈਨ ਨਹੀਂ ਸੀ ਆਉਂਦਾ। ਦੋਵੇਂ ਹੀ ਇਕ-ਦੂਜੇ ਨੂੰ ਵੇਖ ਕੇ ਆਪਣਾ ਆਪ ਭੁੱਲ ਜਾਂਦੇ ਸਨ। ਇਕ ਦੂਜੇ ਦਾ ਸੁੱਖ-ਦੁੱਖ ਸਮਝਦਾ ਸਨ। ਪਰਸਪਰ ਦਿਲਾਂ ਦੇ ਇਕ ਹੋ ਜਾਣ ਉਤੇ

ਪਰਸਪਰ ਸ਼ਰੀਰਾਂ ਦੇ ਇਕ ਹੋ ਜਾਣ ਦੀ ਹੋਸ਼ ਤ੍ਰਿਕ ਨਹੀਂ ਰਹਿੰਦੀ। ਇਹ ਗੱਲ ਨਹੀਂ ਸੀ ਕਿ ਅਜਿਹੀ ਇੱਛਾ ਹੋਈ ਹੋਵੇ ਕਿ ਇਕ ਹੋ ਹੀ ਜਾਣਾ ਚਾਹੀਦਾ ਹੈ, ਪਰ ਇਕ ਹੋਣ ਤੋਂ ਬਿਨਾਂ ਹੋਰ ਕੋਈ ਚਾਰਾ ਵੀ ਨਹੀਂ ਸੀ। ਦਿਲਾਂ ਦੇ ਮਿਲਾਪ ਤੋਂ ਬਾਅਦ ਕੁਝ ਰਹਿ ਨਹੀਂ ਜਾਂਦਾ। ਸਮਾਜ ਮਹਾਨ ਗਲਤੀ ਕਰ ਰਿਹਾ ਏ।

ਦਿਲ ਨਾ ਮਿਲੇ ਹੋਣ ਤਾਂ ਸਰੀਰਾਂ ਦਾ ਮਿਲਣਾ ਅਸਲ ਵਿਚ ਵੇਸਵਾ ਵ੍ਰਿਤੀ ਹੈ; ਵਿਆਹ ਹੋ ਵੀ ਜਾਵੇ ਤਾਂ ਉਸ ਵਿਚ ਵੇਸਵਾ ਵ੍ਰਿਤੀ ਵਿਖਾਈ ਦੇਂਦੀ ਹੈ।

ਕੁਮੁਦ ਆਪਣੇ ਵਿਚਾਰਾਂ ਤੋਂ ਘਬਰਾ ਗਈ। ਇਹ ਕੀ ? ਉਸ ਨੂੰ ਡਰ ਲੱਗਾ ਕਿ ਕਿਤੇ ਦਸ ਸਾਲਾਂ ਤਕ ਮਰਦ ਦਾ ਸਹਿਵਾਸ ਨਾ ਹੋਣ ਤੋਂ ਉਸ ਦੇ ਮਨ ਵਿਚ ਅਜਿਹੇ ਵਿਚਾਰ ਤਾਂ ਨਹੀਂ ਉਠ ਰਹੇ।

ਇਸੇ ਡਰ ਵਿਚੋਂ ਆਸੇ ਪਾਸਿਉਂ ਇਕ ਖੁਸ਼ੀ ਦੇ ਭਾਵ ਨੇ ਵੀ ਜਨਮ ਲਿਆ।

ਹਾਂ, ਮੋਹਨ ਨੂੰ ਵੀ ਨਾਲ ਲੈ ਕੇ ਸਭਾ ਵਿਚ ਜਾਣਾ ਚਾਹੀਦਾ ਹੈ। ਮੋਹਨ ਕਿਉਂ ਆਇਆ ? ਉਸ ਦੇ ਆਉਣ ਦਾ ਵੇਲਾ ਹੋ ਗਿਐ। ਚਲੋ ਛੱਡੋ ਪਰ੍ਹੇ, ਸਭਾ ਵਿਚ ਜਾਣ ਦੀ ਕਾਹਦੀ ਕਾਹਲੀ ਏ। ਮੋਹਨ ਦੇ ਆਉਣ ਤੋਂ ਬਾਅਦ ਹੀ ਉਸ ਨੂੰ ਨਾਲ ਲੈ ਕੇ ਜਾਵਾਂਗੇ।

ਪਰ.. ...

ਕੁਮੁਦ ਇਕਦਮ ਕਾਹਲੀ ਕਰਨ ਲੱਗੀ। ਏਨੀਂ ਵੱਡੀ ਸਭਾ, ਕਿੰਨੇ ਲੋਕ ਆਉਣ ਵਾਲੇ ਨੇ ? ਕੀ ਰਾਮੰਨਾ ਨੇ ਚੱਜ ਦੇ ਕਪੜੇ ਪਾਏ ਨੇ ? ਕੁਮੁਦ ਦਾ ਪੱਕਾ ਵਿਸ਼ਵਾਸ ਸੀ ਕਿ ਉਸ ਨੇ ਚੱਜ ਦੇ ਕਪੜੇ ਨਹੀਂ ਪਾਏ ਨੇ। ਹਾਂ, ਮਰਦ ਦਾ ਸੁਭਾਅ ਹੀ ਅਜਿਹਾ ਹੁੰਦਾ ਏ। ਅੱਜ ਤਾਂ ਰਾਮੰਨਾ ਨੂੰ ਚੰਗੇ ਕਪੜੇ ਪਾਉਣੇ ਚਾਹੀਦੇ ਨੇ; ਇਹ ਸੋਚ ਕੇ ਉਹ ਕਪੜੇ ਕੱਢਣ ਲੱਗੀ। ਤਦ ਉਸ ਦੇ ਧਿਆਨ ਵਿਚ ਆਇਆ ਕਿ ਉਸ ਦੇ ਹੱਥ-ਪੈਰ ਕੰਬ ਰਹੇ ਨੇ ਅਤੇ ਸਾਹ ਲੈਣਾ ਵੀ ਮੁਸ਼ਕਿਲ ਹੁੰਦਾ ਜਾ ਰਿਹੈ।

ਪਰ ਇਹ ਸੋਚ ਕੇ ਕਿ ਉਹਦੇ ਵੱਲ ਧਿਆਨ ਨਹੀਂ ਦੇਣਾ ਚਾਹੀਦਾ, ਉਸ ਨੇ ਕਪੜੇ ਕੱਢਣ ਲਈ ਦਰਾਜਾਂ ਨੂੰ ਜ਼ੋਰ ਨਾਲ ਖੋਲ੍ਹਣਾ ਅਤੇ ਬੰਦ ਕਰਨਾ ਸ਼ੁਰੂ ਕਰ ਦਿੱਤਾ।

## 14

ਰਾਮੰਨਾ ਡਰ ਨਾਲ ਉਠਿਆ। ਇਹ ਆਵਾਜ਼ ਕਿਹੋ ਜਿਹੀ ?

"ਉਫ਼ ! ਥੱਲੇ ਉਥਲ-ਪੁਥਲ ਕਿਉਂ ?" ਕਹਿੰਦਾ ਹੋਇਆ ਉਹ ਪੌੜੀਆਂ ਵੱਲ ਵਧਿਆ। ਪਰ ਆਪਣੇ ਵਿਚਾਰਾਂ ਨੂੰ ਰੋਕੀ ਉਹ ਉਥੇ ਹੀ ਖੜਾ ਰਿਹਾ। ਬਾਹਾਂ ਨੂੰ ਝਟਕ ਕੇ ਲੰਮਾ ਸਾਹ ਲਿਆ। ਕੌਣ ਜਾਣੇ ? ਸ਼ਾਇਦ ਕੁਮੁਦ ਇਸ ਲਈ ਗੁੱਸੇ ਵਿਚ ਹੋਵੇਗੀ ਕਿ ਉਸ ਨੂੰ ਮੇਰੇ ਨਾਲ ਸਭਾ ਵਿਚ ਜਾਣਾ ਪੈ ਰਿਹੈ।

ਕਿਉਂ ? ਰਾਮੰਨਾ ਨੇ ਆਪਣੇ ਆਪ ਮੁਸਕਰਾਂਦਿਆਂ ਸੋਚਿਆ—ਕਿਉਂ, ਗੁੱਸੇ

ਵਿਚ ਆ ਕੇ ਹੀ ਮੇਜ਼ ਦੇ ਦਰਾਜ਼ਾਂ ਨੂੰ ਠਾਹ ਠਾਹ ਮਾਰਨਾ ਚਾਹੀਦਾ ਹੈ ? ਇਹ ਵੀ ਕੋਈ ਨੇਮ ਏ ? ਖੁਸ਼ੀ ਵਿਚ ਵੀ ਇੰਜ ਕੀਤਾ ਜਾ ਸਕਦੈ । ਬੇਹੱਦ ਆਤੁਰਤਾ ਵਿਚ ਵੀ ਇੰਜ ਹੋ ਸਕਦਾ ਏ । ਹੋਰ ਵੀ ਅਨੇਕ ਕਾਰਨਾ ਕਰਕੇ ਇੰਜ ਕੀਤਾ ਜਾ ਸਕਦੈ ।

ਕੁਮੁਦ ਗੁੱਸੇ ਵਿਚ ਨਹੀਂ । ਉਹ ਆਵਾਜ਼ ਘੱਟ ਹੁੰਦੀ ਜਾ ਰਹੀ ਏ । ਇਕ ਵਾਰ ਫੇਰ ਉਸ ਨੇ ਖਿੜਕੀ ਵਿਚੋਂ ਦੀ ਝਾਕਿਆ ਅਤੇ ਬੈਠ ਗਿਆ । ਸਵਾਗਤ ਸੰਮਤੀ ਵਾਲੇ ਛੇਤੀ ਆ ਜਾਣ ਤਾਂ ਹੀ ਠੀਕ ਏ । ਪਤਾ ਨਹੀਂ ਕਿਉਂ ਦਿਲ ਵਿਚ ਕੁਝ ਅਜੀਬ ਜਿਹਾ ਹੋ ਰਿਹੈ । ਕੋਈ ਅਜਿਹੀ ਘਟਨਾ ਵਾਪਰ ਸਕਦੀ ਏ ਜਿਸ ਦਾ ਚਿਤ-ਚੇਤਾ ਵੀ ਨਹੀਂ । ਇਸੇ ਲਈ ਕਦੇ ਖੁਸ਼ੀ ਅਤੇ ਕਦੇ ਘਬਰਾਹਟ ਹੋ ਰਹੀ ਏ ।

ਮਾਨਵ ਮਨ ਹੀ ਅਜੀਬ ਏ ਨਾ ? ਸੰਸਾਰ ਨੂੰ ਇਕ ਹੀ ਬੰਬ ਨਾਲ ਤਬਾਹ ਕਰ ਦੇਣ ਵਾਲੇ ਐਟਮ ਬੰਬ ਦੀ ਖੋਜ ਕਰਨ ਵਾਲਿਆਂ ਨੂੰ ਕੀ ਮਾਨਵ ਮਨ ਦੇ ਬਾਰੇ ਵੀ ਕੁਝ ਖੋਜ ਪੜਤਾਲ ਨਹੀਂ ਕਰਨੀ ਚਾਹੀਦੀ ? ਪਰ ਇੰਜ ਨਾ ਕਰਕੇ ਉਹ ਐਟਮ ਬੰਬ ਦੇ ਮਗਰ ਹੀ ਪਿਆ ਹੋਇਆ ਹੈ । ਇਸੇ ਲਈ ਭਵਭੂਤੀ ਨੇ ਕਿਹਾ ਏ ਨਾ, 'ਕਿੰਮਪਿ:, ਕਿੰਮਪਿ:' ਅਰਥਾਤ ਇਹ ਕਹਿਣਾ ਚਾਹੀਦਾ ਏ ਕਿ ਇਸ ਗੱਲ ਵਿਚ ਕੋਈ ਰਹੱਸ ਏ ?

ਹੁਣ ਉਹ ਡਰ ਨਹੀਂ ਰਿਹਾ ਏ । ਇਹ ਕਿੰਨੀਂ ਮਜ਼ੇਦਾਰ ਗੱਲ ਏ । ਇਹ ਕਿਉਂ ਸੋਚਿਆ ਕਿ ਕੁਮੁਦ ਗੁੱਸੇ ਵਿਚ...। ਕੀ ਉਹ ਕੁਮੁਦ ਕੋਲੋਂ ਡਰਦਾ ਏ ? ਜੇ ਉਹ ਕੁਮੁਦ ਨਾਲ ਵਿਆਹ ਕਰਵਾਣ ਤੋਂ ਪਹਿਲਾਂ ਦੀ ਸਥਿਤੀ ਵਿਚ ਹੁੰਦਾ ਤਾਂ ਕੁਮੁਦ ਦੇ ਡਰਾਅਰ ਖਿੱਚਣ ਦੀ ਆਵਾਜ਼ ਸੁਣਦਿਆਂ ਹੀ ਉਹ ਸੋਚਦਾ ਕਿ ਕੁਮੁਦ ਖੁਸ਼ੀ ਵਿਚ ਏ । ਜੋ ਘਟਨਾ ਵਾਪਰਨੀ ਹੁੰਦੀ ਏ ਵਾਪਰ ਹੀ ਜਾਂਦੀ ਹੈ । ਉਸ ਦਾ ਮਤਲਬ ਕੱਢਣਾ ਆਪਣੀ ਮਾਨਸਿਕ ਸਥਿਤੀ ਉਤੇ ਨਿਰਭਰ ਹੁੰਦਾ ਹੈ ।

**ਅਰਥਾਤ...?**

ਰਾਮੰਣਾ ਨੇ ਖੱਬੇ ਹੱਥ ਦੇ ਅੰਗੂਠੇ ਅਤੇ ਵਿਚਲੀ ਉਂਗਲੀ ਨਾਲ ਆਪਣਾ ਮੱਥਾ ਫੜ ਲਿਆ ਅਤੇ ਅੱਖਾਂ ਮੀਟ ਲਈਆਂ ਜਿਵੇਂ ਉਹ ਇਕਾਗਰ ਚਿੱਤ ਹੋ ਕੇ ਕੁਝ ਸੋਚ ਰਿਹਾ ਹੋਵੇ ।

ਘਟਨਾ ਦਾ ਅਰਥ ਕੱਢਣਾ ਵੀ ਮਨ ਦੀ ਸਥਿਤੀ ਉਤੇ ਨਿਰਭਰ ਕਰਦਾ ਹੈ ।

**ਮਤਲਬ** ?

ਮਨ ਦੀ ਸਥਿਤੀ ਨੂੰ ਜੇ ਵੱਸ ਵਿਚ ਰੱਖਿਆ ਜਾਵੇ ਤਾਂ ਘਟਨਾ ਆਪਣੇ ਅਨੁਕੂਲ ਹੀ ਪ੍ਰਤੀਤ ਹੁੰਦੀ ਹੈ ?

ਕੁਮੁਦ ਨੂੰ ਸਹੀ ਤੌਰ ਤੇ ਸਮਝਿਆ ਜਾਵੇ ਤਾਂ ਉਹ ਵੀ...?

"ਊਂ-ਹੂੰ ! ਇਥੇ ਵਿਚਾਰ ਕੁਝ ਥਿੜਕ ਗਿਆ ਏ," ਉਹ ਆਪਣੇ ਆਪ ਬੋਲਿਆ ।

ਉਸ ਨੂੰ ਲੱਗਾ ਕਿ ਅੱਜ ਕੋਈ ਅਚਨਚੇਤ ਘਟਨਾ ਵਾਪਰਨ ਵਾਲੀ ਏ । ਕਿਉਂ ? ਇਹ ਕਹਿਣਾ ਕਠਿਨ ਏ, ਕਿਉਂਕਿ ਕਾਰਨ ਦਾ ਪਤਾ ਨਹੀਂ, ਕਾਰਜ ਦੀ ਕਲਪਨਾ

ਹੀ ਹੈ । ਜੇ ਇਹ ਸੱਚ ਹੈ...ਜੇ ਕੁਮੁਦ ਉਸ ਨੂੰ ਠੀਕ ਸਮਝੇ...। ਜੋ ਵੀ ਹੋਵੇ ਉਹ ਫਰਜ਼ ਨੂੰ ਦੂਜੇ ਉਤੇ ਸੁੱਟ ਰਿਹਾ ਏ ਨਾ ? ਇਹ ਉਸ ਦੀ ਗਲਤੀ ਕਿਉਂ ਨਹੀਂ ਹੋ ਸਕਦੀ ? ਜੇ ਉਹ ਕੁਮੁਦ ਨਾਲ ਸੱਚੀਂ ਹੀ ਪਿਆਰ ਕਰਦਾ ਏ ਤਾਂ ਇਹ ਬੇਚੈਨੀ ਕਿਉਂ ? ਪਿਆਰ ਦੇ ਵਾਸਤੇ ਉਸ ਵਿਚ ਭਰੋਸਾ ਪੈਦਾ ਹੋ ਸਕਦਾ ਏ ਨਾ ?

ਰਾਮੰਣਾ ਨੂੰ ਇਸ 'ਤੇ ਸ਼ੱਕ ਨਹੀਂ ਸੀ ਕਿ ਕੁਮੁਦ ਲਈ ਉਹ ਜਾਨ ਤੋਂ ਵੀ ਪਿਆਰਾ ਏ । ਵਿਆਹ ਤੋਂ ਪਹਿਲਾਂ ਹੀ ਜਦ ਉਹ ਉਸਦੀ ਹੋ ਗਈ ਸੀ ਉਦੋਂ ਤੋਂ ਹੀ ਉਸ ਨੂੰ ਇਸ ਗੱਲ ਦਾ ਭਰੋਸਾ ਏ । ਤਾਂ ਵੀ ਉਹ ਕਈ ਸਾਲਾਂ ਤੋਂ ਇਹਦੇ ਨਾਲ ਅਸਹਿਯੋਗ-ਪੂਰਣ ਗ੍ਰਹਿਸਤੀ ਚਲਾ ਰਹੀ ਏ ।

ਉਸ ਦਾ ਇਹ ਤਿਆਗ ! ਪਰ ਉਸ ਦੇ ਇਸ ਤਿਆਗ ਵਿਚ ਸੁੱਖ ਵੀ ਹੈ ? ਇਹਦੀ ਅਤੇ ਉਹਦੀ ਉਮਰ ਵਿਚ ਚੌਦਾਂ-ਪੰਦਰਾਂ ਸਾਲਾਂ ਦਾ ਫਰਕ ਹੈ । ਉਫ ! ਇਹ ਕੀ ! ਉਸ ਦੇ ਮਨ ਨੇ ਫੇਰ ਉਹੀ ਰਾਹ ਫੜ ਲਿਆ ।

ਵਿਆਹੁਤਾ ਜੀਵਨ ਵਿਚ ਤ੍ਰਿਪਤੀ ਦਾ ਅਰਥ ਕੀ ਕਾਮ ਤ੍ਰਿਪਤੀ ਹੀ ਹੁੰਦਾ ਹੈ ? ਇਹ ਵਿਚਾਰ ਉਸ ਦਾ ਨਹੀਂ, ਹਜ਼ਾਰਾਂ ਸਾਲਾਂ ਤੋਂ ਤੁਰਿਆ ਆਉਂਦਾ ਵਿਚਾਰ, ਇਹੀ ਉਸਦੇ ਜੀਵਨ ਦਾ ਅੰਗ ਬਣ ਗਿਆ ਹੈ । ਕੀ ਪ੍ਰਕ੍ਰਿਤੀ ਵਿਚ ਹਰੇਕ ਮਨੁੱਖ ਦਾ ਵਿਚਾਰ ਇਹੀ ਹੈ ? ਇਹ ਸੰਭਵ ਹੈ । ਕੇਵਲ ਕਾਮ ਤ੍ਰਿਪਤੀ ਵਿਚ ਹੀ ਮਨੁੱਖ ਦੀ ਤ੍ਰਿਪਤੀ ਹੈ । ਇਸ ਨਾਲ ਸੰਬੰਧਿਤ ਕੋਈ ਫਰਜ਼ ਉਸ ਉਤੇ ਨਹੀਂ । ਔਰਤ ਦੀ ਗੱਲ ਹੀ ਹੋਰ ਏ, ਕਾਮ ਤ੍ਰਿਪਤੀ ਉਸ ਉਤੇ ਇਕ ਫਰਜ਼ ਲੱਦ ਦੇਂਦੀ ਹੈ । ਮਰਦ ਦੀ ਕਾਮ ਤ੍ਰਿਪਤੀ ਰਾਤ ਦੇ ਚੋਰ ਵਰਗੀ ਹੈ । ਕੀਤੇ ਨੂੰ ਲੁਕਾਇਆ ਜਾ ਸਕਦਾ ਹੈ । ਔਰਤ ਦੀ ਕਾਮ ਤ੍ਰਿਪਤੀ ਦਿਨ ਦੇ ਚੋਰ ਵਰਗੀ ਹੈ । ਕੀਤੇ ਨੂੰ ਲੁਕਾਉਣਾ ਸੰਭਵ ਨਹੀਂ । ਕਾਮ ਤ੍ਰਿਪਤੀ ਦੇ ਬਾਰੇ ਔਰਤ ਅਤੇ ਮਰਦ ਦੇ ਵਿਚਾਰ ਵੀ ਇਕ ਦੂਜੇ ਤੋਂ ਅੱਡ ਹੋਣ ਤਾਂ...? ਉਸ ਨੇ ਆਪਣੇ ਮਨ ਵਿਚ ਕਿਹਾ; ਇਹ ਵਿਚਾਰ ਹੁਣ ਕਿਉਂ ? ਦਸਾਂ ਸਾਲਾ ਤੋਂ ਉਸ ਦਾ ਇਸਤਰੀ-ਸੰਬੰਧ ਹੀ ਰੁਕਿਆ ਪਿਆ ਏ ।

ਓਹ ! ਰਾਮੰਣਾ ਨੂੰ ਝੱਟ ਇਕ ਨਵਾਂ ਵਿਚਾਰ ਸੁਝਿਆ; ਉਸ ਨੇ ਆਪੇ ਹੀ ਆਪਣੇ ਆਪ ਨੂੰ ਥਾਪੀ ਦਿੱਤੀ । ਇਕਦਮ ਚਾਰੇ ਪਾਸੇ ਵੇਖਿਆ ਜਿਵੇਂ ਸ਼ਰਮਾ ਗਿਆ ਹੋਵੇ । ਜੇ ਕੋਈ ਵੇਖਦਾ ਤਾਂ ਉਸ ਨੂੰ ਪਾਗਲ ਕਹਿੰਦਾ ।

ਪਰ ਉਹ ਥਾਪੀ ਦੇਣ ਯੋਗ ਗੱਲ ਹੀ ਸੀ—ਉਸ ਨੇ ਫਿਰ ਸੋਚਿਆ ।

ਦੱਸਾਂ ਸਾਲਾਂ ਤੋਂ ਉਹ ਬ੍ਰਹਮਚਾਰੀ ਦਾ ਜੀਵਨ ਜੀ ਰਿਹਾ ਏ ।

ਪਰੰਤੂ ਇਸ ਸਾਰੇ ਸਮੇਂ ਵਿਚ ਕੁਮੁਦ ਤੋਂ ਇਲਾਵਾ ਹੋਰ ਕਿਸੇ ਦੀ ਖਾਹਸ਼ ਹੀ ਨਹੀਂ ਸੀ ।

ਉਸ ਨੂੰ ਕੁਮੁਦ ਨਾਲ ਪਿਆਰ ਹੈ—ਇਹਦੇ ਲਈ ਕਿਸੇ ਹੋਰ ਸਬੂਤ ਦੀ ਲੋੜ ਏ ?

ਰਾਮੰਣਾ ਦੇ ਮੱਥੇ ਵਿਚ ਪਲ ਦੀ ਪਲ ਵਿਚਾਰਾਂ ਦੀ ਭੀੜ ਲੱਗ ਗਈ । ਸੱਚ ਹੈ ? ਕੀ ਉਹ ਏਨੀ ਆਸਾਨੀ ਨਾਲ ਕੁਮੁਦ ਦੇ ਸਵਾਲਾਂ ਦਾ ਜਵਾਬ ਦੇ ਸਕਦਾ ਹੈ ? ਇਸ ਇਕੋ ਗੱਲ 'ਤੇ ਕੁਮੁਦ ਨੂੰ ਸੰਤੋਖ ਆ ਸਕਦਾ ਹੈ ?

ਰਾਮੰਣਾ ਨੇ ਨਿਰਾਸ਼ ਹੋ ਕੇ ਸਾਹ ਲਿਆ। ਉਸ ਪਾਗਲ ਹੈ ਜਾਂ ਪਾਗਲ ਸੀ। ਏਨਾ ਮੂਰਖ ਏ ? ਅਜਿਹੀ ਗੱਲ ਨਾਲ ਕੁਮੁਦ ਹੀ ਕਿਉਂ ਕੋਈ ਵੀ ਔਰਤ ਖੁਸ਼ ਹੋ ਸਕਦੀ ਹੈ। ਅਖੀਰ ਉਸ ਨੂੰ ਜ਼ਿੱਦੀ ਹੀ ਕਿਹਾ ਜਾ ਸਕਦਾ ਏ ਨਾ ? ਸੱਚ ਹੈ; ਜੇ ਕੋਈ ਬੱਚਾ ਕੋਈ ਚੀਜ਼ ਖਾਣ ਦੀ ਜ਼ਿੱਦ ਕਰੇ ਤਾਂ ਇਸ ਦਾ ਅਰਥ ਇਹ ਨਹੀਂ ਹੁੰਦਾ ਕਿ ਉਸ ਨੂੰ ਕਿਸੇ ਦੂਜੀ ਚੀਜ਼ ਦੀ ਇੱਛਾ ਨਹੀਂ ਹੁੰਦੀ। ਉਸ ਦੀ ਮਨਪਸੰਦ ਚੀਜ਼ ਨਾ ਮਿਲੇ ਤਾ ਉਹ ਸਾਰਾ ਦਿਨ ਭੁੱਖਾ ਰਹਿ ਸਕਦਾ ਹੈ। ਪਰ ਕੀ ਕੋਈ ਇਹ ਦੱਸ ਸਕਦਾ ਹੈ ਕਿ ਉਸ ਬੱਚੇ ਨੂੰ ਕੇਵਲ ਉਸੇ ਖਾਣ ਵਾਲੀ ਚੀਜ਼ ਦੀ ਬੇਹੱਦ ਇੱਛਾ ਕਿਉਂ ਹੈ ?

ਪਰ ਕੁਮੁਦ ਦੇ ਨਾਲ ਬਹਿਸ ਕੀਤੀ ਜਾਵੇ ਤਾਂ ਉਹ ਇਹ ਕਹਿ ਸਕਦੀ ਏ ਕਿ ਉਹ ਆਪ ਇਕ ਜ਼ਿੱਦੀ ਬਾਲਕ ਹੈ। ਪਰ ਕੀ ਉਸ ਨੂੰ ਇਸ ਗੱਲ ਦਾ ਵਿਸ਼ਵਾਸ ਹੋ ਗਿਐ ? ਤਾਂ ਕੀ ਉਸ ਨੂੰ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਉਹ ਪੂਰੇ ਦਿਲੋਂ ਕੁਮੁਦ ਨੂੰ ਪਿਆਰ ਕਰਦਾ ਏ ? ਭਾਵ ਪਹਿਲਾਂ ਇਸ ਗੱਲ ਵਿਚ ਸੰਦੇਹ ਸੀ ? ਥੂਹ। ਉਸ ਨੂੰ ਇਸ ਵਿਚ ਕੋਈ ਸ਼ੱਕ ਹੈ ਹੀ ਨਹੀਂ ਸੀ। ਮਤਲਬ...?

ਰਾਮੰਣਾ ਨੇ ਗੁੱਸੇ ਵਿਚ ਸਿਰ ਝਟਕਿਆ ਜਿਵੇਂ ਅੰਦਰ ਵਾਲਾ ਸੰਘਰਸ਼ ਬਾਹਰ ਨਿਕਲ ਆਵੇਗਾ। ਉਸ ਨੇ ਹੱਠ ਕਰਦਿਆਂ ਆਪਣੇ ਆਪ ਨੂੰ ਕਿਹਾ ਕਿ ਕੁਮੁਦ ਨਾਲ ਉਸ ਦੇ ਪਿਆਰ ਕਰਨ ਵਿਚ ਕੋਈ ਸ਼ੱਕ ਨਹੀਂ। ਜੇ ਹੈ ਤਾਂ ਉਸ ਨੇ ਆਪਣੇ ਆਪ ਨੂੰ ਥਾਪੀ ਕਿਉਂ ਦਿੱਤੀ ?

ਓਹੋ ! ਸਮਝ ਆਈ ! ਹੁਣ ਉਹ ਕੁਮੁਦ ਨੂੰ ਸਮਝਾ ਸਕੇਗਾ—ਇਹ ਕਹਿ ਕੇ ਉਸ ਨੇ ਆਪਣੇ ਆਪ ਨੂੰ ਥਾਪੀ ਦਿੱਤੀ। ਉਸ ਨੇ ਕਿਹਾ, ਹਾਂ ਉਸ ਵਿਚਾਰ ਨਾਲ ਉਸ ਨੂੰ ਧੀਰਜ ਮਿਲਿਆ ਸੀ। ਜੇ ਇਹ ਕਹਿ ਦਿੱਤਾ ਜਾਵੇ ਕਿ ਕੁਮੁਦ ਤੋਂ ਇਲਾਵਾ ਉਸ ਨੇ ਕਿਸੇ ਹੋਰ ਨੂੰ ਸੁਪਨੇ ਵਿਚ ਵੀ ਨਹੀਂ ਚਾਹਿਆ ਸੀ...

....ਕਹਿ ਦਿੱਤਾ ਜਾਵੇ ਤਾਂ। ਠੀਕ ਏ ਇਸ ਤੋਂ ਉਹ ਸਮਝ ਸਕਦਾ ਏ ਕਿ ਉਹ ਇਕ ਕੰਮ ਕਰਕੇ ਧੰਨ-ਧੰਨ ਹੋ ਗਿਐ। ਪਰ ਇਹ ਕਿੰਜ ਕਿਹਾ ਜਾਵੇ ਕਿ ਇਸ ਨਾਲ ਕੁਮੁਦ ਨੂੰ ਯਕੀਨ ਹੋ ਜਾਵੇਗਾ ? ਉਹ ਕਿਹੜੀ ਨਵੀਂ ਗੱਲ ਕਹੇਗਾ ਜਿਸ ਉਤੇ ਉਸ ਨੂੰ ਯਕੀਨ ਕਰਨਾ ਪਵੇਗਾ ? ਕੁਮੁਦ ਨੂੰ ਭਲਾਂ ਇਸ ਦੇ ਚਾਲ ਚਲਣ ਦਾ ਪਤਾ ਨਹੀਂ ? ਇਹ ਜਾਣਦਿਆਂ ਵੀ ਕਿ ਇਸ ਦਾ ਧਿਆਨ ਕਿਸੇ ਹੋਰ ਔਰਤ ਵੱਲ ਨਹੀਂ ਹੈ, ਕੁਮੁਦ ਇਸ ਵਲੋਂ ਮੂੰਹ ਮੋੜ ਚੁੱਕੀ ਹੈ। ਇਹ ਵੀ ਦੁਸ਼ਿਅੰਤ ਸ਼ਕੁੰਤਲਾ ਦੀ ਕਹਾਣੀ ਬਣ ਜਾਵੇਗੀ। ਫਰਕ ਇਹੀ ਹੈ ਕਿ—ਨਾਟਕ ਵਿਚ ਜੋ ਹਾਲਤ ਸ਼ਕੁੰਤਲਾ ਦੀ ਹੋਈ ਸੀ ਉਹੀ ਇਥੇ ਦੁਸ਼ਿਅੰਤ ਅਥਵਾ ਇਸਦੀ ਹੋਵੇਗੀ। ਵਿਚਾਰੀ ! ਉਸ ਦੀ ਕੀ ਹਾਲਤ ਹੋਈ ! ਸ਼ਕੁੰਤਲਾ ਦੇ ਨਾਲ ਆਏ ਸਾਰੇ ਬਜ਼ੁਰਗਾਂ ਅਤੇ ਸਾਥੀਆਂ ਨੇ ਦੁਸ਼ਿਅੰਤ ਨੂੰ ਕਿਹਾ, "ਇਹ ਤੁਹਾਡੀ ਵਿਆਹੁਤਾ ਪਤਨੀ ਹੈ, ਤੁਹਾਡੇ ਬੱਚੇ ਦੀ ਮਾਂ ਬਣਨ ਵਾਲੀ ਹੈ। ਅਸੀਂ ਇਸ ਨੂੰ ਤੁਹਾਨੂੰ ਸੌਂਪਦੇ ਹਾਂ। ਕਿੰਨੇ ਕੁ ਦਿਨ ਪੇਕੇ ਰਹਿ ਸਕਦੀ ਏ ? ਇਸ ਲਈ ਤੁਸੀਂ ਇਸ ਨੂੰ ਸਵੀਕਾਰ ਕਰੋ।" ਦੁਸ਼ਿਅੰਤ ਨੇ ਕਿਹਾ ਕਿ ਕੁੜੀ ਤਾਂ ਸਵੀਕਾਰਨ ਦੇ ਯੋਗ ਹੈ। ਪਰ ਉਸ ਨਾਲ ਵਿਆਹ ਕਰਨ ਦੀ ਗੱਲ ਉਸ ਨੂੰ ਯਾਦ ਨਹੀਂ

ਸੀ । ਤਦ ਉਸ ਨੇ ਕਿਹਾ, "ਮੈਨੂੰ ਯਾਦ ਨਹੀਂ ਕਿ ਮੈਂ ਇਸ ਨਾਲ ਵਿਆਹ ਕੀਤਾ ਹੋਵੇ । ਇਸ ਲਈ ਮੈਂ ਇਸ ਨੂੰ ਸਵੀਕਾਰ ਨਹੀਂ ਕਰ ਸਕਦਾ ।" ਤਦ ਗੁਰੂਜਨਾਂ ਨੇ ਸ਼ਕੁੰਤਲਾ ਨੂੰ ਕਿਹਾ, "ਤੂੰ ਹੀ ਅਜਿਹੀ ਕੋਈ ਗੱਲ ਦੱਸ ਜਿਸ ਨਾਲ ਇਨ੍ਹਾਂ ਨੂੰ ਵਿਸ਼ਵਾਸ ਹੋ ਜਾਵੇ ।" ਤਦ ਸ਼ਕੁੰਤਲਾ ਨੇ ਕਹਿਣਾ ਸ਼ੁਰੂ ਕੀਤਾ, "ਇਕ ਦਿਨ ਨਵੇਂ ਮਲਿੱਕਾ ਮੰਡਪ ਵਿਚ ਤੁਸਾਂ ਕਮਲ ਦੇ ਪੱਤੇ ਵਿਚ ਪਾਣੀ ਭਰ ਕੇ ਹਿਰਨ ਦੇ ਬੱਚੇ ਦੀਰਘਾਪਾਂਗ ਨੂੰ ਪਿਲਾਉਣਾ ਚਾਹਿਆ । ਤੁਹਾਡੇ ਬਹੁਤ ਜਤਨ ਕਰਨ ਉਤੇ ਵੀ ਉਸ ਨੇ ਨਾ ਪੀਤਾ । ਤਦ ਮੈਂ ਤੁਹਾਡੇ ਕੋਲੋਂ ਦੋਹਾਂ ਨੂੰ ਆਪਣੇ ਹੱਥਾਂ ਵਿਚ ਫੜਿਆ ਤਾਂ ਬੱਚਾ ਮੇਰੇ ਹੱਥੋਂ ਝਟ ਪੀ ਗਿਆ । ਤਦ ਤੁਸੀਂ ਇਹ ਕਹਿ ਕੇ ਹੱਸੇ ਕਿ ਸਭ ਆਪਣਿਆਂ ਉਤੇ ਵਿਸ਼ਵਾਸ ਕਰਦੇ ਨੇ ।' ਇਹ ਸੋਚ ਕੇ ਸ਼ਕੁੰਤਲਾ ਵੀ ਮੁਸਕਰਾਈ ਕਿ ਇਸ ਗੱਲ ਨਾਲ ਦੁਸ਼ਿਅੰਤ ਨੂੰ ਵਿਸ਼ਵਾਸ ਹੋ ਜਾਵੇਗਾ । ਤਦ ਦੁਸ਼ਿਅੰਤ ਨੇ ਕਿਹਾ, "ਕਹਾਣੀ ਵਧੀਆ ਏ । ਇਸ ਤੋਂ ਇਹ ਸਪੱਸ਼ਟ ਹੁੰਦਾ ਏ ਕਿ ਔਰਤਾਂ ਝੂਠ ਨੂੰ ਰੌਚਿਕ ਬਣਾ ਕੇ ਪੇਸ਼ ਕਰ ਸਕਦੀਆਂ ਨੇ ।"

ਠੀਕ ਏ, ਮੇਰੀ ਹਾਲਤ ਵੀ ਅਜਿਹੀ ਹੋ ਸਕਦੀ ਏ ਨਾ ? ਜੇ ਉਹ ਇਹ ਕਹਿ ਦੇਵੇ, "ਕਿਸੇ ਹੋਰ ਔਰਤ ਵੱਲ ਧਿਆਨ ਨਾ ਦੇਣ ਦਾ ਕਾਰਨ ਬ੍ਰਹਮਚਾਰਯ ਦੀ ਪਾਲਣਾ ਸੀ ਜਾਂ ਉਮਰ ਦਾ ਤਕਾਜ਼ਾ ?" ਰਾਮੰਨਾ ਨੂੰ ਬਹੁਤ ਘਬਰਾਹਟ ਹੋਈ । ਉਸ ਨੇ ਸੋਚਿਆ, ਸੱਚ ਵਿਚ ਵਿਸ਼ਵਾਸ ਦਿਵਾਣਾ ਜੇ ਸੌਖਾ ਨਾ ਹੋਵੇ ਤਾਂ ਇਸ ਤੋਂ ਵਧ ਟ੍ਰੈਜਿਡੀ ਹੋਰ ਕਿਹੜੀ ਹੋ ਸਕਦੀ ਹੈ ? ਸਾਡੀ ਭਾਸ਼ਾ ਵਿਚ ਟ੍ਰੈਜਿਡੀ ਸ਼ਬਦ ਨਹੀਂ ਹੈ, ਇਸ ਲਈ ਇਸ ਦੀ ਥਾਂ 'ਬਦਕਿਸਮਤੀ' ਦੀ ਵਰਤੋਂ ਕਰਨੀ ਚਾਹੀਦੀ ਏ ।

ਹਾਂ, ਅਜੇ ਹੁਣੇ ਇਕ ਵਿਚਾਰ ਪੈਦਾ ਹੋਇਆ ਸੀ ਨਾ ਰੱਬ ਦੇ ਬਾਰੇ ? ਵਿਚਾਰ ਕੁਝ ਵੀ ਹੋਵੇ 'ਰੱਬ' ਕਹਿ ਦੇਣ ਨਾਲ ਜ਼ਿੰਮੇਦਾਰੀ ਖਤਮ ਨਹੀਂ ਹੋ ਜਾਂਦੀ । ਮੇਰੀ ਜ਼ਿੰਮੇਦਾਰੀ ਕੀ ਹੈ ? ਮੈਂ ਕੁਮੁਦ ਨੂੰ ਪਿਆਰ ਕਰਦਾ ਹਾਂ ਪਰ ਉਸ ਨੂੰ ਇਸ ਗੱਲ ਦਾ ਯਕੀਨ ਨਹੀਂ ਹੈ । ਇਸ ਵਿਚ ਮੇਰੀ ਜ਼ਿੰਮੇਦਾਰੀ ਕੀ ਹੈ ? ਉਸ ਨੂੰ ਯਕੀਨ ਦਿਵਾਣ ਲਈ ਕੀ ਕਰਨਾ ਚਾਹੀਦਾ ? ਕਿਵੇਂ ਕਿਹਾ ਜਾਵੇ ? ਨਹੀਂ, ਇਹ ਮੇਰੀ ਜ਼ਿੰਮੇਦਾਰੀ ਨਹੀਂ ਹੈ । ਕੁਮੁਦ ਨੂੰ ਪਿਆਰ ਕਰਦਾ ਹਾਂ, ਇਸ ਗੱਲ ਉਤੇ ਦਿਲੋਂ ਭਰੋਸਾ ਕਰਕੇ ਮੈਨੂੰ ਨਿਸ਼ਚਿੰਤ ਰਹਿਣਾ ਚਾਹੀਦਾ ਏ । ਇਹੀ ਮੇਰੀ ਜ਼ਿੰਮੇਦਾਰੀ ਹੈ ।

"ਸ਼ਾਬਾਸ਼ ! ਤਾਂ ਇਹ ਕਹਿਣਾ ਚਾਹੁੰਦਾ ਏ ਕਿ ਹੱਥ ਉਤੇ ਹੱਥ ਰੱਖ ਕੇ ਚੁੱਪ ਰਹਿਣਾ ਹੀ ਮੇਰੀ ਜ਼ਿੰਮੇਦਾਰੀ ਹੈ ? ਵਾਹ ! ਮੈਂ ਕਿਵੇਂ ਮਹਾਨ ਫੈਸਲੇ ਉਤੇ ਪਹੁੰਚ ਗਿਆ," ਕਹਿ ਕੇ ਰਾਮੰਨਾ ਨੇ ਆਪਣੇ ਆਪ ਉਤੇ ਵਿਅੰਗ ਕੀਤਾ । ਫੇਰ ਸੋਚਿਆ ਕਿ ਹੱਥ ਉਤੇ ਹੱਥ ਰੱਖਣ ਤੋਂ ਸਿਵਾ ਉਹ ਹੋਰ ਕਰ ਵੀ ਕੀ ਸਕਦਾ ਏ ।

ਇਹ ਵਿਸ਼ਾ ਹੀ ਅਜਿਹਾ ਹੈ । "ਮੇਰਾ ਪਿਆਰ ਤੇਰੇ ਲਈ ਹੈ ।" ਸਿਰਫ ਇਹ ਕਹਿਣ ਨਾਲ ਭਲਾ ਕੌਣ ਮੰਨ ਲਵੇਗਾ ? "ਪਿਆਰ ਹੈ," ਇਹ ਵਿਸ਼ਵਾਸ ਅਨੁਭਵ ਵਿਚ ਆਉਣਾ ਚਾਹੀਦਾ ਏ । ਕਿਸੇ ਦੇ ਜ਼ਬਾਨੀ ਕਹਿਣ ਨਾਲ ਯਕੀਨ ਨਹੀਂ ਹੁੰਦਾ ਜਿਵੇਂ ਕਿ ਕਹਾਣੀ, ਨਾਵਲ, ਨਾਟਕਾਂ ਵਿਚ ਲਿਖਿਆ ਜਾਂਦਾ ਹੈ । ਨਾਇਕ ਕਹਿੰਦਾ ਏ, "ਪਿਆਰੀ ਮੈਂ ਤੈਨੂੰ ਪਿਆਰ ਕਰਦਾ ਹਾਂ ।" ਨਾਇਕਾ ਕਹਿੰਦੀ ਹੈ,

"ਪ੍ਰੀਤਮ ਮੈਂ ਤੈਨੂੰ ਪਿਆਰ ਕਰਦੀ ਹਾਂ।" ਆਮ ਜੀਵਨ ਵਿਚ ਵੀ ਇਹ ਗੱਲ ਏਨੀ ਸਰਲ ਹੁੰਦੀ ਤਾਂ ਹਰ ਪਲ ਨਵੇਂ ਨਵੇਂ ਪ੍ਰੇਮ-ਵਿਆਹ ਹੁੰਦੇ। ਰਾਮੰਣਾ ਨੇ ਆਪਣੇ ਆਪ ਕਿਹਾ—ਉਹ ਵੀ ਸਾਹਿਤਕਾਰ ਹੈ, ਉਸ ਨੂੰ ਮਨੁੱਖ ਦੇ ਸੁਭਾਅ ਦੀ ਕੁਝ ਜਾਣਕਾਰੀ ਹੈ। ਉਹ ਜਿਸ ਮਾਦਾ ਨੂੰ ਚਾਹੁੰਦਾ ਹੈ ਉਸ ਨਾਲ ਪਿਆਰ ਕਰਨਾ ਉਸ ਦਾ ਕੁਦਰਤੀ ਸੁਭਾਅ ਹੈ ਅਤੇ ਮਾਦਾ ਮਾਂ-ਪੁਣਾ ਪ੍ਰਾਪਤ ਹੁੰਦਿਆਂ ਹੀ ਜਿਸ ਨਰ ਨੂੰ ਪਿਆਰ ਕਰਦੀ ਹੈ ਉਸ ਨੂੰ ਪੂਰਵ ਰੂਪ ਵਿਚ ਛੱਡ ਦੇਣਾ ਮਾਦਾ ਕੁਦਰਤੀ ਸੁਭਾਅ ਹੈ। ਮਨੁੱਖ ਜਾਤੀ ਵਿਚ ਵੀ ਇਹ ਸੁਭਾਵਿਕ ਹੈ। ਪਰੰਤੂ ਪਰਿਵਾਰ-ਜੀਵੀ ਮਾਨਵ ਤਾਂ ਸਦਾ ਆਪਣੇ ਪਿਆਰੇ ਨੂੰ ਆਪਣੇ ਨਾਲ ਰੱਖਣਾ ਚਾਹੁੰਦਾ ਹੈ। ਇਸ ਕਾਰਨ ਇਸ ਵਿਚ ਪਿਆਰ ਦੀ ਕਲਪਨਾ ਹੋਰ ਭਾਂਤ ਦੀ ਹੈ, ਉਹ...।

ਰਾਮੰਣਾ ਘੜੀ ਵੇਖਕੇ ਝੱਟ ਉਠਿਆ। "ਪਤਾ ਨਹੀਂ ਕਿਉਂ ਦਿਮਾਗ਼ ਵਿਚ ਵਿਚਾਰਾਂ ਦਾ ਮੇਲਾ ਜਿਹਾ ਲੱਗਾ ਹੋਇਆ ਏ। ਮੇਲਾ-ਮੂਲਾ ਕੁਝ ਨਹੀਂ, ਮਨਮਾਨੇ ਵਿਚਾਰ ਨੱਚ ਰਹੇ ਨੇ।" ਉਸ ਨੇ ਆਪਣੇ ਆਪ ਉਤੇ ਤਿਊੜੀਆਂ ਕੱਸ ਕੇ ਕਿਹਾ—

"ਇਸ ਕੰਬਖਤ ਸਭਾ ਨੂੰ ਛੇਤੀ ਨਹੀਂ ਸ਼ੁਰੂ ਹੋਣਾ ਚਾਹੀਦਾ ?"

ਹਾਂ ਵੇਖਿਆ ? ਕਿਸ ਗੱਲ ਦਾ ਗੁੱਸਾ ਕਿਹੜੀ ਗੱਲ ਉਤੇ ਉਤਰ ਰਿਹੈ।"

ਥੱਕੇ ਹੋਏ ਆਦਮੀ ਵਾਂਗ ਰਾਮੰਣਾ ਹੌਲੀ ਜਿਹੇ ਹੱਸਿਆ। ਤਾਂ ਵੀ ਉਸ ਨੂੰ ਇੰਜ ਲੱਗ ਰਿਹਾ ਸੀ ਕਿ ਕੋਈ ਖੁਸ਼ੀ ਮਨ ਵਿਚ ਹੈ ਜਿਸਦੀ ਕਲਪਨਾ ਤਕ ਨਹੀਂ। ਅਜਿਹੀ ਖੁਸ਼ੀ ਕਿਹੜੀ ਹੋ ਸਕਦੀ ਏ ? ਦਸ ਵਰ੍ਹਿਆਂ ਦੀ ਤਪੱਸਿਆ ਤੋਂ ਮੁਕਤੀ ਮਿਲੇਗੀ। ਕੁਮੁਦ ਤੋਂ ਇਲਾਵਾ ਮੇਰੇ ਲਈ ਕੋਈ ਹੋਰ ਪਿਆਰਾ ਨਹੀਂ ਏ। ਉਹ ਸੁੱਖੀ ਰਹੇ ਬਸ ਇਹੀ ਚਾਹੀਦਾ ਏ। ਇਹ ਜ਼ਿੱਦ ਵੀ ਨਹੀਂ ਏ ਕਿ ਉਹ ਮੇਰੀ ਹੀ ਹੋਵੇ।

ਹਾਂ ! ਹਾਂ ! ਜ਼ਰਾ ਰੁਕੋ। ਕੀ ਇਹ ਵੈਰਾਗ ਦੀ ਤਿਆਰੀ ਏ ਜਾਂ ਬੁੱਢਾਪੇ ਦਾ ਤਕਾਜ਼ਾ ?

ਨਹੀਂ, ਦੋਵੇਂ ਹੀ ਨਹੀਂ। ਆਪਣੀ ਕਸਮ। ਉਹ ਖੁਸ਼ੀ ਮੇਰੇ ਸਾਹਮਣੇ ਰਹੇ। ਬਸ ਇਸੇ ਵਿਚ ਮੇਰੀ ਖੁਸ਼ੀ ਏ। ਉਹ, ਉਹਦਾ ਮੋਹਨ ਨਹੀਂ ਉਨ੍ਹਾਂ ਦੋਹਾਂ ਦੀ ਹੋਂਦ ਵੱਖ ਵੱਖ ਨਹੀਂ ਹੈ। ਮੋਹਨ ਤਾਂ ਉਸੇ ਦਾ ਅੰਗ ਹੈ। ਮੈਂ ਉਸ ਨੂੰ ਜਿੰਨਾ ਪਿਆਰ ਕਰਦਾ ਹਾਂ ਓਨਾ ਹੀ ਮੋਹਨ ਨੂੰ ਕਰਦਾ ਹਾਂ। ਉਹ ਇਕ-ਦੂਜੇ ਦੇ ਅੰਗ ਹਨ, ਵੱਖ-ਵੱਖ ਨਹੀਂ ਹਨ। ਕੁਮੁਦ ਮੈਨੂੰ ਪਿਆਰ ਕਰਦੀ ਹੈ। ਇਹ ਮੈਂ ਜਾਣਦਾ ਹਾਂ। ਇਸੇ ਲਈ ਉਹ ਅੱਜ ਦੀ ਸਭਾ ਵਿਚ ਜਾਣ ਲਈ ਸਹਿਮਤ ਹੋਈ ਏ। ਮੇਰਾ ਜੋ ਸਨਮਾਨ ਹੋਵੇਗਾ ਉਸ ਨੂੰ ਵੇਖ ਕੇ ਉਹਨੂੰ ਵੀ ਖੁਸ਼ੀ ਹੋਵੇਗੀ ਅਤੇ ਉਹਦੀ ਖੁਸ਼ੀ ਵੇਖ ਕੇ ਮੈਨੂੰ ਵੀ ਖੁਸ਼ੀ ਹੋਵੇਗੀ। ਜਦ ਅਸੀਂ ਦੋਵੇਂ ਖੁਸ਼ ਹੋਵਾਂਗੇ ਤਾਂ ਸਾਡਾ ਧਿਆਨ ਇਕੋ ਥਾਂ ਅਰਥਾਤ ਮੋਹਨ ਉਤੇ ਜਾਵੇਗਾ।

ਆਪਣੀਆਂ ਅੱਖਾਂ ਵਿਚ ਆਏ ਅੱਥਰੂਆਂ ਨੂੰ ਵੇਖ ਕੇ ਰਾਮੰਣਾ ਜ਼ੋਰ ਨਾਲ ਬੋਲਿਆ, "ਮੋਹਨ ਵੀ ਸਭਾ ਵਿਚ ਜਾਵੇ।" ਫੇਰ ਖਿੜਕੀ ਦੇ ਕੋਲ ਜਾ ਕੇ ਬੋਲਿਆ,

"ਮੋਹਨ ਵੀ ਸਭਾ ਵਿਚ ਜਾਵੇਗਾ।" ਇਸ ਨਾਲ ਵੀ ਤਸੱਲੀ ਨਾ ਹੋਣ ਤੇ ਪੌੜੀਆਂ ਦੇ ਕੋਲ ਜਾ ਕੇ ਬੋਲਿਆ, "ਮੋਹਨ ਵੀ ਸਭਾ ਵਿਚ ਜਾਵੇਗਾ।"

## 15

ਕੰਮ ਵਿਚ ਰੁੱਝੀ ਕੁਮੁਦ ਇਕਦਮ ਰੁਕ ਗਈ। ਕੁਝ ਸੁਣਾਈ ਦਿੱਤਾ? ਕਿਸੇ ਨੇ ਗੱਲ ਕੀਤੀ? ਕਹਿੰਦਿਆਂ ਹੋਇਆਂ ਗੁਡੀ ਵਾਂਗ ਅਹਿਲ ਖਲੋ ਗਈ। ਗੁੱਡੀ ਵਾਂਗ ਨਹੀਂ, ਗੁੱਡੀ ਦੇ ਤਾਂ ਖੜੇ ਹੋਣ ਲਈ ਪੈਰ ਹੁੰਦੇ ਨੇ ਪਰ ਉਸਦੇ ਤਾਂ ਜਿਵੇਂ ਪੈਰ ਹੀ ਨਹੀਂ ਸਨ। ਪੈਰਾਂ ਵਿਚ ਤਾਕਤ ਹੀ ਨਹੀਂ—ਹੱਥਾਂ ਨੂੰ ਲੱਤਾਂ ਉਤੇ ਰੱਖ ਕੇ ਜਿਥੇ ਖਲੋਤੀ ਸੀ ਉਥੇ ਬੈਠ ਗਈ।

"ਮੋਹਨ ਵੀ ਸਭਾ ਵਿਚ ਜਾਵੇਗਾ।"

ਰਾਮੰਣਾ ਦੀ ਆਵਾਜ਼ ਹੈ। ਇਹ ਆਵਾਜ਼ ਪੌੜੀਆਂ ਤੋਂ ਹੇਠਾਂ ਉਤਰ ਆਈ ਏ। ਇਹ ਆਵਾਜ਼ ਉਸ ਨੂੰ ਰੱਸੀ ਵਰਗੀ ਲੱਗੀ। ਇਸ ਦੇ ਸਹਾਰੇ ਉਹ ਹੌਲੇ ਜਿਹੇ ਉਠੀ। ਸ਼ੀਸ਼ੇ ਦੇ ਸਾਹਮਣੇ ਜਾ ਖਲੋਤੀ। ਮੱਥੇ ਉਤੇ ਲਟਕਦੇ ਵਾਲਾਂ ਨੂੰ ਸੰਵਾਰੇ—ਇਹ ਕੀ? ਹੱਥ ਗਿੱਲੇ ਹੋ ਗਏ ਨੇ। ਮੱਥੇ ਉਤੇ ਪਸੀਨਾ!

ਕਿਉਂ-ਕਿਉਂ-ਕਿਉਂ। ਛਾਤੀ ਜ਼ੋਰਾਂ ਨਾਲ ਧੜਕ ਰਹੀ ਏ। ਦੁੱਖ ਅਤੇ ਆਨੰਦ ਦੋਹਾਂ ਦੇ ਲੱਛਣ ਇਕੋ ਜਿਹੇ ਹੁੰਦੇ ਨੇ। ਡਰ, ਪਸੀਨਾ, ਕਮਜ਼ੋਰੀ; ਪਰ ਦਿਨ੍ਹਾਂ ਦੇ ਨਤੀਜੇ ਵਜੋਂ ਉਸ ਦੇ ਸਰੀਰ ਵਿਚ ਤਾਕਤ ਦਾ ਸੰਚਾਰ ਜਿਹਾ ਕਿਉਂ ਹੋ ਰਿਹਾ ਏ? ਸ਼ਾਇਦ ਇਹ ਇਕ ਫਰਕ ਹੋਵੇਗਾ—ਦੁੱਖ ਅਤੇ ਆਨੰਦ ਵਿਚ। ਹੁਣ ਉਸ ਨੂੰ ਆਨੰਦ ਮਿਲਿਆ ਏ। ਮੋਹਨ ਨੂੰ ਵੀ ਸਭਾ ਵਿਚ ਜਾਣਾ ਚਾਹੀਦਾ, ਇਹ ਉਸ ਦੀ ਖਾਹਸ਼ ਸੀ। ਰਾਮੰਣਾ ਵੀ ਇਹੀ ਗੱਲ ਕਹਿ ਰਿਹਾ ਹੈ, ਇਸੇ ਲਈ ਉਸ ਨੂੰ ਆਨੰਦ ਮਿਲਿਆ ਹੈ। ਉਸ ਨਾਲ ਸਦਾ ਇੰਜ ਹੀ ਹੁੰਦਾ ਹੈ, ਜਦ ਉਸ ਦੇ ਅਤੇ ਰਾਮੰਣਾ ਦੇ ਵਿਚਾਰ ਇਕ ਹੁੰਦੇ ਨੇ ਤਾਂ ਉਸ ਨੂੰ ਇੰਜ ਲੱਗਦਾ ਏ ਕਿ ਉਸ ਨੂੰ ਰਾਮੰਣਾ ਦੀ ਛੁਹ ਪ੍ਰਾਪਤ ਹੋਈ ਹੈ। ਛੁਹ ਨਾਲ ਸਰੀਰ ਕੰਬ ਉਠਦਾ ਏ, ਮੁੜ੍ਹਕੋ ਮੁੜ੍ਹਕੀ ਹੋ ਜਾਂਦੇ, ਪੈਰਾਂ ਦੀ ਤਾਕਤ ਜਾਂਦੀ ਰਹਿੰਦੀ ਏ, ਕਿਉਂ ਕਿਉਂ ਕਿਉਂ?

ਖੁਸ਼ੀ ਵਿਚ ਉਸ ਨੇ ਆਪਣੇ ਆਪ ਨੂੰ ਇਹ ਸਵਾਲ ਪੁੱਛਿਆ।

ਕਿੰਨੇ ਯੁੱਗਾਂ ਦਾ ਅਨੁਭਵ। ਕਿੰਨੇ ਸਾਲਾ ਦਾ ਆਨੰਦ ਹੈ। ਉਸ ਨੂੰ ਇਹ ਜਾਪਿਆ ਕਿ ਉਸ ਦਿਨ ਦੇ ਆਨੰਦ ਨੂੰ, ਉਸ ਅਲੌਕਿਕ ਆਨੰਦ ਨੂੰ ਬਾਰ ਬਾਰ ਉਸਦਾ ਸਰੀਰ ਯਾਦ ਕਰਦਾ ਹੈ। ਇਕ ਵਾਰ ਦਾ ਪ੍ਰਤੱਖ ਅਨੁਭਵ ਅੱਜ ਪਰੋਖ ਰੂਪ ਵਿਚ ਯਾਦ ਆ ਰਿਹਾ ਹੈ। ਪਹਿਲੀ ਵਾਰ ਉਸ ਅਨੁਭਵ ਨੂੰ ਪ੍ਰਾਪਤ ਕਰਨ ਤੋਂ ਬਾਅਦ ਉਸ ਨੂੰ ਇੰਜ ਲੱਗਾ ਸੀ ਕਿ ਉਸ ਦਾ ਔਰਤ ਦੇ ਰੂਪ ਵਿਚ ਜਨਮ ਲੈਣਾ ਸਾਰਥਕ ਹੋਇਆ ਏ। ਇਸ ਗੱਲ ਦਾ ਗਿਆਨ ਹੁੰਦਿਆਂ ਵੀ ਕਿ ਰਾਮੰਣਾ ਦੀ ਅਤੇ ਉਸ ਦੀ ਹੋਂਦ ਵੱਖ-ਵੱਖ ਹੈ ਇਹ ਲੱਗ ਰਿਹਾ ਸੀ ਜਿਵੇਂ ਉਸ ਨੂੰ ਕੁਝ ਸੁੱਝ ਹੀ ਨਾ ਰਿਹਾ

ਹੋਵੇ । ਦੁੱਖ ਵਿਚ ਵੀ ਸੁੱਖ ਦਾ ਅਨੁਭਵ ਹੋ ਰਿਹਾ ਸੀ—ਪਲਾਂ ਦੀ ਗੱਲ ਸਦੀਆਂ ਦੀ ਗੱਲ ਜਾਪ ਰਹੀ ਸੀ । ਦੂਜੇ ਦਾ ਸਪਰਸ਼ ਹੋਣ ਤੇ ਵੀ ਦੂਜੇ ਦਾ ਨਹੀਂ ਲੱਗਦਾ ਸੀ । ਯਾਦ ਕਰਕੇ ਕੁਮੁਦ ਨੂੰ ਹੁਣ ਵੀ ਕੰਬਣੀ ਆ ਗਈ । ਖਲੋਣ ਤੋਂ ਅਸਮਰਥ ਹੋਣ ਕਰਕੇ ਉਹ ਫਿਰ ਕੁਰਸੀ ਉਤੇ ਜਾ ਬੈਠੀ । ਉਸ ਨੂੰ ਏਨਾ ਡਰ ਲੱਗਾ ਕਿ ਜਿਵੇਂ ਉਹ ਆਪਣੇ ਆਪ ਨੂੰ ਹੀ ਭੁੱਲ ਗਈ ਹੋਵੇ । ਇੰਜ ਉਸ ਨੇ ਸ਼ੀਸ਼ੇ ਵਿਚ ਆਪਣੇ ਪ੍ਰਤਿਬਿੰਬ ਨੂੰ ਵੇਖਿਆ । ਸਰੀਰ ਗਰਮ ਨਹੀਂ ਹੈ ਤਾਂ ਸਾਹ ਕਿਉਂ ਗਰਮ ਲੱਗ ਰਿਹਾ ਏ ? ਉਹ ਅੱਖਾਂ ਬੰਦ ਕਰ ਕੇ ਬੈਠ ਗਈ । ਘਰ, ਸਭਾ, ਸਤਿਕਾਰ, ਸਭ ਕੁਝ ਭੁੱਲ ਗਈ । ਹੁਣ ਉਹ ਇਕ ਦੂਜੇ ਸੰਸਾਰ ਵਿਚ ਵਿਚਰਨ ਲੱਗੀ ।

ਉਸ ਦਿਨ, ਕਿਹੜਾ ਦਿਨ ? ਦਿਨ ਦਾ ਕੀ ਮਤਲਬ ? ਉਸ ਦੇ ਜੀਵਨ ਵਿਚ ਸਦੀਵੀ ਆਨੰਦ ਭਰਨ ਵਾਲਾ ਉਹ ਦਿਨ । ਰਾਮੰਣਾ ਕੁਝ ਲਿਖ ਰਿਹਾ ਸੀ । ਉਸ ਦੇ ਮੇਜ਼ ਸਾਹਮਣੇ ਇਕ ਸ਼ੀਸ਼ਾ ਸੀ । ਉਹ ਕੁਝ ਦੇਰ ਤਕ ਦੂਰੋਂ ਹੀ ਵੇਖਦੀ ਖਲੋਤੀ ਰਹੀ । ਚੌੜੀਆਂ ਬਾਹਵਾਂ, ਲਿਖਦੇ ਜਾਣ ਦੇ ਕਾਰਨ ਸੱਜੀ ਬਾਂਹ ਕੁਝ ਹਿੱਲ ਰਹੀ ਸੀ । ਸਿਰ ਦੇ ਵਾਲ ਖਿਲਰੇ ਪਏ ਸਨ । ਸੱਜੇ ਹੱਥ ਨਾਲ ਕਦੇ ਕਦੇ ਕੰਨ ਖੁਰਕ ਰਿਹਾ ਸੀ । ਉਹ ਹੌਲੀ ਨਾਲ ਜਾ ਕੇ ਕੁਰਸੀ ਦੇ ਪਿੱਛੇ ਖਲੋ ਗਈ । ਨਾਲ ਲੱਗ ਕੇ ਖਲੋਣਾ ਚਾਹੁੰਦੀ ਸੀ ਪਰ ਕੁਰਸੀ ਦੀਆਂ ਬਾਹਵਾਂ ਨਹੀਂ ਸਨ । ਪਤਾ ਨਹੀਂ ਕਿੰਨੀ ਦੇਰ ਖਲੋਤੀ ਰਹੀ । ਸ਼ੀਸ਼ੇ ਵਿਚ ਉਹ ਵੀ ਦਿਖਾਈ ਦੇ ਰਹੀ ਸੀ, ਪਰ ਰਾਮੰਣਾ ਦਾ ਧਿਆਨ ਇਹਦੇ ਵੱਲ ਨਹੀਂ ਸੀ । ਇਕ ਵਾਰ ਉਸ ਨੇ ਮੂੰਹ ਉਪਰ ਚੁੱਕ ਕੇ ਵੇਖਿਆ । ਆਪਣੇ ਮੱਥੇ ਨੂੰ ਸੱਜੇ ਹੱਥ ਨਾਲ ਪੂੰਝਿਆ । ਤਦ ਵੀ ਇਹਦੇ ਵੱਲ ਧਿਆਨ ਨਾ ਗਿਆ ? ਕੇਹੀ ਇਕਾਗਰਤਾ ; ਉਥੇ ਖਲੋਤੀ ਉਹ ਉਸ ਦੇ ਵਾਲਾ ਨੂੰ ਸੰਵਾਰਦੀ ਰਹੀ । ਉਸ ਵੇਲੇ ਡਰ ਵੀ ਲੱਗਿਆ ਕਿ ਕਿਤੇ ਉਸ ਦਾ ਧਿਆਨ ਭੰਗ ਨਾ ਹੋ ਜਾਵੇ । ਉਸ ਨੂੰ ਤਾਂ ਬਾਹਰੀ ਜਗਤ ਦਾ ਕੋਈ ਧਿਆਨ ਹੀ ਨਹੀਂ ਸੀ । ਇਸ ਨੂੰ ਇੰਜ ਲੱਗਾ ਜਿਵੇਂ ਕਿਸੇ ਨੇ ਛੇੜ ਦਿੱਤਾ ਹੋਵੇ । ਇਹ ਇਕਾਗਰਤਾ ਹੈ ਜਾਂ ਇਸਦੀ ਹੇਠੀ ਹੈ ? ਇਸ ਤਰ੍ਹਾਂ ਇਸਦੀ ਹੇਠੀ ਕਰਨੀ ਚਾਹੀਦੀ ਏ ? ਜ਼ਰਾ ਹਠ ਨਾਲ ਹੀ ਇਹ ਉਸ ਦੇ ਕੋਲ ਸਰਕ ਗਈ । ਇਕ ਮਿੰਟ ਹੋ ਗਿਆ । ਸੱਜਾ ਹੱਥ ਲਿਖ ਰਿਹਾ ਸੀ । ਖੱਬਾ ਹੱਥ ਇਸ ਨੂੰ ਹੌਲੀ ਹੌਲੀ ਲਪੇਟਦਾ ਜਾ ਰਿਹਾ ਸੀ । ਧਿਆਨ ਭੰਗ ਹੋ ਗਿਆ ? ਨਹੀਂ, ਨਹੀਂ ਲਿਖਣਾ ਤਾਂ ਜਾਰੀ ਸੀ । ਖੱਬੇ ਹੱਥ ਨੇ ਇਸ ਨੂੰ ਲਪੇਟ ਲਿਆ ਸੀ । ਉਸ ਹੱਥ ਵਿਚ ਕਿੰਨੀ ਮਮਤਾ ਸੀ । ਕਿੰਨੀ ਕੂਲੀ ਸੀ ਉਹ ਛੁਹ ! ਲਪੇਟ ਵਿਚ ਲੈਣ ਵਾਲੇ ਹੱਥ ਨੇ ਇਸ ਨੂੰ ਹੌਲੀ ਹੌਲੀ ਹੇਠਾਂ ਵਲ ਖਿੱਚਿਆ । ਤਦ ਉਹ ਰਾਮੰਣਾ ਦੀ ਗੋਦ ਵਿਚ ਜਾ ਬੈਠੀ । ਪਰ ਤਦ ਵੀ ਰਾਮੰਣਾ ਨੂੰ ਸ਼ਾਇਦ ਉਸਦਾ ਧਿਆਨ ਨਹੀਂ ਸੀ । ਇਹ ਕਿਉਂ ? ਸ਼ਾਇਦ ਇਸ ਨੂੰ ਹੋਸ਼ ਨਹੀਂ ਸੀ ਰਹੀ । ਕੁਝ ਮਿੰਟ ਤਾਂ ਇਸ ਨੂੰ ਇਹ ਹੋਸ਼ ਹੀ ਨਾ ਰਹੀ ਕਿ ਉਹ ਕਿਥੇ ਬੈਠੀ ਹੈ । ਇਕ ਨੇ ਦੂਜੇ ਨਾਲ ਗੱਲ ਨਾ ਕੀਤੀ । ਦੋਵੇਂ ਇੰਜ ਬੈਠੇ ਹੋਏ ਸਨ ਜਿਵੇਂ ਦੋ ਦਿਲ ਮਿਲ ਕੇ ਇਕ ਹੋ ਗਏ ਹੋਣ । ਉਸ ਨੂੰ ਲਿਖਦਿਆਂ ਵੇਖਣ ਵਿਚ ਇਹ ਮਗਨ ਸੀ । ਇਸ ਨੂੰ ਪਲੋਸਦਾ ਹੋਇਆ ਰਾਮੰਣਾ ਲਿਖਣ ਵਿਚ ਮਗਨ ਸੀ । ਮੋਢੇ ਨਾਲ ਮੋਢਾ ਗਲ੍ਹ ਨਾਲ ਗਲ੍ਹ ਜੁੜੀ ਹੋਈ ਸੀ ਅਤੇ

ਲੱਕ ਉਤੇ ਹੱਥ ਸੀ ਜਿਵੇਂ ਦੋਹਾਂ ਸਰੀਰਾਂ ਨੂੰ ਚੀਰ ਕੇ ਅੰਦਰਲੇ ਦੋਵੇਂ ਦਿਲ ਮਿਲ ਜਾਣਗੇ । ਬਿਨਾਂ ਬੋਲੇ, ਅੱਖਾਂ ਮੀਟੀ ਪਤਾ ਨਹੀਂ ਉਹ ਕਿੰਨੀ ਦੇਰ ਤਕ ਬੈਠੀ ਰਹੀ ।

ਕੁਮੁਦ ਨੇ ਸੋਚਿਆ ਕਿ ਉਸ ਲੀਨਤਾ ਵਿਚ ਕਿੰਨਾ ਆਨੰਦ ਮਿਲਿਆ ਇਸ ਨੂੰ ਉਹ ਕਦੇ ਭੁੱਲ ਨਹੀਂ ਸਕਦੀ । ਉਸ ਨੇ ਇਸੇ ਆਨੰਦ ਨੂੰ ਮੁੜ ਮਾਣਨ ਲਈ ਅੱਖਾਂ ਬੰਦ ਕਰ ਲਈਆਂ ।

ਕੁਮੁਦ ਨੂੰ ਬੜਾ ਜੋਸ਼ ਆਇਆ । ਰਾਮੰਣਾ ਲਈ ਵਧੀਆ ਕਪੜੇ ਕੱਢ ਕੇ ਰੱਖੇ । ਮੋਹਨ ਲਈ ਸਾਰੀਆਂ ਤਿਆਰੀਆਂ ਕਰ ਲਈਆਂ । ਉਹ ਆਪ ਠੀਕ ਤਰ੍ਹਾਂ ਤਿਆਰ ਏ ? ਰਾਮੰਣਾ ਦੀ ਸਨਮਾਨ ਸਭਾ ਵਿਚ ਉਹਦੇ ਲਈ ਏਨਾ ਸ਼ਿੰਗਾਰ ਕਿਉਂ ? ਰਾਮੰਣਾ ਲੇਖਕ ਹੈ । ਤਾਂ ਕੀ ਹੋਇਆ ? ਉਹ ਵੀ ਤਾਂ ਲੇਖਕ ਦੀ ਅਰਧੰਗਣੀ ਏ । ਉਸ ਦਿਨ ਰਾਮੰਣਾ ਦੀ ਗੋਦ ਵਿਚ ਬੈਠਣ ਸਮੇਂ ਕੀ ਉਸ ਨੇ ਇਹ ਅਨੁਭਵ ਨਹੀਂ ਕੀਤਾ ਸੀ ਕਿ ਉਹ ਆਪ ਲਿਖ ਰਹੀ ਸੀ ।

ਪਿੱਛੋਂ ਇਸ ਨੇ ਕਿਹਾ ਸੀ, "ਮੈਂ ਸੋਚਿਆ ਸੀ ਕਿ ਇਕਾਗਰਤਾ ਭੰਗ ਹੋਣ ਉਤੇ ਤੁਸੀਂ ਗੁੱਸਾ ਤਾਂ ਨਹੀਂ ਕਰੋਗੇ ?"

"ਕਿਹੜੀ ਇਕਾਗਰਤਾ ?"

"ਲਿਖਣ ਦੀ ।"

"ਓਹ ! ਕਿਹੜਾ ਪ੍ਰਸ਼ਨ ਪੁੱਛ ਰਹੀ ਏਂ ਕੁਮੁਦ ? ਲਿਖਦੇ ਸਮੇਂ ਪ੍ਰੇਰਨਾ ਹੀ ਆ ਕੇ ਦਰਵਾਜ਼ਾ ਖੜਕਾਵੇ ਤਾਂ ਲੇਖਕ ਦੀ ਇਕਾਗਰਤਾ ਭੰਗ ਨਹੀਂ ਹੁੰਦੀ ।"

"ਤਾਂ ਚੁਸਤੀ ਲਿਆਣ ਲਈ ਹੀ ਸਿਰ ਖੁਰਕ ਰਹੇ ਸੋ ?"

"ਨਹੀਂ ਆਈ ਹੋਈ ਪ੍ਰੇਰਨਾ ਨੂੰ ਹਜ਼ਮ ਕਰਨ ਦੀ ਤਾਕਤ ਲੈਣ ਲਈ ਖੁਰਕ ਰਿਹਾ ਸਾਂ ।"

"ਕਿਹੜੀ ਪ੍ਰੇਰਨਾ ? ਜਦ ਅਸੀਂ ਦੋ ਹੀ ਰਹਿੰਦੇ ਹਾਂ ਤਦ ਉਹ ਹੋਰ ਇਕ ਵਾਰ ਆ ਜਾਵੇ ਤਾਂ...।"

"ਆਵੇ ਹੀ ਨਾ, ਆ ਕੇ ਗੋਦ ਵਿਚ ਵੜ ਜਾਵੇ ਤਾਂ," ਕਹਿੰਦਿਆਂ ਉਹ ਜ਼ੋਰ ਨਾਲ ਹੱਸ ਪਿਆ ।

ਉਸ ਦੀ ਪ੍ਰੇਰਨਾ ਹੈ । ਇਸ ਨਾਲ ਕੋਈ ਰੁਕਾਵਟ ਨਹੀਂ ਪੈਂਦੀ ਸਗੋਂ ਲਿਖਣ ਲਈ ਉਤਸ਼ਾਹ ਮਿਲਦਾ ਹੈ । ਉਦੋਂ ਇਸਨੇ ਕਿੰਨਾ ਮਾਣ ਮਹਿਸੂਸ ਕੀਤਾ ਸੀ ? ਰਾਮੰਣਾ ਦੇ ਲਿਖਣ ਲਈ ਇਸਦੀ ਜ਼ਰੂਰਤ ਹੁੰਦੀ ਸੀ ਤਾਂ ਇਸ ਨੂੰ ਵਧੇਰੇ ਕੁਸ਼ਲ ਹੋਣਾ ਚਾਹੀਦੈ । ਮਾਂ ਜਿਵੇਂ ਬੱਚੇ ਦਾ ਪਾਲਣ ਪੋਸ਼ਣ ਕਰਦੀ ਏ ਇਵੇਂ ਹੀ ਇਸਨੇ ਰਾਮੰਣਾ ਦੇ ਲਿਖਣ ਨੂੰ ਪਾਲਣਾ ਚਾਹਿਆ—ਇਹ ਵਿਚਾਰ ਆਉਂਦਿਆਂ ਹੀ ਸਾਰੀ ਰਾਤ ਨੀਂਦ ਨਹੀਂ ਸੀ ਆਈ । ਉਠ ਕੇ ਚੈਨ ਨਾਲ ਸੁੱਤੇ ਰਾਮੰਣਾ ਨੂੰ ਵੇਖਿਆ । ਉਹ ਅਸਲੋਂ ਹੀ ਸੱਚਾ ਹੈ, ਖੇਡ ਕੇ ਥੱਕ ਗਿਆ ਹੈ । ਕਿੰਨਾ ਚੌੜਾ ਮੱਥਾ ! ਇਹ ਸੋਚ ਕੇ ਇਕਦਮ ਇਸ ਨੇ ਉਸ ਨੂੰ ਚੁੰਮ ਲਿਆ । ਰਾਮੰਣਾ ਨੇ ਅੱਖਾਂ ਖੋਲ੍ਹੀਆਂ । ਓ ! ਧੋਖਾ ! ਉਹ ਸੁੱਤਾ ਹੋਇਆ ਨਹੀਂ ਸੀ । ਚੁੰਮਣ ਲਈ ਨੀਵਾਂ ਕੀਤਾ ਆਪਣਾ ਮੂੰਹ ਉਹ

ਉਪਰ ਚੁੱਕ ਹੀ ਨਾ ਸਕੀ । ਉਹ ਚੁਸਤ ਸੀ, ਰਾਮੰਣਾ ਦੀ ਸਰਸਵਤੀ ਸੀ; ਕਾਲੀਦਾਸ ਦੇ ਮੂੰਹ ਉਤੇ ਮੂੰਹ ਰੱਖ ਕੇ ਵਿਦਿਆ ਦਾ ਵਰ ਦੇਣ ਵਾਲੀ ਸਰਸਵਤੀ ਹੀ ਸੀ। ਉਹ ਵੀ ਚੁਸਤ ਸੀ, ਲੇਖਕ ਰਾਮੰਣਾ ਨਾਲੋਂ ਉਹ ਵੱਖ ਨਹੀਂ ਸੀ। ਲੇਖਕ ਅਤੇ ਚੁਸਤੀ ਦੋਵੇਂ ਇਕ ਹੀ ਹੁੰਦੇ ਹਨ, ਇਕ ਨੂੰ ਦੂਜੇ ਤੋਂ ਅੱਡ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਦੋਹਾਂ ਦੇ ਸੁਮੇਲ ਤੋਂ ਹੀ ਕਲਾਕਿਰਤ ਦਾ ਨਿਰਮਾਣ ਹੁੰਦੇ।

ਮੋਹਨ ਰੂਪੀ ਕਲਾਕਿਰਤ ਨੇ ਵੀ ਉਸੇ ਦਿਨ ਰੂਪ ਗ੍ਰਹਿਣ ਕੀਤਾ ਸੀ। ਉਸ ਨੂੰ ਇਹ ਕਿਵੇਂ ਭੁੱਲ ਸਕਦੀ ਹੈ ? ਰਾਮੰਣਾ ਜਦ ਮੋਹਨ ਨੂੰ ਬੁਲਾਉਂਦਾ ਏ ਅਤੇ ਜਦ ਉਸ ਦੇ ਮੂੰਹੋਂ 'ਮੋਹਨ' ਨਿਕਲਦਾ ਏ ਤਦ ਉਸੇ ਦਿਨ ਦੇ ਅਨੁਭਵ ਦੀ ਤਸਵੀਰ ਇਸ ਦੀਆਂ ਅੱਖਾਂ ਸਾਹਮਣੇ ਆ ਜਾਂਦੀ ਹੈ।

ਕੁਮੁਦ ਹੌਲੀ ਜਿਹੇ ਉਠੀ। ਉਸ ਨੂੰ ਇਹ ਭਰਮ ਹੋ ਰਿਹਾ ਸੀ ਜਿਵੇਂ ਉਹ ਹੁਣ ਵੀ ਰਾਮੰਣਾ ਦੀ ਗੋਦ ਵਿਚ ਬੈਠੀ ਹੋਵੇ। ਕੁਰਸੀ ਤੋਂ ਉਠ ਕੇ ਉਸ ਉਤੇ ਪਈ ਗੱਦੀ ਨੂੰ ਆਪਣੀ ਗੋਦ ਵਿਚ ਰੱਖ ਕੇ ਫਿਰ ਬੈਠ ਗਈ।

ਉਸ ਨੇ ਕਿਹਾ, "ਮੈਂ ਕਿੰਨੀ ਸੁੱਖੀ ਅਤੇ ਨਾਲ ਹੀ ਕਿੰਨੀ ਬਦਕਿਸਮਤ ਹਾਂ।"

ਬਦਕਿਸਮਤ ਨਹੀਂ ਤਾਂ ਹੋਰ ਕੀ ? ਰਾਮੰਣਾ ਜਿੰਨੇ ਇਕਾਗਰ ਮਨ ਨਾਲ ਲਿਖਦਾ ਸੀ ਕੀ ਉਸ ਨੇ ਓਨੇਂ ਇਕਾਗਰ ਮਨ ਨਾਲ ਇਸਨੂੰ ਪਿਆਰ ਨਹੀਂ ਕੀਤਾ ਹੋਵੇਗਾ ? 'ਹੋਵੇਗਾ' ਕਿਉਂ ? ਇਸ ਗੱਲ ਵਿਚ ਤਾ ਕੋਈ ਸ਼ੱਕ ਹੋਣਾ ਹੀ ਨਹੀਂ ਚਾਹੀਦਾ। ਉਸ ਨੇ ਜੋ ਕਿਤਾਬਾਂ ਲਿਖੀਆਂ ਉਨ੍ਹਾਂ ਕਿਤਾਬਾਂ ਵਿਚਲੇ ਇਸਤਰੀ ਪਾਤਰਾਂ ਤੋਂ ਇਲਾਵਾ ਹੋਰ ਕਿਸੇ ਔਰਤ ਵੱਲ ਉਸ ਦਾ ਧਿਆਨ ਹੀ ਨਹੀਂ ਸੀ। ਫਿਰ ਵੀ ਉਹ ਬਦਕਿਸਮਤ ਹੈ।

ਬੂਹ ! ਇਹ ਕੇਹਾ ਵਿਚਾਰ ! ਮਨ ਵਿਚ ਇਕ ਖਾਸ ਕਿਸਮ ਦਾ ਜਸ਼ ਹੋਣ ਵੇਲੇ, ਕਿਸੇ ਅਣਵਾਪਰੀ ਘਟਨਾ ਨੂੰ ਸੋਚ ਕੇ ਪੁਰਾਣੀਆਂ ਗਲਤੀਆਂ ਦੀ ਜੂਠ ਵਿਚ ਹੱਥ ਕਿਉਂ ਗੰਦੇ ਕੀਤੇ ਜਾਣ ? ਇੰਜ ਲੱਗ ਰਿਹੈ ਜਿਵੇਂ ਰਾਮੰਣਾ ਦੇ ਪਿਆਰ ਨੂੰ ਉਹ ਅੱਜ ਪਹਿਲੀ ਵਾਰ ਪਛਾਣ ਰਹੀ ਹੋਵੇ। ਕੀ ਉਹ ਮੁੜ ਵਹੁਟੀ ਬਣ ਗਈ ? ਰਾਮੰਣਾ ਦੀ ਆਵਾਜ਼ ਸੁਣ ਕੇ ਇਹ ਉਤਸਾਹ, ਅਤੇ ਰੋਮਾਂਚ ! ਉਹ ਨਵੀਂ ਵਹੁਟੀ ਏ। ਇਹ ਕਪੜ ਠੀਕ ਨਹੀਂ। ਮੌਕੇ ਦੇ ਮੁਤਾਬਿਕ ਕਪੜੇ ਹੋਣੇ ਚਾਹੀਦੇ ਨੇ। ਜੇ ਉਹ ਸੱਜ ਕੇ ਸਭਾ ਵਿਚ ਜਾਵੇ ਤਾਂ ਰਾਮੰਣਾ ਨੂੰ ਖੁਸ਼ੀ ਹੋਵੇਗੀ। ਰਾਮੰਣਾ ਨੂੰ ਆਨੰਦ ਆਵੇਗਾ ਤਾ ਇਸਨੂੰ ਵੀ ਆਵੇਗਾ। ਦੋਹਾਂ ਨੂੰ ਖੁਸ਼ ਹੋ ਕੇ ਬੱਚੇ ਨੂੰ ਵੇਖਣਾ ਚਾਹੀਦਾ ਹੈ ਅਤੇ ਫੇਰ ਦੋਹਾਂ ਨੂੰ ਮੋਹਨ ਨੂੰ ਵੇਖਦਿਆਂ ਇਕ ਦੂਜੇ ਨੂੰ ਚੁੰਮਣਾ ਚਾਹੀਦਾ ਏ।

ਕੁਮੁਦ ਨੇ ਇਕਦਮ ਆਪਣੇ ਆਪ ਨੂੰ ਰੋਕਿਆ। ਵਿਚਾਰਾਂ ਦੇ ਜੋਸ਼ ਵਿਚ ਉਸ ਨੇ ਆਪਣੇ ਵਾਸਤੇ ਇਕ ਨਵੀਂ ਸਾੜ੍ਹੀ ਹੱਥ ਵਿਚ ਫੜੀ। ਇਕਦਮ ਘਬਰਾ ਕੇ ਉਸ ਨੇ ਪੌੜੀਆਂ ਵੱਲ ਵੇਖਿਆ। ਉਸ ਨੂੰ ਯਾਦ ਆਇਆ ਕਿ ਇਹੀ ਸਾੜ੍ਹੀ ਬੰਨ੍ਹਣ ਵੇਲੇ ਰਾਮੰਣਾ ਨੇ ਉਸ ਨੂੰ ਕਿਵੇਂ ਤੰਗ ਕੀਤਾ ਸੀ। ਉਦੋਂ ਅਖੀਰ ਗੁੱਸੇ ਵਿਚ ਆ ਕੇ ਇਸਨੇ ਕਿਹਾ ਸੀ, "ਅਜਿਹੇ ਵਿਚਾਰਾਂ ਨੂੰ ਦਿਮਾਗ ਵਿਚ ਰੱਖ ਕੇ ਕਿਤਾਬਾਂ ਲਿਖੋਗੇ ਤਾਂ ਸਭਿਅ ਵਿਅਕਤੀ ਇਨ੍ਹਾਂ ਨੂੰ ਪੜ੍ਹਨਗੇ ਹੀ ਨਹੀਂ, ਸਗੋਂ ਹੱਥ ਵੀ ਨਹੀਂ ਲਾਉਣਗੇ।"

ਇਸ ਨੂੰ ਏਨਾ ਗੁੱਸਾ ਆਇਆ ਸੀ ਕਿ ਰੋਣ ਨਿਕਲ ਗਿਆ ਸੀ ਪਰ ਰਾਮੰਣਾ ਨੇ ਇਸ ਨੂੰ ਆਪਣੇ ਵੱਲ ਖਿੱਚਣਾ ਬੰਦ ਨਾ ਕੀਤਾ, ਇਥੋਂ ਤਕ ਕਿ ਸਾੜ੍ਹੀ ਇਸਦੇ ਹੱਥੋਂ ਛੁਟਦੀ ਜਾ ਰਹੀ ਸੀ। ਕੁਮੁਦ ਮੁਸਕਰਾਂਦੀ ਹੋਈ ਅੱਗੇ ਸੋਚਣ ਲੱਗੀ। ਉਦੋਂ ਅਜੇ ਮੋਹਨ ਪੈਦਾ ਨਹੀਂ ਸੀ ਹੋਇਆ। ਆਪਣੀ ਕਿਸਮਤ ਹੀ ਸਮਝਣੀ ਚਾਹੀਦੀ ਏ। ਮੋਹਨ ਦੇ ਜੰਮਣ ਤੋਂ ਬਾਅਦ ਵੀ ਰਾਮੰਣਾ ਦੇ ਸੁਭਾਅ ਵਿਚੋਂ ਬਚਪਨਾ ਨਹੀਂ ਸੀ ਗਿਆ। ਉਸਨੇ ਇਕ ਦਿਨ, ਜਦ ਉਹ ਭੂਆ ਦੇ ਘਰੋਂ ਪਹਿਲੀ ਵਾਰ ਮੁੜ ਕੇ ਆਈ ਸੀ, ਤਾਂ ਮੋਹਨ ਨੂੰ ਗੋਦ ਚੁੱਕਣ ਦੇ ਬਹਾਨੇ ਸ਼ੈਤਾਨੀ ਨਾਲ ਹੱਥ ਨਹੀਂ ਸੀ ਰਖਿਆ? ਪਰ—ਉਹ ਆਪ ਮੂਰਖ ਸੀ, ਬਦਕਿਸਮਤ ਸੀ।

ਹੈਂ! ਮੁੜ ਕਿਉਂ ਮੈਂ ਬਦਕਿਸਮਤੀ ਦੀ ਗੱਲ ਸੋਚਦੀ ਹਾਂ? ਅੱਜ ਮੋਹਨ ਦੇ ਆਉਂਦਿਆਂ ਹੀ ਦੋਵੇਂ ਉਸਦਾ ਇਕ-ਇਕ ਹੱਥ ਫੜ ਕੇ ਸਭਾ ਲੈ ਜਾਈਏ ਤਾਂ? ਨਹੀਂ, ਮੋਹਨ ਦੇ ਬਦਲੇ ਮੇਰਾ ਹੱਥ ਵੀ ਫੜ ਸਕਦੇ ਨੇ। ਨਹੀਂ, ਮੋਹਨ ਨੂੰ ਹੀ ਕਹਾਂਗੀ। ਇਹ ਮੁੰਡਾ ਛੇਤੀ ਆ ਜਾਵੇ ਤਾਂ ਠੀਕ ਹੋਵੇਗਾ।

ਇਹ ਸੋਚਦਿਆਂ ਉਸ ਨੇ ਸ਼ੀਸ਼ੇ ਵਿਚ ਵੇਖਿਆ, ਇਹ ਸਾੜ੍ਹੀ ਉਸ ਨੂੰ ਜਚਦੀ ਨਹੀਂ? ਮੋਹਨ ਛੇਤੀ ਆ ਜਾਂਦਾ ਤਾਂ ਠੀਕ ਹੁੰਦਾ। ਉਨ੍ਹਾਂ ਨੇ ਵੀ ਤਾਂ ਕਿਹਾ ਏ, "ਮੋਹਨ ਵੀ ਸਭਾ ਵਿਚ ਜਾਵੇਗਾ।" ਜਾਪਦੈ ਉਨ੍ਹਾਂ ਨੇ ਮੈਨੂੰ ਹੀ ਕਿਹਾ ਸੀ। ਮੈਂ ਪਾਗਲਾ ਵਾਂਗ ਆਪਣੇ ਆਪ ਸੋਚਦੀ ਹੋਈ ਬੈਠੀ ਹਾਂ। ਉਹ ਕਿਤੇ ਇਹ ਨਾ ਸੋਚਣ ਕਿ ਮੈਂ ਉਨ੍ਹਾਂ ਨਾਲ ਕੋਈ ਗੱਲ ਵੀ ਨਹੀਂ ਕੀਤੀ।

ਉਹ ਹੇਠਲੀ ਪੌੜੀ ਤਕ ਗਈ। ਕਿੰਨੀ ਦੇਰ ਹੋ ਗਈ ਏ, ਉਹਦਾ ਰਾਹ ਵੇਖਦਿਆਂ, ਉਸ ਦਾ ਕੋਈ ਪਤਾ-ਥਹੁ ਹੀ ਨਹੀਂ।

ਫਿਰ ਜ਼ੋਰ ਨਾਲ ਉਹ ਬੋਲੀ, "ਮੋਹਨ ਦਾ ਰਾਹ ਵੇਖ ਰਹੀ ਹਾਂ।" ਪਿੱਛੋਂ ਅਪਰਾਧੀ ਮੁੰਡੇ ਵਾਂਗ ਆਪਣੀ ਜੀਭ ਦੰਦਾਂ ਹੇਠ ਦੱਬ ਕੇ ਉਹ ਪੌੜੀ ਕੋਲੋਂ ਦੂਰ ਖਿਸਕ ਗਈ।

## 16

"ਮੋਹਨ ਵੀ ਸਭਾ ਵਿਚ ਜਾਵੇਗਾ," ਕਹਿੰਦਿਆਂ ਪੌੜੀ ਉਤੇ ਖਲੋਤੇ ਰਾਮੰਣਾ ਨੇ ਹੱਕਾ ਬੱਕਾ ਹੋ ਕੇ ਚਾਰੇ ਪਾਸੇ ਵੇਖਿਆ।

"ਮੋਹਨ ਦਾ ਹੀ ਰਾਹ ਵੇਖ ਰਹੀ ਹਾਂ।"

ਕੁਮੁਦ ਦੀ ਆਵਾਜ਼! ਰਾਮੰਣਾ ਇੰਜ ਅੱਖਾਂ ਪਾੜ ਪਾੜ ਵੇਖਣ ਲੱਗਾ ਜਿਵੇਂ ਇਸ ਆਵਾਜ਼ ਨੂੰ ਵੇਖਣਾ ਚਾਹੁੰਦਾ ਹੋਵੇ। ਉਸ ਦੀਆਂ ਅੱਖਾਂ ਸਾਹਮਣੇ ਹਨੇਰਾ ਜਿਹਾ ਛਾ ਗਿਆ। ਉਹ ਪੌੜੀਆਂ ਲਾਗਲੇ ਖੰਭੇ ਨੂੰ ਫੜ ਕੇ ਖਲੋ ਗਿਆ। ਇੰਜ ਇਕ ਪਲ ਬੀਤ ਗਿਆ ਹੋਵੇਗਾ। ਪਿੱਛੋਂ ਇੰਜ ਲੱਗਾ ਜਿਵੇਂ ਕਈ ਸਾਲਾਂ ਤੋਂ ਛਾਇਆ ਹਨੇਰਾ ਇਕ ਪਲ ਵਿਚ ਹੀ ਦੂਰ ਹੋ ਗਿਆ ਹੋਵੇ। ਅੱਖਾਂ ਅੱਗਿਉਂ ਪਰਦਾ ਹਟਿਆ।

ਉਸ ਵਿਚ ਦੇਸ਼ ਕਾਲ ਦੀਆਂ ਸੀਮਾਵਾਂ ਤੋਂ ਪਾਰ ਝਾਕਣ ਦੀ ਤਾਕਤ ਆ ਗਈ। ਉਸ ਦੇ ਰੌਂਗਟੇ ਖੜੇ ਹੋ ਗਏ।

ਮਨੁੱਖ ਦਾ ਅੰਤਰਮਨ ਇਕ ਅਜੀਬ ਰਚਨਾ ਹੈ—ਇਹ ਕਹਿ ਕੇ ਉਹ ਕਮਰੇ ਵਿਚ ਤੁਰਨ-ਫਿਰਨ ਲੱਗਾ। ਮਨੁੱਖ ਦਾ ਗਿਆਨ ਵਿਲੱਖਣ ਏ, ਇਹ ਕਿਹਾ ਜਾਂਦੈ। ਕਿਸੇ ਗੱਲ ਦਾ ਕੋਈ ਮਤਲਬ ਨਹੀਂ ਹੈ। ਮਨੁੱਖ ਲਈ ਸਭ ਤੋਂ ਵੱਡਾ ਸੁੱਖ ਕਿਹੜਾ ਹੈ? ਇਹੀ ਹੈ, ਇਹ ਕਹਿਣਾ ਸੰਭਵ ਹੈ? ਕਈ ਵਾਰ ਪਹਿਲਾਂ ਜਿਸ ਨੂੰ ਦੁੱਖ ਸਮਝਿਆ ਜਾਂਦਾ ਹੈ, ਉਸ ਦੇ ਵਿਰੋਧ ਵਿਚ ਕੁਝ ਹੋਵੇ ਤਾਂ ਉਸਨੂੰ ਸੁੱਖ ਦੀ ਪਦਵੀ ਦਿੱਤੀ ਜਾਂਦੀ ਹੈ। ਹਾਂ ਸਾਡਾ ਹਰੇਕ ਗਿਆਨ ਇਸੇ ਕਿਸਮ ਦਾ ਹੈ। ਇਸੇ ਲਈ ਤਾ ਮਨੁੱਖ ਵਿਚ ਜੋ ਯਾਦ ਸ਼ਕਤੀ ਨਾਂ ਦੀ ਚੀਜ਼ ਹੈ, ਉਹ ਇਕ ਵਿਸ਼ੇਸ਼ ਸ਼ਕਤੀ ਮੰਨੀ ਜਾਂਦੀ ਹੈ। ਇਕ ਹੈ ਅੱਜ ਵਰਤਮਾਨ, ਇਕ ਹੈ ਪੁਰਾਣਾ ਭੂਤਕਾਲ। ਭੂਤਕਾਲ ਦੇ ਟਾਕਰੇ ਤੇ ਵਰਤਮਾਨ ਦੇ ਅਨੁਭਵ ਨੂੰ ਗਿਆਨ ਸਮਝਿਆ ਜਾਂਦੈ। ਕੁਮੁਦ ਦੀ ਆਵਾਜ਼ ਸੁਣ ਕੇ ਉਸ ਦੇ ਰੌਂਗਟੇ ਖੜੇ ਹੋ ਗਏ—ਆਨੰਦ ਆਇਆ? ਇਸੇ ਆਵਾਜ਼ ਨੂੰ ਪਹਿਲਾਂ ਸੁਣ ਕੇ ਉਹ ਦੁੱਖੀ ਹੋ ਜਾਂਦਾ ਸੀ। ਇਹੀ ਤਾਂ ਹੈ ਨਾ ਗਿਆਨ ਅਨੁਭਵ ਦੀ ਵਿਲੱਖਣਤਾ? ਉਸ ਆਵਾਜ਼ ਨੂੰ ਸੁਣ ਕੇ ਇਕ ਵਾਰ ਪਿਛਲੇ ਸੁੱਖ ਦੇ ਦਿਨਾਂ ਦੀ ਯਾਦ ਕਰਦਾ ਸੀ, ਉਨ੍ਹਾਂ ਦੀ ਤੁਲਨਾ ਕਰਕੇ ਦੁੱਖੀ ਹੁੰਦਾ ਸੀ। ਪਰ ਹੁਣ? ਅੱਜ? ਉਸੇ ਆਵਾਜ਼ ਨੂੰ ਸੁਣਕੇ ਪਿਛਲੇ ਵਿਚਾਰ ਨੂੰ ਯਾਦ ਕੀਤਾ ਉਸ ਦੇ ਨਾਲ ਅੱਜ ਦੇ ਵਿਚਾਰ ਦੀ ਤੁਲਨਾ ਕੀਤੀ, ਇਸ ਨਾਲ ਆਨੰਦ ਮਿਲਿਆ। ਇਹ ਸੱਚ ਹੈ।

ਰਾਮੰਨਾ ਨੂੰ ਡਰ ਲੱਗਾ। ਕੁਮੁਦ ਦੀ ਆਵਾਜ਼ ਸੁਣਕੇ ਉਸ ਦੇ ਰੌਂਗਟੇ ਖੜੇ ਹੋ ਗਏ ਸਨ—ਇਹ ਸੱਚ ਹੈ? ਪਰ ਇਹ ਆਨੰਦ ਦਾ ਲੱਛਣ ਏ? ਅੱਖਾਂ ਦੇ ਸਾਹਮਣੇ ਪਲ ਦੀ ਪਲ ਹਨੇਰਾ ਛਾ ਗਿਆ ਸੀ ਨਾ? ਕੀ ਇਹ ਵੀ ਆਨੰਦ ਦਾ ਲੱਛਣ ਏ?

ਰਾਮੰਨਾ ਇਕ ਲੰਮਾ ਸਾਹ ਲੈ ਕੇ ਕੁਰਸੀ ਉਤੇ ਬੈਠ ਗਿਆ। ਉਸਨੇ ਸੋਚਿਆ ਕਿ ਅੰਤਰਮਨ ਦੀ ਤਹਿ ਨੂੰ ਪਛਾਣਨਾ ਮੁਸ਼ਕਿਲ ਹੈ। ਜੋ ਰਹੱਸ ਖੁਦ ਪਰਮਾਤਮਾ ਦੀ ਸਮਝ ਵਿਚ ਵੀ ਨਹੀਂ ਆਉਂਦਾ ਉਹ ਸਾਡੇ ਵਰਗੇ ਮਨੁੱਖ ਦੀ ਸਮਝ ਵਿਚ ਕਿਵੇਂ ਆ ਸਕਦਾ ਏ! ਵਿਚਾਰੇ! ਭਗਵਾਨ ਦੇ ਅਵਤਾਰ ਆਪ ਸ੍ਰੀ ਰਾਮਚੰਦਰ ਦੀ ਹਾਲਤ ਭਵਭੂਤੀ ਦੇ ਉਤਰ-ਰਾਮਚਰਿਤ ਨਾਟਕ ਵਿਚ ਕੀ ਹੋਈ? ਰਾਮਚੰਦਰ ਸੀਤਾ ਨੂੰ ਕਹਿੰਦੇ ਨੇ, "ਤੇਰ ਹੱਥ ਮੇਰੇ ਗਲੇ ਦਾ ਆਸਰਾ ਲੈਣ।" ਦੇਵੀ ਲੱਜਾ ਵਿਚ ਚੁੱਪਚਾਪ ਰਹਿੰਦੀ ਹੈ। ਤਦ ਰਾਮਚੰਦਰ ਆਪਣੇ ਹੱਥਾਂ ਨਾਲ ਆਪ ਹੀ ਇੰਜ ਕਰਦੇ ਹਨ। ਤਦ ਹੀ ਹੈਰਾਨ ਹੋ ਕੇ ਪੁੱਛਦੇ ਨੇ, "ਪ੍ਰਿਯ ਕਿਮੇਤੇਤ—ਇਹ ਕੀ?" ਉਨ੍ਹਾ ਦੀ ਬਾਂਹ ਦੇ ਸਪਰਸ਼ ਨਾਲ ਉਨ੍ਹਾਂ ਨੂੰ ਕੀ ਹੋਇਆ? ਕੁਝ ਸਮਝ ਵਿਚ ਨਾ ਆਉਣ ਤੇ ਕਹਿੰਦੇ ਨੇ—

ਵਿਨਿਸ਼ਚਤੁੰ ਸ਼ਕਯਦਯੋਨ ਸੁਖਮਿਤਿ-ਵਾ ਦੁਖਮਿਤੀ-ਵਾ
ਪ੍ਰਮੋਹੋਂ ਨਿਦ੍ਰਾਵਾ ਕਿਸੁ ਵਿਸ਼ਵਿਸਰਪ ਕਿਮੁਮਦ।
ਗਣੋ ਤਵ ਸਪਰਸ਼ੇ ਮਮਹਿ ਪਰਿਮੂੜੇਂਦਰਿਯ—
ਵਿਕਾਰਸ਼ਚੈਤੰਨਯ ਭ੍ਰਮਯਤਿ-ਚ ਸੰਮੀਲਯਤਿ-ਚ-॥

ਕੇਹਾ ਵਿਚਾਰ ! ਇਸ ਦਾ ਅਰਥ ਕੀ ? ਕੋਈ ਬਦਦਿਮਾਗ਼ ਟੀਕਾਕਾਰ ਇਸ ਦਾ ਅਰਥ ਇੰਜ ਲਿਖਦਾ ਹੈ : "ਸਰਵਮਿੰਦ ਸੀਤਾਯਾ ਭੋਗਯਤਾਪ੍ਰਕਵਸ਼ੇ ਤਾਤਪਰਯਮਾਵਿਸ਼ਕਰੋਤਿ।" ਟੀਕਾਕਾਰ ਨੇ ਇਥੇ ਕਿੰਨਾ ਅਸਭਿਆ ਅਰਥ ਕੱਢਿਆ। ਜੇ ਔਰਤ ਦਾ ਸਪਰਸ਼ ਹੋਸ਼ ਭੁਲਾ ਦੇਣ ਵਾਲਾ ਹੈ ਤਾਂ ਔਰਤ ਤੇ ਖ਼ਾਸ ਰੂਪ ਵਿਚ ਭੋਗ-ਵਸਤੂ ਹੋਈ। ਕੋਈ ਆਹਾਰ ਨੀਂਦ—ਡਰ ਅਤੇ ਕਾਮ ਵਿਚ ਰੁਚੀ ਰੱਖਣ ਵਾਲਾ ਮਾਨਵ-ਪਸ਼ੂ ਹੀ ਇੰਜ ਸਮਝੇਗਾ, ਪਰ ਭਵਭੂਤੀ ਦਾ ਕਥਨ ਇਹ ਨਹੀਂ ਹੈ। ਉਸ ਦੇ ਕਹਿਣ ਦਾ ਮੰਤਵ ਇਹ ਹੈ ਕਿ ਸਪਰਸ਼ ਨਾਲ ਅਦਵੈਤ-ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਉਸ ਸਪਰਸ਼ ਨਾਲ ਅਜਿਹਾ ਅਨੁਭਵ ਹੋਇਆ ਜਿਸ ਵਿਚ ਸੁੱਖ-ਦੁੱਖ, ਖ਼ੁਸ਼ੀ-ਨੀਂਦ, ਜ਼ਹਿਰ-ਸ਼ਰਾਬ ਇਸ ਕਿਸਮ ਦੇ ਭਾਵਾਂ ਨੂੰ ਵੱਖ ਵੱਖ ਨਹੀਂ ਕੀਤਾ ਜਾ ਸਕਦਾ।

ਭਵਭੂਤੀ ਦੀ ਗੱਲ ਸੱਚੀ ਏ। ਪਲ ਦੀ ਪਲ ਅੱਖਾਂ ਅੱਗੇ ਹਨੇਰਾ ਛਾ ਗਿਆ ਸੀ ਨਾ। ਉਸ ਵੇਲੇ ਉਸ ਨੇ ਉਸੇ ਕਿਸਮ ਦੇ ਅਦਵੈਤ-ਆਨੰਦ ਦਾ ਅਨੁਭਵ ਕੀਤਾ ਸੀ। ਅਜਿਹੇ ਅਦਵੈਤ ਆਨੰਦ ਵਿਚ ਭੋਗੀ ਕੌਣ ਹੈ, ਭੋਗ ਵਸਤੂ ਕੀ ਹੈ ?

ਇਹ ਸੋਚ ਕੇ ਰਾਮੰਣਾ ਨੂੰ ਜਾਪਿਆ ਕਿ ਉਸ ਦੇ ਸਰੀਰ ਵਿਚ ਤਾਕਤ ਦਾ ਸੰਚਾਰ ਹੋ ਗਿਆ ਹੋਵੇ। ਕੁਮੁਦ ਦੀ ਆਵਾਜ਼, ਕੁਮੁਦ ਦਾ ਸਪਰਸ਼, ਕੁਮੁਦ ਦੀ ਯਾਦ, ਇਨ੍ਹਾਂ ਸਭਨਾਂ ਨਾਲ ਉਸ ਦੇ ਸਰੀਰ ਵਿਚ ਹਮੇਸ਼ਾਂ ਬਿਜਲੀ ਵਰਗਾ ਸੰਚਾਰ ਹੋ ਜਾਂਦਾ ਸੀ ਅਤੇ ਸਰੀਰ ਵਿਚ ਇਕ ਕਿਸਮ ਦਾ ਖਿਚਾਉ ਜਿਹਾ ਆ ਜਾਂਦਾ ਸੀ। ਅਸਲ ਵਿਚ ਉਹ ਖ਼ੁਸ਼ਕਿਸਮਤ ਸੀ ਕਿ ਉਸ ਨੇ ਅਜਿਹਾ ਪਿਆਰ ਭਰਿਆ ਜੀਵਨ ਬਤੀਤ ਕੀਤਾ ਸੀ।

ਰਾਮੰਣਾ ਨੇ ਆਪਣੇ ਵਿਚਾਰਾਂ ਦੇ ਪ੍ਰਵਾਹ ਨੂੰ ਥੋੜ੍ਹੀ ਦੇਰ ਲਈ ਰੋਕਿਆ। ਉਸ ਨੇ ਕਿਹਾ, "ਹੂੰ। ਦਸਾਂ ਸਾਲਾਂ ਦੀ ਕੋਸ਼ਿਸ਼ ਨੂੰ ਵੇਖੀਏ ਤਾਂ ਇਹ ਬੜੀ ਵੱਡੀ ਖ਼ੁਸ਼ਕਿਸਮਤੀ ਹੈ।"

ਨਹੀਂ, ਇਹ ਸ਼ਾਇਦ ਕੋਸ਼ਿਸ਼ ਨਹੀਂ ਹੈ। ਰਾਮੰਣਾ ਦੇ ਮਨ ਵਿਚ ਇਕ ਵਿਚਾਰ ਆਇਆ। ਉਸ ਨੂੰ ਜਾਪਿਆ ਕਿ ਜੇ ਇਹ ਹਠ ਕੀਤਾ ਜਾਵੇ ਕਿ ਸਾਰੇ ਦੁੱਖਾ ਦੇ ਨਿਵਾਰਣ ਤੋਂ ਬਾਅਦ ਹੀ ਮਨੁੱਖ ਸੁੱਖੀ ਹੋ ਸਕਦੈ ਤਾਂ ਉਸ ਦਾ ਸੁੱਖੀ ਹੋਣਾ ਕਦੇ ਵੀ ਸੰਭਵ ਨਹੀਂ ਹੈ। ਕਿਰਾਏ ਵਾਲੇ ਘਰ ਜੇ ਚੋਣ ਲੱਗ ਜਾਣ ਤਾਂ ਜ਼ਿੰਮੇਦਾਰੀ ਕਿਸ ਦੀ ? ਉਸ ਨੂੰ ਦੂਰ ਕਰਨਾ ਕਿਰਾਏਦਾਰ ਦੇ ਹੱਥ ਵਿਚ ਹੈ ? ਜੀਵਨ ਵਿਚ ਸਾਡੀ ਤਾਕਤ ਤੋਂ ਪਰ੍ਹੇ ਅਨੇਕ ਤਾਕਤਾਂ ਨੇ। ਅਨੇਕ ਪ੍ਰਸੰਗ ਨੇ, ਉਨ੍ਹਾਂ ਦੇ ਕਾਰਨ ਜੋ ਕਸ਼ਟ ਭੋਗਣਾ ਪੈਂਦਾ ਏ ਉਸ ਤੋਂ ਦੁੱਖੀ ਹੋਣ ਦਾ ਲਾਭ ? ਜੇ ਸਭ ਤਾਕਤਾਂ ਨੂੰ ਜਿੱਤ ਵੀ ਲਿਆ ਜਾਵੇ ਤਾਂ ਵੀ ਮਾਨਵ ਮੌਤ ਨੂੰ ਨਹੀਂ ਜਿੱਤ ਸਕਦਾ। ਜੇ ਉਹ ਕਦੇ ਮੌਤ ਨੂੰ ਜਿੱਤ ਲਵੇ ਤਾਂ ਉਹ ਜੀਵਨ ਨੂੰ ਨਫ਼ਰਤ ਕਰ ਸਕਦਾ ਹੈ। ਕਸ਼ਟ ਹੀ ਨਾ ਰਹੇ, ਇਹ ਸੋਚਣਾ ਗਲਤ ਹੈ, ਅਗਿਆਨ ਹੈ। ਜੀਵਨ ਦੇ ਕਸ਼ਟਾ ਨੂੰ ਜੇ ਜੀਵਨ ਦਾ ਇਕ ਅਨੁਭਵ ਸਮਝੀਏ ਅਤੇ ਉਨ੍ਹਾਂ ਨੂੰ ਜੀਵਨ ਦੀ ਲੋੜੀਂਦੀ ਸਿੱਖਿਆ ਦਾ ਅੰਗ ਸਮਝੀਏ ਤਾਂ ਕਸ਼ਟ ਅਨੁਭਵ ਨਹੀਂ ਹੁੰਦਾ। ਰਾਮੰਣਾ ਅੱਗੇ ਆਪਣੇ ਆਪ ਨੂੰ ਰੋਕ ਨਾ ਸਕਿਆ। 'ਕਸ਼ਟ ਦਾ ਕਸ਼ਟ' ਇਸ ਮਜ਼ਮੂਨ ਨੂੰ ਹੋਰ ਕੀ ਕਿਹਾ ਜਾਵੇ ! ਛੱਡੋ ਪਰ੍ਹੇ, ਮੇਰੇ ਮਨ

ਵਿਚ ਜੋ ਹੈ ਮੈਨੂੰ ਤਾਂ ਉਸ ਦਾ ਪਤਾ ਈ ਏ ਨਾ ? ਇਹ ਸੋਚ ਕੇ ਉਸ ਨੇ ਆਪਣੇ ਆਖ ਨੂੰ ਤਸੱਲੀ ਦਿੱਤੀ ਪਰ ਫਿਰ ਉਸ ਨੇ ਸੋਚਿਆ...ਤਸੱਲੀ ਕਰਨੀ ਬਹੁਤ ਸੌਖੀ ਹੈ। ਪਰ ਉਸ ਦੇ ਮਨ ਵਿਚ ਇਕ ਹੋਰ ਵਿਚਾਰ ਉਠਿਆ । ਕਵੀਆਂ ਨੇ ਦੁਸ਼ਿਅੰਤ-ਸ਼ਕੁੰਤਲਾ, ਯਕਸ਼-ਯਕਸ਼ ਦੀ ਪਤਨੀ, ਰਾਮ-ਸੀਤਾ ਉਨ੍ਹਾਂ ਦੇ ਪਰਸਪਰ ਪਿਆਰ ਨੂੰ ਉਨ੍ਹਾਂ ਦੇ ਵਿਆਹ ਦੇ ਰੂਪ ਵਿਚ ਹੀ ਬਿਆਨ ਕੀਤਾ ਹੈ ।

ਯਕਸ਼ ਆਪਣੀ ਪਤਨੀ ਨੂੰ ਪਿਆਰ ਕਰਦਾ ਸੀ; ਪਰ ਉਸ ਨੂੰ ਇਕ ਸਾਲ ਦਾ ਵਿਛੋੜਾ ਝੱਲਣਾ ਪਿਆ । ਦੁਸ਼ਿਅੰਤ-ਸ਼ਕੁੰਤਲਾ ਨਾਲ ਪਿਆਰ ਕਰਦਾ ਸੀ, ਉਸਨੂੰ ਵੀ ਦਸ ਸਾਲ ਉਹਦੇ ਤੋਂ ਦੂਰ ਰਹਿਣਾ ਪਿਆ ਸੀ ।

ਇਹ ਵੀ ਦੱਸ ਸਾਲ ਤੋਂ ਕੁਮੁਦ ਤੋਂ ਦੂਰ ਏ । ਇਸ ਲਈ ਇਹ ਵੀ ਕੁਮੁਦ ਨਾਲ ਪਿਆਰ ਕਰਦਾ ਏ । ਵਾਹ ! ਇਹ ਸਿਧਾਂਤ ਠੀਕ ਏ ਨਾ ?

ਸਿਧਾਂਤ ਤਾਂ ਠੀਕ ਏ, ਤਰਕ ਵੀ ਢੁਕਵਾਂ ਏ, ਪਰ ਅਸਲ ਗੱਲ ਤਾਂ ਇਹ ਹੈ ਕਿ ਕੁਮੁਦ ਵੀ ਇਸ ਨੂੰ ਮੰਨੇ ।

ਨਹੀਂ, ਹੁਣ ਇਹ ਗੱਲ ਖਤਮ ਏ । ਇਹ ਸਮਝਣਾ ਚਾਹੀਦੈ ਕਿ ਕੁਮੁਦ ਨੇ ਵੀ ਉਸ ਨੂੰ ਮੰਨ ਲਿਐ । ਜਦ ਮੈਂ ਇਹ ਕਿਹਾ ਕਿ ਮੋਹਨ ਵੀ ਸਭਾ ਵਿਚ ਜਾਵੇਗਾ ਉਸ ਨੇ ਵੀ, ''ਮੋਹਨ ਦਾ ਰਾਹ ਹੀ ਵੇਖ ਰਹੀ ਹਾਂ,'' ਨਹੀਂ ਸੀ ਕਿਹਾ ?

ਝੂਹ ! ਇਹ ਕੀ ਪਾਗਲਪਨ ਏ ! ਇਕ ਸਾਧਾਰਣ ਗੱਲ ਤੋਂ ਉਹ ਕੀ-ਕੀ ਅਰਥ ਕੱਢ ਰਿਹੈ । ਕੀ ! ਅਰਥ ਸ਼ਬਦਾਂ ਵਿਚ ਹੁੰਦੈ ? ਜਾਂ ਉਸ ਦੀ ਕਲਪਨਾ ਵਿਚ ?

''ਮੋਹਨ ਦਾ ਰਾਹ ਹੀ ਵੇਖ ਰਹੀ ਹਾਂ,'' ਇਸ ਦਾ ਅਰਥ ਇਹੀ ਹੈ ਨਾ ?—ਮੈਂ ਵੀ ਤਿਆਰ ਹਾਂ । ਉਸ ਨੂੰ ਆਪਣੀ ਗੱਲ ਉਤੇ ਹੈਰਾਨੀ ਹੋਈ । ਠੀਕ ਹੈ, ਉਹ ਕਿਸ ਸ਼ਬਦ ਦਾ ਅਰਥ ਕੀ ਕੱਢ ਰਿਹੈ । 'ਮੋਹਨ ਦਾ ਰਾਹ ਹੀ ਵੇਖ ਰਹੀ ਹਾਂ,' ਇਸ ਦਾ ਅਰਥ ਕੀ ਹੈ, ਮੈਂ ਵੀ ਤਿਆਰ ਹਾਂ । ਇਹ ਅਰਥ ਕਿਥੋਂ ਆਇਐ ?

ਫਿਰ ਵੀ ਰਾਮੰਣਾ ਨੂੰ ਇਹ ਦ੍ਰਿੜ ਵਿਸ਼ਵਾਸ ਸੀ ਕਿ ਉਸ ਨੇ ਜਿਸ ਅਰਥ ਦੀ ਕਲਪਨਾ ਕੀਤੀ ਸੀ ਉਹ ਠੀਕ ਹੈ । ਕਿਉਂ ? ਉਸ ਦਾ ਆਧਾਰ ਕੀ ਏ ? ਕਾਰਨ ਕੀ ਹੈ ?

ਮੈਂ ਕੁਝ ਵੀ ਨਹੀਂ ਜਾਣਦਾ, ਆਧਾਰ ਨਹੀਂ ਕਾਰਨ ? ਕਾਰਨ ਦੀ ਜ਼ਰੂਰਤ ਏ ਤਾਂ ਦਿਲ ਦੀ ਭਾਸ਼ਾ ਦਿਲ ਹੀ ਸਮਝਦਾ ਏ, ਦਿਮਾਗ਼ ਨਹੀਂ ।—ਉਸਨੇ ਆਪਣੇ ਆਪ ਨੂੰ ਇੰਜ ਕਿਹਾ ਜਿਵੇਂ ਵਿਰੋਧੀ ਨੂੰ ਧਮਕੀ ਦੇ ਰਿਹਾ ਹੋਵੇ ।

ਕੁਮੁਦ ਤਿਆਰ ਹੈ ਇਹ ਉਸ ਨੇ ਇਹਨੂੰ ਦੱਸਿਆ ਏ, ਇਸ ਆਨੰਦ ਨਾਲ ਗੜੂੰਦ ਹੋ ਕੇ ਰਾਮੰਣਾ ਨੂੰ ਸਮਝ ਨਾ ਆਇਆ ਕਿ ਕੀ ਕੀਤਾ ਜਾਵੇ ਉਹ ਖ਼ੁਦ ਬਹੁਤ ਪਹਿਲਾਂ ਹੀ ਤਿਆਰ ਹੈ, ਆਖੇ ? ਆਖ, ਪਾਗਲ ਕੁਝ ਨਾ ਕੁਝ ਤਾਂ ਆਖ—ਏਨੇ ਅਪਣੱਤ ਨਾਲ ਕਿੰਨੇ ਸਾਲਾਂ ਬਾਅਦ ਪਹਿਲੀ ਵਾਰ ਉਹ ਆਪਣੇ ਆਪ ਤਿਆਰ ਹੋਈ ਹੈ । ਕੁਝ ਨਾ ਕੁਝ ਮਤਲਬ ਦੀ ਗੱਲ ਬਕੋ । ਕਹਿ ਕੇ ਉਸ ਨੂੰ ਆਪਣੇ ਆਪ ਉਤੇ ਗੁੱਸਾ ਆਇਆ । ਹੌਲੀ ਜਿਹੇ ਉਹ ਪੌੜੀਆਂ ਵੱਲ ਗਿਆ ਜਿਵੇਂ ਸੰਕੋਚ ਕਰਨ ਵਾਲਾ ਆਪਣੇ ਆਪ ਨੂੰ ਧੱਕ ਰਿਹਾ ਹੋਵੇ ।

ਉਹ ਬੋਲਿਆ, "ਸਵਾਗਤ ਸੰਮਤੀ ਵਾਲਿਆਂ ਦੇ ਆਉਣ ਦਾ ਵੇਲਾ ਹੋ ਗਿਐ !"

ਪਿੱਛੋਂ ਉਹ ਇਕਦਮ ਖਿੜਕੀ ਦੇ ਕੋਲ ਗਿਆ। ਪੌੜੀਆਂ ਨੂੰ ਹੀ ਵੇਖਦਿਆਂ ਦੁਬਾਰਾ ਬੋਲਿਆ, "ਸਵਾਗਤ ਸੰਮਤੀ ਵਾਲਿਆਂ ਦੇ ਆਉਣ ਦਾ ਸਮਾਂ ਹੋ ਗਿਐ।"

## 17

ਕੁਮੁਦ ਹੱਕੀ ਬੱਕੀ ਰਹਿ ਗਈ। ਰਾਮੰਨਾ ਨੇ ਕਿਹਾ ਸੀ—ਸਵਾਗਤ ਸਮਤੀ ਵਾਲਿਆਂ ਦੇ ਆਉਣ ਦਾ ਸਮਾਂ ਹੋ ਗਿਐ। ਇਸ ਦਾ ਮਤਲਬ ਉਸ ਦੀ ਸਮਝ ਵਿਚ ਆ ਗਿਆ। 'ਸਮਾਗਤ ਸੰਮਤੀ ਵਾਲਿਆਂ ਦੇ ਆਉਣ ਦਾ ਸਮਾਂ ਹੋ ਗਿਐ," ਰਾਮੰਨਾ ਦੇ ਇਹ ਕਹਿਣ ਦਾ ਮਤਲਬ ਹੈ ਕਿ "ਮੈਂ ਤਿਆਰ ਹਾਂ, ਤੂੰ ਵੀ ਤਿਆਰ ਏਂ ?"

ਕੁਮੁਦ ਨੂੰ ਹਾਸਾ ਆ ਗਿਆ।

ਰਾਮੰਨਾ ਤਿਆਰ ਹੈ। ਉਸ ਨੂੰ ਪਤਾ ਨਹੀਂ ਕਿ ਉਸ ਦੀ ਤਿਆਰੀ...? ਕੋਟ ਪਾਉਣ ਦੀ ਥਾਂ ਟੋਪੀ ਪਾ ਲੈਣੀ। ਕੁਮੁਦ ਡਰ ਗਈ। ਉਸ ਦਾ ਹਾਸਾ ਰਾਮੰਨਾ ਸੁਣ ਲਵੇ ਤਾਂ ! ਤਾਂ ਵੀ ਉਹ ਹੱਸ ਪਈ ? ਰੋਕ ਸਕੀ ? ਇਕ ਦਿਨ ਕਿਹੇ ਕੰਮ ਲਈ ਜਦ ਬਾਹਰ ਜਾਣ ਲੱਗੇ ਤਾਂ ਇਹ ਭੁੱਲ ਕੇ ਕਿ ਨੰਗੇ ਸਰੀਰ ਬੈਠੇ ਹਾਂ, ਕੋਟ ਨੂੰ ਪੱਗ ਵਾਂਗ ਲਪੇਟ ਕੇ ਬਾਹਰ ਨਿਕਲਣ ਵਾਲੇ ਸਨ। ਹਾਂ, ਰਾਮੰਨਾ ਦੇ ਤਿਆਰ ਹੋਣ ਵੇਲੇ ਕਿਸੇ ਨਾ ਕਿਸੇ ਨੂੰ ਉਸ ਦਾ ਧਿਆਨ ਰੱਖਣਾ ਚਾਹੀਦੈ। ਅੱਜ ਤਾਂ ਇਕ ਬਹੁਤ ਵੱਡੀ ਸਭਾ ਦਾ ਆਯੋਜਨ ਏ। ਰਾਮੰਨਾ ਲਈ ਜੋ ਕਪੜੇ ਉਸ ਨੇ ਕੱਢ ਕੇ ਰਖੇ ਨੇ ਉਹ ਠੀਕ ਨੇ। ਪਤਾ ਨਹੀਂ ਹੁਣ ਕੀ ਪਹਿਨਿਆ ਹੋਇਆ ਏ ?

ਕੁਮੁਦ ਸ਼ੀਸ਼ੇ ਦੇ ਸਾਹਮਣੇ ਜਾ ਖਲੋਤੀ। ਉਹ ਤਿਆਰ ਹੈ। ਸਮੂਹਕ ਸਨਮਾਨ ਲਈ ਆਉਣ ਵਾਲੇ ਰਾਮੰਨਾ ਦੀ ਪਤਨੀ ਦੇ ਅਨੁਰੂਪ ਹੈ।

"ਸਵਾਗਤ ਸੰਮਤੀ ਵਾਲਿਆਂ ਦੇ ਆਉਣ ਦਾ ਸਮਾਂ ਹੋ ਗਿਐ।"

ਦੂਜੀ ਵਾਰ ਰਾਮੰਨਾ ਦੀ ਆਵਾਜ਼ ਸੁਣਾਈ ਦਿੱਤੀ। ਤਦ ਕੁਮੁਦ ਨੇ ਮਨ ਵਿਚ ਕਿਹਾ 'ਉਹ ਵੇਖੋ !' ਮੈਂ ਨਹੀਂ ਕਿਹਾ ਸੀ ਕਿ ਉਹ ਦੂਜਿਆਂ ਵਾਸਤੇ ਜਲਦਬਾਜ਼ੀ ਕਰਦੇ ਨੇ। ਤਾਂ ਵੀ ਮੇਰੀ ਤਿਆਰੀ ਦੇ ਬਾਰੇ ਰਾਮੰਨਾ ਭੁੱਲਿਆ ਨਹੀਂ ਹੈ। ਕਹਿਣਾ ਚਾਹੀਦੈ ਕਿ ਇਹ ਵੀ ਇਕ ਖੁਸ਼ਕਿਸਮਤੀ ਦੀ ਗੱਲ ਏ। ਸਭ ਮਰਦ ਇਕੋ ਜਿਹੇ ਹੁੰਦੇ ਨੇ। ਬਸ ਬਾਹਰ ਜਾਣਾ ਹੋਵੇ ਤਾਂ ਤੁਰ ਪੈਂਦੇ ਨੇ। ਜ਼ਰਾ ਆਰਾਮ ਨਾਲ ਚਲਣਾ ਚਾਹੀਦਾ ਏ। ਕਿਥੇ ਜਾਣਾ ਹੈ, ਇਹ ਪਤਾ ਕਰਕੇ ਉਸ ਦੇ ਅਨੁਸਾਰ ਪਹਿਰਾਵਾ ਪਾਉਣਾ ਚਾਹੀਦਾ ਏ। ਸਵੇਰ ਤੋਂ ਰਸੋਈ ਵਿਚ ਪਿਸਣ ਵਾਲੀ ਔਰਤ ਨੂੰ ਪਤਾ ਲੱਗਦੈ ਕਿ ਬਾਹਰ ਜਾਣ ਦੀ ਤਿਆਰੀ ਦਾ ਮਤਲਬ ਕੀ ਏ।

ਕੁਮੁਦ ਨੇ ਫੇਰ ਆਪਣੇ ਆਪ ਨੂੰ ਸ਼ੀਸ਼ੇ ਵਿਚ ਵੇਖਿਆ। ਜਲਦੀ ਕਾਹਦੀ ਏ ? ਉਹ ਤਾਂ ਤਿਆਰ ਨੇ। ਪਰ...? ਕੁਮੁਦ ਨੂੰ ਡਰ ਜਿਹਾ ਲੱਗਾ। ਰਾਮੰਨਾ ਲਈ

ਇਸ ਨੇ ਠੀਕ ਕਪੜੇ ਕੱਢ ਕੇ ਰੱਖੇ ਨੇ। ਸਭਾ ਲਈ ਸੱਦਾ ਆਉਣ ਤੋਂ ਪਹਿਲਾਂ ਕਪੜੇ ਬਦਲ ਲੈਣੇ ਚਾਹੀਦੇ ਨੇ। ਉਥੇ ਜਾ ਕੇ ਕਪੜੇ ਦੇਵੇ ਤਾਂ ? ਕੁਮੁਦ ਕੰਬ ਪਈ। ਉਹ ਕਿਵੇਂ ਜਾ ਸਕਦੀ ਏ ? ਉਹ ਵੀ 'ਇਹ' ਨਵੀਂ ਸਾੜ੍ਹੀ ਬੰਨ੍ਹ ਕੇ ? ਉਹ ਡਰ ਗਈ। ਪਰ ਰਾਮੰਨਾ ਨੂੰ ਕਪੜੇ ਬਦਲਵਾਣ ਲਈ ਜਾਣਾ ਹੀ ਪਵੇਗਾ। ਨਹੀਂ ਤਾਂ ਲੋਕ ਇਸ ਨੂੰ ਕੀ ਕਹਿਣਗੇ ? ਕੁਮੁਦ ਨੇ ਕਿਹਾ ਜੇ ਘਰ ਵਿਚ ਦੋ ਮਰਦ ਹੋਣ ਤਾਂ ਬੱਚਿਆਂ ਦੇ ਬਰਾਬਰ ਹੀ ਹੁੰਦੇ ਨੇ। ਇਧਰ ਮੋਹਨ ਦੇ ਕਪੜਿਆਂ ਦੀ ਚਿੰਤਾ ਵੀ ਇਹਨੂੰ ਹੀ ਕਰਨੀ ਪੈਂਦੀ ਹੈ। ਦੋਹਾਂ ਦੇ ਕਪੜੇ ਤਿਆਰ ਕਰ ਕੇ ਰਖੇ ਨੇ।

ਠੀਕ ਏ ਮੋਹਨ ਦੇ ਕਪੜੇ ਕੱਢ ਕੇ ਰੱਖੇ ਨੇ—ਕਹਿ ਕੇ ਉਸ ਨੇ ਸ਼ੀਸ਼ੇ ਵੱਲ ਮੂੰਹ ਮੋੜਿਆ। ਸ਼ਰਮਾਉਂਦੀ ਹੋਈ ਹੌਲੀ ਜਿਹੇ ਹੇਠਲੀ ਪੌੜੀ ਦੇ ਕੋਲ ਆ ਕੇ ਫੇਰ ਬੋਲੀ, "ਠੀਕ ਏ ਮੋਹਨ ਦੇ ਕਪੜੇ ਕੱਢ ਕੇ ਰੱਖੇ ਨੇ।"

## 18

ਖਿੜਕੀ ਦੇ ਕੋਲ ਖਲੋਤੇ ਰਾਮੰਨਾ ਦਾ ਚਿਹਰਾ ਖੁਸ਼ੀ ਨਾਲ ਖਿੜ ਗਿਆ। ਉਸ ਨੇ ਖਿੜਕੀ ਵੱਲੋਂ ਮੂੰਹ ਘੁਮਾਇਆ।

ਤਦ ਉਸ ਨੂੰ ਕੁਮੁਦ ਦੀ ਇਹ ਆਵਾਜ਼ ਸੁਣਾਈ ਦਿੱਤੀ, "ਮੋਹਨ ਦੇ ਕਪੜੇ—ਕੱਢ ਕੇ ਰੱਖੇ ਨੇ।" ਹਾਸੇ ਨਾਲ ਉਸ ਦਾ ਚਿਹਰਾ ਖਿੜ ਗਿਆ। ਉਸ ਨੇ ਮਨ ਵਿਚ ਹੀ ਕਿਹਾ—

ਔਰਤਾਂ ਦਾ ਸੁਭਾਅ ! ਘਰ ਵਿਚ ਅੱਗੇ ਲੱਗ ਜਾਵੇ ਤਾਂ ਵੀ ਘਰੋਂ ਬਾਹਰ ਨਿਕਲਣ ਵੇਲੇ ਸ਼ੀਸ਼ੇ ਦੇ ਸਾਹਮਣੇ ਵਾਲ ਸੰਵਾਰਨ ਦਾ ਸੁਭਾਅ !

ਮੇਰੇ ਕਪੜੇ ਠੀਕ ਨੇ, ਕਹਿੰਦੀ ਏ। ਰਾਮੰਨਾ ਖੁਸ਼ੀ ਨਾਲ ਫੁੱਲ ਕੇ ਭੜੋਲਾ ਹੋ ਗਿਆ। ਫੇਰ ਉਸ ਨੇ ਆਪਣੇ ਆਪ ਨੂੰ ਕਿਹਾ ਕਿ ਅੱਜ ਉਸ ਦਾ ਹੱਠ ਏ ਕਿ ਮੈਂ ਠੀਕ ਕਪੜੇ ਪਾ ਕੇ ਜਾਵਾਂ। ਵਿਚਾਰੀ ! ਉਸ ਨੂੰ ਇਹ ਆਸ ਕਿਉਂ ਨਾ ਹੋਵੇ ? ਮੇਰੇ ਲਈ ਏਨਾ ਮਾਣ ਰੱਖਣ ਵਾਲਾ ਹੋਰ ਕੌਣ ਹੋ ਸਕਦੈ ?

"ਮੋਹਨ ਦੇ ਕਪੜੇ ਕੱਢ ਕੇ ਰੱਖੇ ਨੇ।"

ਦੂਜੀ ਵਾਰ ਕੁਮੁਦ ਦਾ ਇਹ ਬੋਲ ਸੁਣ ਕੇ ਰਾਮੰਨਾ ਪੌੜੀਆਂ ਤਕ ਗਿਆ। ਉਸ ਨੂੰ ਇੰਜ ਲੱਗਾ ਜਿਵੇਂ ਉਸ ਬੋਲ ਨੇ ਉਸ ਨੂੰ ਰੱਸੀ ਨਾਲ ਖਿੱਚਿਆ ਹੋਵੇ। ਏਨੀ ਤੇਜ਼ੀ ਨਾਲ ਉਹ ਪੌੜੀਆਂ ਤਕ ਗਿਆ ਸੀ। ਉਸ ਨੇ ਸੋਚਿਆ, ਉਹ ! ਉਸ ਦੀ ਇਹ ਖਾਹਸ਼ ਏ ਕਿ ਮੈਂ ਹੇਠਾਂ ਜਾਵਾਂ। ਉਸ ਨੇ ਮੇਰੇ ਵਾਸਤੇ ਵੀ ਕਪੜੇ ਕੱਢ ਕੇ ਰਖੇ ਨੇ। ਉਸ ਨੂੰ ਉਪਰ ਆਉਣ ਵਿਚ ਸ਼ਰਮ ਆਉਂਦੀ ਹੋਵੇਗੀ। ਉਸ ਨੂੰ ਵੇਖਣ ਲਈ ਮੈਨੂੰ ਹੀ ਹੇਠਾਂ ਜਾਣਾ ਪਵੇਗਾ। ਮੈਨੂੰ ਵੀ ਉਸ ਦੇ ਮੁਤਾਬਿਕ ਤਿਆਰ ਹੋਣਾ ਪਵੇਗਾ। ਰਾਮੰਨਾ ਨੇ ਸਾਹ ਭਰ ਕੇ ਨਾਟਕੀ ਅੰਦਾਜ਼ ਵਿਚ ਕਿਹਾ, "ਜਦ ਔਰਤ ਕੁਝ ਆਖੇ ਤਾਂ ਮਰਦ ਨੂੰ ਚੁੱਪ ਰਹਿਣਾ ਚਾਹੀਦਾ ਹੈ।"

ਕਿੰਨਾ ਪਾਗਲ ਏ ਉਹ ! ਜਦ ਕੁਮੁਦ ਮੂੰਹ ਪਾੜ ਕੇ ਕੁਝ ਕਹਿ ਰਹੀ ਏ ਤਾਂ ਵੀ ਉਹ ਕੁਝ-ਨਾ-ਕੁਝ ਬੁੜਬੁੜਾਉਂਦਾ ਹੋਇਆ ਖਲੋਤਾ ਏ।

ਰਾਮੰਣਾ ਨੇ ਹੱਥ-ਘੜੀ ਵੇਖੀ । ਨਿਸ਼ਚਿਤ ਸਮੇਂ ਵਿਚ ਸਿਰਫ ਪੰਜ ਮਿੰਟ ਬਾਕੀ ਨੇ । ਉਸ ਨੇ ਉੱਚੀ ਆਵਾਜ਼ ਵਿਚ ਕਿਹਾ, "ਓਹ ! ਪੰਜ ਮਿੰਟ ਹੀ ਬਾਕੀ ਨੇ ।" ਫੇਰ ਉਹ ਖਿੜਕੀ ਤੋਂ ਬਾਹਰ ਵੇਖਣ ਲੱਗ ਪਿਆ ।

19

"ਸਿਰਫ ਪੰਜ ਮਿੰਟ ਬਾਕੀ ਨੇ ਨਾ ?"

ਰਾਮੰਣਾ ਦੀ ਇਹ ਗੱਲ ਸੁਣ ਕੇ ਕੁਮੁਦ ਨੇ ਆਪਣੀ ਘੜੀ ਵੇਖੀ ।

ਹਾਂ, ਪਰ ਮੋਹਨ ਅਜੇ ਤਕ ਨਹੀਂ ਆਇਆ, ਸਿਰਫ ਪੰਜ ਮਿੰਟ ਹੀ ਬਾਕੀ ਨੇ, ਅਜੇ ਵੀ ਮੋਹਨ ਨਹੀਂ ਆਇਆ । ਕਿਉਂ ? ਕੁਮੁਦ ਨੂੰ ਇਹ ਸਪੱਸ਼ਟ ਹੋ ਗਿਆ ਕਿ ਰਾਮੰਣਾ ਉਸੇ ਨੂੰ ਪੁੱਛ ਰਿਹਾ ਏ । ਚਾਰੇ ਪਾਸੇ ਵੇਖ ਕੇ ਉਹ ਦਰਵਾਜ਼ੇ ਵੱਲ ਗਈ । ਦਰਵਾਜ਼ੇ ਦੇ ਕੋਲ ਪਹੁੰਚ ਕੇ ਉਸ ਨੇ ਸੱਜੇ ਪਾਸੇ ਪੌੜੀ ਵੱਲ ਵੇਖਿਆ । ਉਸ ਨੂੰ ਪੌੜੀ ਤੋਂ ਕੁਝ ਦੂਰ ਖਿੜਕੀ ਥਾਣੀਂ ਬਾਹਰ ਝਾਕਣ ਵਾਲੇ ਰਾਮੰਣਾ ਦੀ ਪਿੱਠ ਦਿਖਾਈ ਦਿੱਤੀ । ਲਿਖਣ ਵਾਲਿਆਂ ਦੀ ਪਿੱਠ ਉਤੇ ਅੱਖਾਂ ਨਹੀਂ ਹੁੰਦੀਆਂ । ਇਸ ਨੂੰ ਭਗਵਾਨ ਦੀ ਕਿਰਪਾ ਸਮਝ ਕੇ ਰਾਮੰਣਾ ਨੂੰ ਹੀ ਵੇਖਦਿਆਂ ਉਸ ਨੇ ਹੌਲੀ ਜਿਹੇ ਕਦਮ ਅੱਗੇ ਪੁੱਟਿਆ । ਤਦ ਹੀ ਰਾਮੰਣਾ ਉਹਦੇ ਵੱਲ ਮੂੰਹ ਕਰਕੇ ਬੋਲਿਆ, "ਮੋਹਨ ਆ ਗਿਐ !" ਰਾਮੰਣਾ ਦੀਆਂ ਜਿਨ੍ਹਾਂ ਅੱਖਾਂ ਨੇ ਮੋਹਨ ਨੂੰ ਵੇਖਿਆ ਸੀ ਉਨ੍ਹਾਂ ਹੀ ਅੱਖਾਂ ਵਿਚ ਮੋਹਨ ਨੂੰ ਵੇਖਣ ਦੀ ਲਾਲਸਾ ਨਾਲ ਉਹ ਰਾਮੰਣਾ ਨੂੰ ਵੇਖਣ ਲੱਗੀ । ਖੁਸ਼ੀ ਨਾਲ ਖਿੜੇ ਉਸ ਦੇ ਚਿਹਰੇ ਨੂੰ ਵੇਖ ਕੇ ਉਹ ਵੀ ਖੁਸ਼ ਹੋਈ । ਰਾਮੰਣਾ ਤੇਜ਼ੀ ਨਾਲ ਉਤਰਨ ਲੱਗਾ । ਉਸ ਨੂੰ ਵੇਖ ਕੇ ਇਸ ਨੇ ਵੀ ਬੂਹਾ ਖੋਲ੍ਹਣ ਦਾ ਜਤਨ ਕੀਤਾ । ਪਰ ਇਸ ਨੂੰ ਚਿਟਕਣੀ ਹੀ ਨਹੀਂ ਸੀ ਲੱਭ ਰਹੀ ।

20

ਬਾਹਰ ਤੇਜ਼ੀ ਨਾਲ ਆਉਣ ਵਾਲੀ ਕਾਰ ਦੀ ਆਵਾਜ਼ ਹੋਈ ।

ਰਾਮੰਣਾ ਨੇ ਕਿਹਾ, "ਮੋਹਨ ਆਇਆ ।"

ਤਦ ਕੁਮੁਦ ਬੋਲੀ, "ਲਗਦੈ ਕਿ ਬੁਲਾਣ ਲਈ ਆ ਗਏ ਨੇ ।"

ਕਾਰ ਦੀ ਆਵਾਜ਼ ਨੇੜੇ ਤੋਂ ਸੁਣਾਈ ਦੇਣ ਲੱਗੀ । ਹਾਰਨ ਵੱਜਿਆ । ਕਿਸੇ ਨੇ ਆਵਾਜ਼ ਮਾਰੀ । ਇਕਦਮ ਬਰੇਕ ਲੱਗਣ ਨਾਲ ਦੋਹਾਂ ਦੇ ਰੌਂਗਟੇ ਖੜੇ ਹੋ ਗਏ । ਕਾਰ ਰੁਕੀ, ਕੁਮੁਦ ਨੇ ਦਰਵਾਜ਼ਾ ਖੋਲ੍ਹਿਆ ।

ਸਾਹਮਣੇ ਜਨਤਾ ਇਕੱਠੀ ਹੋ ਗਈ । ਇਕਦਮ ਸ਼ਾਂਤੀ ਛਾ ਗਈ । ਜਨਤਾ ਨੇ ਰਾਹ ਛੱਡ ਦਿੱਤਾ । ਕੋਈ ਆਪਣੇ ਦੋਹਾਂ ਹੱਥਾਂ ਵਿਚ ਕੁਝ ਚੁੱਕ ਕੇ ਬਾਹਰ ਨਿਕਲਿਆ ।

"ਮੋਹਨ ਆ ਗਿਆ ?" ਰਾਮੰਣਾ ਨੇ ਪੁੱਛਿਆ । ਉਸ ਦੇ ਮੂੰਹੋਂ ਸਾਹ ਪੂਰੀ ਤਰ੍ਹਾਂ ਨਹੀਂ ਸੀ ਨਿਕਲ ਰਿਹਾ । ਕੁਮੁਦ ਨੇ ਇਕਦਮ ਚੀਕ ਮਾਰ ਦਿੱਤੀ ।

ਜਿਹੜਾ ਵਿਅਕਤੀ ਮੋਹਨ ਦੀ ਦੇਹ ਨੂੰ ਚੁੱਕ ਕੇ ਲਿਆਇਆ ਸੀ ਉਹ ਇਸ ਸ਼ਛੋਪੰਜ ਵਿਚ ਬੂਹੇ ਵਿਚ ਖਲੋਤਾ ਰਹਿ ਗਿਆ ਕਿ ਅੰਦਰ ਆਉਣਾ ਚਾਹੀਦੈ ਜਾਂ ਨਹੀਂ ।

ਛਾਪਕ : ਜਨਤਕ ਪ੍ਰੈੱਸ, 159, ਲਾਜਪਤ ਰਾਏ ਮਾਰਕੀਟ, ਚਾਂਦਨੀ ਚੌਕ, ਦਿੱਲੀ-6